# ਅਰਦਾਸ

## ਦਰਸ਼ਨ ਰੂਪ ਅਭਿਆਸ



ਜਸਵੰਤ ਸਿੰਘ ਨੇਕੀ

# ਅਰਦਾਸ

## ਦਰਸ਼ਨ, ਰੂਪ ਤੇ ਅਭਿਆਸ

ਜਸਵੰਤ ਸਿੰਘ ਨੇਕੀ



ਸਿੰਘ ਬ੍ਰਦਰਜ਼
ਅੰਮ੍ਰਿਤਸਰ

# ਸਮਰਪਨ

ਨਿੱਤ ਅਰਦਾਸ ਵਿਚ ਜੁੜਨ ਵਾਲੇ

ਸਰਬੱਤ ਖ਼ਾਲਸਾ ਜੀ

ਨੂੰ!

# ਤਤਕਰਾ



## ਦਰਸ਼ਨ



## ਰੂਪ

## ਅਭਿਆਸ



## ਅੰਤਿਕਾ

# ਮੁਖ ਸ਼ਬਦ

ਖ਼ਾਲਸਾ ਪੰਥ ਅੱਜ ਇਕ ਵਡੀ ਅਧੋਗਤੀ ਦੀ ਦਸ਼ਾ ਵਿਚੋਂ ਲੰਘ ਰਿਹਾ ਹੈ। ਅੱਜ ਬੜਾ ਕੂੜ ਕਬਾੜ ਸਾਡੇ ਆਚਰਣ ਵਿਚ ਆਣ ਜੁੜਿਆ ਹੈ, ਤੇ ਸਾਡਾ ਕੌਮੀ ਵਕਾਰ ਸੰਸਿਆਂ ਵਿਚ ਪਿਆ ਜਾਪਦਾ ਹੈ। ਅੱਜ ਨਵੇਂ ਸਿਰੇ ਅਧਿਆਤਮਕ ਕਿਲ੍ਹੇ-ਬੰਦੀ ਦੀ ਲੋੜ ਜਾਪਦੀ ਹੈ। ਅਰਦਾਸ ਵਿਚ ਜੁੜਿਆਂ, ਸਿਮਰਨ ਵਿਚ ਲਗਿਆਂ ਤੇ ਉੱਦਮ ਵਿਚ ਜੁਟਿਆਂ ਹੀ ਲੋੜੀਂਦਾ ਪੁਨਰ ਨਿਰਮਾਣ ਹੋ ਸਕਦਾ ਹੈ।

ਅਰਦਾਸ, ਸਿਦਕ ਦੇ ਅਭਿਆਸ ਦਾ ਪ੍ਰਮੁਖ ਸਾਧਨ ਹੈ। ਇਸ ਵਿਚ ਜੁੜਨਾ, ਆਪਣੇ ਰੱਬ ਦੇ ਹਜ਼ੂਰ ਹਾਜ਼ਰ ਹੋ ਕੇ ਆਤਮ-ਸਮਰਪਨ ਕਰਨਾ ਤੇ ਉਸ ਦੀ ਰਹਿਮਤ ਨੂੰ ਆਪਣੀ ਜ਼ਿੰਦਗੀ ਵਿਚ ਆਮੰਤ੍ਰਿਤ ਕਰਨਾ ਹੈ। ਜਦੋਂ ਉਹ ਜ਼ਿੰਦਗੀ ਵਿਚ ਆ ਜਾਵੇ ਤਾਂ ਕੂੜ ਕਬਾੜ ਦੂਰ ਹੋ ਜਾਂਦਾ ਹੈ।

ਸਿਖ ਅਰਦਾਸ ਨ ਕੇਵਲ ਪੰਥ ਦੇ ਗੌਰਵ ਭਰਪੂਰ ਇਤਿਹਾਸ ਦਾ ਖ਼ੁਲਾਸਾ ਹੀ ਹੈ, ਗੁਰਮਤਿ ਧਰਮ-ਵਿਗਿਆਨ ਦਾ ਸਾਰੰਸ਼ ਵੀ ਹੈ। ਇਸ ਦੇ ਭਾਵਾਂ ਤੋਂ ਜਾਣੂ ਹੋਣਾ, ਆਪਣੇ ਕੌਮੀ ਵਕਾਰ ਨਾਲ ਜੁੜਨਾ ਵੀ ਹੈ ਤੇ ਆਪਣੇ ਧਰਮ-ਸਿੱਧਾਂਤਾਂ ਵਲੋਂ ਸੁਚੇਤ ਹੋਣਾ ਵੀ। ਆਪਣੀਆਂ ਗੌਰਵ-ਭਰਪੂਰ ਕੌਮੀ ਘਾਲਨਾਵਾਂ ਤੇ ਸ਼ਹਾਦਤਾਂ ਨੂੰ ਚੇਤੇ ਕਰ, ਦ੍ਰਵੇ ਹੋਏ ਸਿਦਕੀ ਮਨ ਨਾਲ ਜਦੋਂ ਅਸੀਂ 'ਵਾਹਿਗੁਰੂ!' ਬੋਲਦੇ ਹਾਂ ਤਾਂ ਵਾਹਿਗੁਰੂ ਆਪ ਸਾਡੇ ਧਿਆਨ-ਕੇਂਦਰ ਵਿਚ ਆ ਬਿਰਾਜਦਾ ਹੈ। ਇਕ-ਚਿੱਤ ਹੋ ਕੇ ਫਿਰ ਉਸ ਨੂੰ ਆਪਣੀ ਬਿਰਥਾ ਦੱਸੀਏ, ਤਾਂ ਉਹ ਸੁਣਦਾ ਵੀ ਹੈ, ਤੁੱਠਦਾ ਵੀ।

1947 ਵਿਚ ਦੇਸ ਦੀ ਵੰਡ ਸਮੇਂ ਵੀ ਸਾਡੀ ਕੌਮ ਘਲੂਘਾਰਿਆਂ ਵਿਚੋਂ ਲੰਘ ਰਹੀ ਸੀ। ਓਦੋਂ ਵੀ ਮੈਨੂੰ ਅਰਦਾਸ ਦੇ ਆਸਰੇ ਦੀ ਬੜੀ ਤੀਬਰ ਲੋੜ ਭਾਸੀ ਸੀ। ਓਦੋਂ ਹੀ ਮੈਂ ਅਰਦਾਸ ਦੇ ਭਾਵਾਂ ਦਾ ਗੰਭੀਰ ਅਧਿਅਨ ਆਰੰਭਿਆ ਸੀ।[1] ਓਦੋਂ ਤੋਂ ਅਰਦਾਸ ਮੇਰੇ ਚਿੰਤਨ ਤੇ ਅਭਿਆਸ ਦਾ ਵਿਸ਼ੈ ਬਣੀ ਆਈ ਹੈ। ਇਹਨਾਂ ਚਾਲੀ ਬਿਤਾਲੀ ਵਰ੍ਹਿਆਂ ਵਿਚ ਮੈਂ ਜੋ ਕੁਝ ਇਸ ਬਾਰੇ ਸੋਚਿਆ ਹੈ, ਸਮਝਿਆ ਹੈ, ਅਨੁਭਵ ਕੀਤਾ ਹੈ, ਉਹ ਇਸ ਪੁਸਤਕ ਵਿਚ ਅੰਕਿਤ ਕਰਨ ਦਾ ਜਤਨ ਕੀਤਾ ਹੈ। ਇਹ ਪੁਸਤਕ ਲਿਖਦਿਆਂ ਮੈਨੂੰ ਆਪ ਨੂੰ ਬੜਾ ਅਧਿਆਤਮਕ ਲਾਭ ਹੋਇਆ ਹੈ, ਤੇ

---

1. ਇਕ ਨਿੱਕੀ ਜਹੀ ਪੁਸਤਕਾ ***ਅਰਦਾਸ: ਫ਼ਿਲਾਸਫ਼ੀ ਤੇ ਵਿਚਾਰ*** ਓਦੋਂ ਮੈਂ ਲਿਖੀ ਵੀ ਸੀ।

ਮੈਂ ਆਸ ਕਰਦਾ ਹਾਂ, ਗੁਰਮਤਿ ਦੇ ਹੋਰ ਜਗਿਆਸੂ ਵੀ ਇਸ ਤੋਂ ਲਾਹੇਵੰਦ ਹੋ ਸਕਣਗੇ।

ਕੌਮੀ ਪੁਨਰ-ਉਸਾਰੀ ਦਾ ਹਰ ਕਾਰਜ ਸਾਨੂੰ ਅਰਦਾਸ ਨਾਲ ਆਰੰਭਣਾ ਹੀ ਬਣਦਾ ਹੈ। ਆਸ ਹੈ, ਗੁਰੂ ਪੰਥ ਇਸ ਪੁਸਤਕ ਨੂੰ ਕੌਮੀ ਨਵ-ਜਾਗ੍ਰਤੀ ਦੀ ਜੋਦੜੀ ਦੇ ਤੌਰ ਤੇ ਪਰਵਾਨ ਕਰ ਕੇ ਦਾਸ ਨੂੰ ਨਿਵਾਜੇਗਾ।

52, ਹੇਮਕੁੰਟ ਕਾਲੋਨੀ
ਨਵੀਂ ਦਿੱਲੀ-110048
15 ਫ਼ਰਵਰੀ, 1989

ਦਾਸ
**ਜਸਵੰਤ ਸਿੰਘ ਨੇਕੀ**

# ੧

# *ਅਰਦਾਸ ਕੀ ਹੈ ?*

ਕਹਿੰਦੇ ਹਨ, ਇਕ ਚਰਵਾਹਾ ਜੰਗਲ ਵਿਚ ਭੇਡਾਂ ਬਕਰੀਆਂ ਚਾਰ ਰਿਹਾ ਸੀ। ਇੱਜੜ ਨੂੰ ਘਾਹ ਤੇ ਚਰਦਿਆਂ ਛੋੜ, ਆਪ ਇਕ ਪਾਸੇ ਇਕ ਬਿਰਖ ਦੀ ਛਾਵੇਂ ਬਹਿ ਗਿਆ ਤੇ ਡੂੰਘੀਆਂ ਸੋਚਾਂ ਵਿਚ ਗੜੂੰਦ ਹੋ ਗਿਆ। ਸੋਚੀਂ ਡੁੱਬੇ ਦੇ ਚਿਹਰੇ ਤੇ ਇਕ ਭਾਅ ਚਮਕਣ ਲਗੀ। ਉਸ ਦੇ ਬੁਲ੍ਹ ਫਰਕੇ ਤੇ ਉਹ ਕਹਿਣ ਲੱਗਾ, "ਹੇ ਰੱਬਾ! ਜੇਕਰ ਤੂੰ ਮੈਨੂੰ ਮਿਲ ਪਵੇਂ ਤਾਂ ਮੈਂ ਤੈਨੂੰ ਆਪਣੀਆਂ ਬਕਰੀਆਂ ਦਾ ਤਾਜ਼ਾ ਦੁੱਧ ਪਿਆਵਾਂ; ਤੇਰੇ ਕਪੜੇ ਧੋ ਦਿਆਂ; ਦਹੀਂ ਮਲ ਕੇ ਤੈਨੂੰ ਨੁਹਾਵਾਂ ਤੇ ਤੇਰੀ ਸਾਰੀ ਮੈਲ ਲਾਹ ਦਿਆਂ।"

ਇਤਫ਼ਾਕ ਨਾਲ ਹਜ਼ਰਤ ਮੂਸਾ ਓਧਰ ਦੀ ਲੰਘ ਰਹੇ ਸਨ। ਚਰਵਾਹੇ ਦੇ ਬੋਲ ਉਹਨਾਂ ਦੇ ਕੰਨੀਂ ਵੀ ਆਣ ਪਏ। ਰੱਬ ਦਾ ਅਜਿਹਾ ਹਾਸੋ ਹੀਣਾ ਚਿਤ੍ਰ ਸੁਣ ਕੇ ਉਹ ਕ੍ਰੋਧ ਵਿਚ ਆ ਗਏ। ਚਰਵਾਹੇ ਨੂੰ ਮੋਢਿਓਂ ਝੰਜੋੜ ਕੇ ਬੋਲੇ, "ਓ ਮੂਰਖਾ! ਤੂੰ ਰੱਬ ਨੂੰ ਕੀ ਜਾਤਾ ਹੈ ? ਉਹ ਕੁਲ ਜਹਾਨਾਂ ਦਾ ਮਾਲਕ ਹੈ। ਤੇਰੇ ਬਾਕਰੇ ਦੁੱਧ ਦੀ ਉਸ ਨੂੰ ਕੀ ਪਰਵਾਹ ਪਈ ਹੈ ? ਉਹ ਸਾਰੀ ਦੁਨੀਆ ਦੀ ਮੈਲ ਕਟਣ ਵਾਲਾ ਹੈ, ਤੂੰ ਉਸ ਦੀ ਮੈਲ ਕੱਟਣ ਨੂੰ ਫਿਰਦਾ ਹੈਂ ? ਤੂੰ ਰੱਬ ਦੇ ਹਜ਼ੂਰ ਵਿਚ ਗੁਸਤਾਖ਼ੀ ਦੇ ਬਚਨ ਬੋਲੇ ਹਨ।"

ਕਹਿੰਦੇ ਹਨ, ਉਸ ਵੇਲੇ ਆਕਾਸ਼ ਬਾਣੀ ਹੋਈ : "ਮੂਸਾ! ਤੂੰ ਸੰਸਾਰ ਵਿਚ ਮਿਲਾਪ ਕਰਾਉਣ ਲਈ ਆਇਆ ਸੈਂ ਕਿ ਵਿਛੋੜੇ ਪੁਆਣ ਲਈ ? ਤੂੰ ਮੇਰੇ ਭਗਤ ਨੂੰ ਮੈਥੋਂ ਵਿਛੋੜ ਦਿੱਤਾ ਹੈ।[1] ਤੂੰ ਉਸ ਦੇ ਬੋਲਾਂ ਵਿਚ ਉਲਝ ਕੇ ਰਹਿ ਗਿਆ, ਉਸ ਦੀ ਭਾਵਨਾ ਨੂੰ ਨਹੀਂ ਸਮਝ ਸਕਿਆ। ਗੁਸਤਾਖ਼ੀ ਉਸ ਨੇ ਨਹੀਂ, ਤੂੰ ਕੀਤੀ ਹੈ।"

ਮੂਸਾ ਦੀਆਂ ਅੱਖਾਂ ਝੁਕ ਗਈਆਂ। ਉਸ ਨੂੰ ਸਮਝ ਆ ਗਈ ਕਿ ਰੱਬ ਦਾ ਨੂਰ ਕੇਵਲ ਕੋਹਿ ਤੂਰ ਦੀਆਂ ਚੋਟੀਆਂ ਉਤੇ ਹੀ ਨਜ਼ਰ ਨਹੀਂ ਆਉਂਦਾ, ਭਾਵਨਾ ਨਾਲ ਕੀਤੀ ਅਰਦਾਸ ਦੇ ਬਲ ਨਾਲ ਮਨ ਦੀਆਂ ਡੂੰਘਾਣਾਂ 'ਚੋਂ ਵੀ ਪਰਗਟ ਆਣ ਹੋਂਦਾ ਹੈ।

---

1. ਤੂ ਬਰਾਏ ਵਸਲ ਕਰਦਨ ਆਮਦੀ। ਨੈ ਬਰਾਏ ਫ਼ਸਲ ਕਰਦਨ ਆਮਦੀ।
ਬੰਦਾ ਏ ਮਾ ਰਾ ਜ਼ਿ ਮਾ ਕਰਦੀ ਜੁਦਾ।... —ਮੌਲਾਨਾ ਰੂਮ : *ਮਸਨਵੀ*।

ਅਰਦਾਸ ਬੋਲਾਂ ਦੀ ਨਹੀਂ, ਆਤਮਾ ਦੀ ਬਿਹਬਲਤਾ ਹੈ। ਇਸ ਦੀ ਆਵਾਜ਼ ਮਨ ਦੀਆਂ ਗਹਿਰਾਈਆਂ 'ਚੋਂ ਉਠਦੀ ਹੈ। ਆਕਾਸ਼ ਤਕ ਇਸ ਦੀ ਰਸਾਈ ਹੈ। ਜਿਹੜੀ ਪੁਕਾਰ ਕੇਵਲ ਕੰਠ ਵਿਚੋਂ ਉਠੇ, ਉਹ ਤਾਂ ਛਤ ਤੀਕਰ ਵੀ ਨਹੀਂ ਅਪੜ ਸਕਦੀ। ਆਕਾਸ਼ ਤੀਕਰ ਤਾਂ ਆਤਮਾ ਦੀ ਬਿਹਬਲਤਾ ਹੀ ਪਹੁੰਚਦੀ ਹੈ। ਅਰਦਾਸ ਸ਼ਬਦਾਂ ਦਾ ਚਮਤਕਾਰ ਨਹੀਂ। ਗੱਲਾਂ ਨਾਲ ਤਾਂ ਖ਼ਸਮ ਰੀਝਦਾ ਨਹੀਂ। ਅਰਦਾਸ ਤਾਂ ਰੂਹ ਦਾ ਗੀਤ ਹੈ, ਜੋ ਗੀਤ ਵਾਂਗ ਹੀ ਸ਼ਬਦਾਂ ਦੀ ਮੁਥਾਜੀ ਤੋਂ ਮੁਕਤ ਹੈ। ਇਹ ਤਾਂ ਧੁਰ ਅੰਦਰੋਂ ਉਠੀ ਦੁਹਾਈ ਹੈ ਜੋ ਬਿਰਹੇ ਵਾਂਗ ਜਾਗਦੀ ਤੇ ਦਾਤਾਰ ਮਾਲਕ ਦੀਆਂ ਮੇਹਰ-ਆਂਦਰਾਂ ਨੂੰ ਧੂਹ ਜਾ ਪਾਂਦੀ ਹੈ। ਇਹ ਕਾਇਆਂ ਦੀ ਡੰਡੌਤ ਨਹੀਂ, ਆਤਮਾ ਦਾ ਸਿਜਦਾ ਹੈ। ਜੁੜੇ ਹੱਥ ਅਤੇ ਝੁਕਿਆ ਸੀਸ ਤਾਂ ਅੰਦਰਲੇ ਸਮਰਪਨ ਦੇ ਬਾਹਰੀ ਚਿੰਨ੍ਹ ਹਨ। ਜੇਕਰ ਅਸਾਂ ਰਿਦਾ ਨਹੀਂ ਅਰਪਿਆ, ਤਾਂ ਸੀਸ ਨਿਵਾਉਣ ਦੇ ਕੋਈ ਅਰਥ ਨਹੀਂ।[1]

ਦੀਰਘ ਦ੍ਰਿਸ਼ਟੀ ਨਾਲ ਵੇਖੀਏ ਤਾਂ ਮਨੁੱਖ ਦਾ ਇਤਿਹਾਸ ਸੁਧਾ ਅਰਦਾਸ ਦਾ ਇਤਿਹਾਸ ਬਣ ਨਿਤਰਦਾ ਹੈ। ਜੋ ਇਤਿਹਾਸ ਆਮ ਪੜ੍ਹਾਇਆ ਜਾਂਦਾ ਹੈ ਉਹ ਤਾਂ ਬੱਸ ਰਾਜਿਆਂ-ਮਹਾਰਾਜਿਆਂ, ਹਾਕਮਾਂ-ਹੁਕਮਰਾਨਾਂ, ਜਾਬਰਾਂ-ਜਰਵਾਣਿਆਂ, ਧਾੜਵੀਆਂ-ਹਮਲਾਵਰਾਂ, ਵਿਦ੍ਰੋਹੀਆਂ-ਗ਼ੱਦਾਰਾਂ ਦੀਆਂ ਦਾਸਤਾਨਾਂ ਹੀ ਦਸਦਾ ਹੈ। ਉਹਨਾਂ ਅਨਗਿਣਤ ਲੋਕਾਂ ਬਾਰੇ ਕੱਖ ਨਹੀਂ ਦੱਸਦਾ ਜੋ ਇਹਨਾਂ ਸਭਨਾਂ ਦੇ ਜਬਰ ਦਾ ਸ਼ਿਕਾਰ ਬਣੇ। ਕੀਰਨੇ ਪਾਂਦੀ ਦੁਖੀ ਲੋਕਾਈ ਬਾਰੇ ਇਹ ਇਕ ਅੱਖਰ ਨਹੀਂ ਬੋਲਦਾ। ਇਤਿਹਾਸ ਦੀ ਇਸ ਨਿਰਦਈ ਖ਼ਾਮੋਸ਼ੀ ਦੇ ਬਾਵਜੂਦ ਅਸੀਂ ਨਿਰਸੰਦੇਹ ਆਖ ਸਕਦੇ ਹਾਂ ਕਿ ਸੋਗਵਾਨ ਹਿਰਦੇ ਅਵੱਸ਼ ਕਿਸੇ ਰੱਬ ਅੱਗੇ ਚਿਚਲਾਏ ਹੋਣਗੇ। ਉਸ ਦੇ ਨਾਮ ਦੇ ਉਹਨਾਂ ਕੀਰਨੇ ਪਾਏ ਹੋਣਗੇ। ਸਹਾਇਤਾ ਲਈ ਪੁਕਾਰ ਕੀਤੀ ਹੋਵੇਗੀ। ਉਹਨਾਂ ਦੇ ਆਤਰ ਬੋਲ ਅਰਦਾਸ ਹੀ ਤਾਂ ਸਨ। ਇੰਞ ਵੇਖੀਏ ਤਾਂ ਮਨੁੱਖੀ ਇਤਿਹਾਸ ਸਾਂਗੋ ਪਾਂਗ ਅਰਦਾਸ ਦਾ ਇਤਿਹਾਸ ਹੋ ਦਿਸਦਾ ਹੈ। ਅਰਦਾਸ ਵਿਚ ਜੁੜਿਆ ਮਨ, ਇਸੇ ਲਈ, ਇਕੱਲਾ ਨਹੀਂ ਹੋਂਦਾ। ਉਹ ਤਾਂ ਮਾਨਵ-ਪੀੜਾ ਦੇ ਸਮੁੱਚੇ ਇਤਿਹਾਸ ਨਾਲ ਜੁੜਿਆ ਹੋਂਦਾ ਹੈ। ਅਰਦਾਸ ਦੀ ਗੋਦੀ ਵਿਚ ਤਾਂ ਸਮਸਤ ਦੁਖੀ ਮਨੁੱਖਤਾ ਦੀ ਭਾਵੁਕ ਇਕਮੁੱਠਤਾ ਦਿਸ ਆਉਂਦੀ ਹੈ।

ਅਸੀਂ ਸਾਰੇ ਦੁਖਾਂ-ਦਰਦਾਂ ਮਾਰੇ ਹਾਂ। ਲਾਚਾਰੀਆਂ ਸਾਡੀਆਂ ਵੱਡੀਆਂ ਹਨ, ਬਲ ਸਾਡਾ ਨਿਗੂਣਾ। ਹੋਂਦ ਸਾਡੀ ਅਵਿਰਲ ਤ੍ਰੁੱਟੀਆਂ ਦੀ ਵਿਥਿਆ ਹੈ। ਹਰ ਪਲ ਅਸੀਂ ਕਿਸੇ ਬਲਵਾਨ ਆਸਰੇ ਦੇ ਮੁਤਲਾਸ਼ੀ ਹਾਂ। ਲਾਚਾਰਗੀ ਦੀ ਭੋਇੰ ਤੋਂ ਜਦ ਵੀ ਅਸੀਂ ਕਿਸੇ ਕਲਾਵਾਨ ਆਸਰੇ ਨੂੰ ਹਾਕ ਮਾਰਦੇ ਹਾਂ ਤਾਂ ਅਰਦਾਸ ਕਰ ਰਹੇ ਹੁੰਦੇ ਹਾਂ। ਅਰਦਾਸ ਤਾਂ ਹੈ ਹੀ ਪਰਮ ਸੱਤਾ ਨੂੰ ਆਪਣੀਆਂ ਲੋੜਾ-ਥੋੜਾਂ ਵਿਚ ਪ੍ਰਵੇਸ਼ ਕਰਨ ਦਾ ਸੱਦਾ ਦੇਣਾ। ਜਿਸ ਨੇ ਆਪ ਸਾਨੂੰ ਘੜਿਆ ਹੈ, ਸਾਡੀ ਨਿਰਬਲਤਾ ਦਾ ਉਸ ਤੋਂ ਵੱਧ ਕੌਣ ਜਾਣੂ ਹੈ ? ਤਦੇ ਤਾਂ ਸਾਡੀ ਬੇਵੱਸ ਮਿੱਟੀ ਨੂੰ ਉਸ ਨੇ ਪੁਕਾਰ ਕਰਨ ਦਾ ਉਚੇਚਾ ਹੱਕ ਦੇ ਰਖਿਆ ਹੈ। ਉਸ ਨੂੰ ਪੁਕਾਰਨ ਦੇ ਇਸ ਹੱਕ ਦਾ ਨਾਮ ਹੀ ਅਰਦਾਸ ਹੈ। ਜਦ ਵੀ ਕੋਈ ਵਿਆਕੁਲ ਆਤਮਾ, "ਹੇ ਮੇਰੇ ਪਿਤਾ!". ਦੀ ਪੁਕਾਰ ਕਰਦੀ ਹੈ, "ਹਾਂ ਮੇਰੇ ਬੱਚੇ!" ਦਾ ਪਿਆਰ-ਹੁੰਗਾਰਾ ਉਸ ਨੂੰ ਅਵੱਸ਼ ਪ੍ਰਾਪਤ ਹੁੰਦਾ ਹੈ।

---

1. ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ?

*—ਵਾਰ ਆਸਾ ਮ: ੧, ਸਲੋਕੁ ਮ: ੧ (470/15)*

ਕੁਝ ਵਿਦਵਾਨਾਂ ਅਨੁਸਾਰ 'ਅਰਦਾਸ' ਸ਼ਬਦ ਫ਼ਾਰਸੀ ਦੇ 'ਅਰਜ਼ਦਾਸ਼ਤ' ਦਾ ਸੰਖੇਪਿਆ ਰੂਪ ਹੈ।[1] 'ਅਰਜ਼' ਦੇ ਅਰਥ ਹਨ ਬੇਨਤੀ; ਦਾਸ਼ਤ(ਨ) ਦੇ ਅਰਥ ਹਨ ਰਖਣਾ ਯਾ ਪੇਸ਼ ਕਰਨਾ। ਇਉਂ ਅਰਜ਼ਦਾਸ਼ਤ (ਅਥਵਾ ਅਰਦਾਸ[2]) ਦਾ ਅਰਥ ਹੋਇਆ ਕਿਸੇ ਅੱਗੇ ਆਪਣੀ ਬੇਨਤੀ ਰਖਣੀ। ਹੋਰ ਕੁਝ ਵਿਦਵਾਨਾਂ ਨੇ ਇਸ ਸ਼ਬਦ ਨੂੰ ਫ਼ਾਰਸੀ ਦੀ ਬਜਾਏ ਸੰਸਕ੍ਰਿਤ ਵਿਚੋਂ ਆਇਆ ਮੰਨਿਆ ਹੈ।[3] ਉਨ੍ਹਾਂ ਦੇ ਮਤ ਅਨੁਸਾਰ ਇਹ 'ਅਰ੍ਦੰ' ( = ਮੰਗਣਾ) ਤੇ 'ਆਸ' ( = ਮੁਰਾਦ) ਦੀ ਸੰਧੀ ਤੋਂ ਬਣਿਆ ਹੈ, ਤੇ ਇਸ ਦਾ ਅਰਥ ਹੈ ਮੁਰਾਦ ਮੰਗਣ ਦੀ ਕਿਰਿਆ। ਇਹ ਸ਼ਬਦ ਭਾਵੇਂ ਫ਼ਾਰਸੀ 'ਚੋਂ ਆਇਆ ਹੈ, ਭਾਵੇਂ ਸੰਸਕ੍ਰਿਤ ਵਿਚੋਂ, ਗੁਰਮਤਿ ਵਿਚ ਇਸ ਨੇ ਉਚੇਚੇ ਅਰਥ ਧਾਰਨ ਕਰ ਲਏ ਹਨ। ਸਿਖ ਇਸਤਲਾਹ ਵਿਚ 'ਅਰਦਾਸ' ਪੰਥ ਦੀ ਸਾਮੂਹਕ ਚੇਤਨਾ ਵਿਚੋਂ ਉਪਜਿਆ ਉਹ ਵਿਸ਼ੇਸ਼ ਬੇਨਤੀ-ਨਾਮਾ ਹੈ ਜਿਸ ਰਾਹੀਂ ਪੰਥ ਦੀਆਂ ਸਾਮੂਹਕ ਆਕਾਂਖਿਆਵਾਂ ਤੇ ਉਸ ਦੇ ਜੀਆਂ ਦੀਆਂ ਵਿਅਕਤੀਗਤ ਜੋਦੜੀਆਂ ਨੂੰ ਦਾਤਾਰ ਵਾਹਿਗੁਰੂ ਅੱਗੇ ਪੇਸ਼ ਕਰ ਕੇ ਉਸ ਦੇ ਭਾਣੇ ਵਿਚ ਸਰਬੱਤ ਦਾ ਭਲਾ ਮੰਗਿਆ ਜਾਂਦਾ ਹੈ।

ਕੁਝ ਵਿਦਵਾਨਾਂ ਨੇ ਅਰਦਾਸ ਦਾ ਅੱਖਰੀ ਵਿਵੇਚਨ ਵੀ ਕੀਤਾ ਹੈ।[4] ਉਹ ਇਸ ਪ੍ਰਕਾਰ ਹੈ :

**ਅ** = **ਅੰਤਰਜਾਮੀ** ਜੋ ਸਾਡੇ ਅੰਦਰ ਬੈਠਾ ਘਟ ਘਟ ਦੀਆਂ ਜਾਣਦਾ ਹੈ।[5]

**ਰ** = **ਰਾਖਾ** ਜਾਂ ਰਖਵਾਲਾ।[6]

**ਦਾ** = **ਦਾਤਾਰ** ਜੋ ਸਭਨਾਂ ਜੀਆਂ ਅਣਮੰਗਿਆ ਦਾਨ ਦੇਂਦਾ ਹੈ।[7]

**ਸ** = **ਸਹਾਰਾ**, ਆਸਰਾ ਜਾਂ ਓਟ।[8]

---

1. ਗੰਡਾ ਸਿੰਘ : ***ਦੀ ਸਿਖਸ ਐਂਡ ਸਿਖਿਜ਼ਮ*** (ਅੰ.) . ਪਟਿਆਲਾ : ਦੀ ਹਿਸਟਰੀ ਸੋਸਾਇਟੀ, 1959; ਡਾ. ਪਿਆਰ ਸਿੰਘ : "ਅਰਦਾਸ ਭਾਵਨਾ ਤੇ ਵਿਹਾਰ". ***ਨਾਨਕ ਪ੍ਰਕਾਸ਼ ਪਤ੍ਰਿਕਾ*** 22(1) : 106, ਜੂਨ 1987; ***ਸ੍ਰੀ ਗੁਰੂ ਗ੍ਰੰਥ ਕੋਸ਼***. ਅੰਮ੍ਰਿਤਸਰ : ਖਾਲਸਾ ਟ੍ਰੈਕਟ ਸੋਸਾਇਟੀ, 1927.
2. ਭਾਸ਼ਾ ਵਿਗਿਆਨ ਦੇ 'ਯਤਨ-ਸੰਜਮ' ਨੇਮ ਅਨੁਸਾਰ 'ਅਰਜ਼ਦਾਸ਼ਤ' ਵਿਚਲੇ 'ਅਰਜ਼' ਵਿਚੋਂ 'ਜ਼' ਦੀ ਧੁਨੀ ਤੇ 'ਦਾਸ਼ਤ' ਵਿਚੋਂ 'ਤ' ਦੀ ਧੁਨੀ ਕਿਰ ਗਈ ਹੈ ਤੇ ਪਿੱਛੇ ਸੰਖੇਪਿਆ ਸ਼ਬਦ 'ਅਰਦਾਸ' ਰਹਿ ਗਿਆ ਹੈ। ਗੁਰਬਾਣੀ ਵਿਚ ਇਸ ਸ਼ਬਦ ਨੂੰ ਬਹੁਤਾ 'ਅਰਦਾਸਿ' ਕਰ ਕੇ ਲਿਖਿਆ ਹੈ। ਸਮਕਾਲੀ ਪੰਜਾਬੀ ਵਿਚ ਸਿਹਾਰੀ ਲੱਥ ਗਈ ਹੈ ਤੇ ਸ਼ਬਦ-ਜੋੜ ਅ-ਰ-ਦਾ-ਸ ਬਣ ਗਏ ਹਨ।
3. ਭਾਈ ਕਾਨ੍ਹ ਸਿੰਘ : ***ਮਹਾਨ ਕੋਸ਼***. ਪਟਿਆਲਾ : ਭਾਸ਼ਾ ਵਿਭਾਗ, 1960; ਕਪੂਰ ਸਿੰਘ : ***ਪ੍ਰਾਸ਼ਰਪ੍ਰਸ਼ਨ*** (ਅੰਗ੍ਰੇਜ਼ੀ). ਜਲੰਧਰ : ਹਿੰਦ ਪਬਲਿਸ਼ਰਜ਼, 1959।
4. ਡਾ: ਨਵ ਰਤਨ ਕਪੂਰ : "ਸੱਚੀ ਅਰਦਾਸ : ਇਕ ਮਨੋ-ਵਿਸ਼ਲੇਸ਼ਣ", ***ਨਾਨਕ ਪ੍ਰਕਾਸ਼ ਪਤ੍ਰਿਕਾ*** 22(1) : 62-67, ਜੂਨ 1987.
5. ਜਿਵੇਂ : ਸੁਣਿ ਸੁਆਮੀ ਅਰਦਾਸਿ ਜਨ ਤੁਮ੍ ਅੰਤਰਜਾਮੀ। *—ਬਿਲਾਵਲੁ ਮ: ੫ (819/14)*
6. ਜਿਵੇਂ : ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ।
   ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ। *—ਗੂਜਰੀ ਵਾਰ ਮ: ੩ (517/6)*
7. ਜਿਵੇਂ : ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ।
   ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ। *—ਬਿਲਾਵਲੁ ਮ: ੫ (818/16)*
8. ਜਿਵੇਂ : ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ।
   ਕਿਆ ਦੀਨੁ ਕਰੈ ਅਰਦਾਸਿ। *—ਕਾਨੜਾ ਮ: ੫ (1304/9)*

ਇਸ ਵਿਵੇਚਨ ਅਨੁਸਾਰ 'ਅਰਦਾਸ' ਉਸ 'ਅੰਤਰਜਾਮੀ', ਸਰਬੱਤ ਦੇ 'ਰਖਵਾਲੇ' 'ਦਾਤਾਰ' ਪ੍ਰਭੂ ਦਾ 'ਸਹਾਰਾ' ਭਾਲਣਾ ਹੈ।

ਅਰਦਾਸ, ਭਾਵਨਾ ਭਰੀ ਅਰਾਧਨਾ ਦਾ ਮੁਖ ਸਾਧਨ ਹੈ। ਇਹੀ ਉਹ ਦਸਤਕ ਹੈ ਜਿਸ ਨਾਲ ਦਰਗਾਹ ਦਾ ਦਰਵਾਜ਼ਾ ਖੁਲ੍ਹਦਾ ਹੈ। ਏਹੋ ਉਹ ਕੁੰਜੀ ਹੈ ਜਿਸ ਨਾਲ ਮਨ ਦਾ ਤਾਕ ਉਘੜਦਾ ਹੈ। ਜਿਸ ਦੀ ਅਰਦਾਸ ਪੁੱਗ ਜਾਂਦੀ ਹੈ ਓਹੀ ਜਾਣਦਾ ਹੈ ਕਿ ਮਨ ਦਾ ਤਾਕ ਤੇ ਦਰਗਾਹ ਦਾ ਦੁਆਰ ਦਰ-ਅਸਲ ਇਕੋ ਵਸਤ ਹਨ।

ਲੋੜਾਂ ਮਾਰੇ ਅਸੀਂ ਸਦਾ ਲੋੜਾਂ-ਥੋੜਾਂ ਦੀ ਪੂਰਤੀ ਲਈ ਅਰਦਾਸ ਕਰਦੇ ਆਏ ਹਾਂ। ਇਸ ਤਰ੍ਹਾਂ ਦੀਆਂ ਪ੍ਰਾਰਥਨਾਵਾਂ ਅਰਦਾਸ ਦਾ ਮੁੱਢ ਹੀ ਬਣਦੀਆਂ ਹਨ, ਉਸ ਦਾ ਓੜਕ ਨਹੀਂ ਮਿਥਦੀਆਂ। ਉੱਚੀ ਅਰਦਾਸ ਤਾਂ ਆਤਮਕ ਪਰਿਪੂਰਨਤਾ ਲਈ ਉੱਠੀ ਵਿਲਕਣੀ ਹੋਂਦੀ ਹੈ। ਐਸੀ ਅਰਦਾਸ ਸਿਦਕ ਦੀਆਂ ਬਾਹਾਂ ਅੱਡ, ਭਾਵਨਾ ਨਾਲ ਪ੍ਰੀਤਮ ਦੀ ਉਡੀਕ ਕਰਦੀ ਹੈ। ਅਸਲ ਅਰਦਾਸ ਤਾਂ ਆਪਣੀ ਬਿਹਬਲ ਆਤਮਾ ਨੂੰ ਵਾਹਿਗੁਰੂ ਜੀ ਅੱਗੇ ਨੰਗਿਆਂ ਕਰਨਾ ਹੈ। ਇਹ ਵਿਆਕੁਲ ਮਨਾਂ ਦੀ ਪੁਕਾਰ ਹੀ ਨਹੀਂ, ਮਾਯੂਸ ਦਿਲਾਂ ਦਾ ਸਹਾਰਾ ਵੀ ਬਣਦੀ ਹੈ।

ਸਭ ਤੋਂ ਅੱਵਲ, ਅਰਦਾਸ, ਆਪਣੇ ਕਰਤੇ ਦੀ ਕਿਰਤ ਹੋਣ ਦਾ ਇਕਬਾਲ ਹੈ। ਹੱਦਾਂ ਵਿਚ ਵਿਚਰਦਿਆਂ ਅਨਾਹਦ ਨਾਲ ਜੁੜਨ ਦਾ ਉਪਰਾਲਾ ਹੈ। ਰੱਬੀ ਮੇਹਰ ਕੇਵਲ ਸਾਡੀ ਪੁਕਾਰ ਦਾ ਹੁੰਗਾਰਾ ਹੀ ਨਹੀਂ ਭਰਦੀ; ਉਹ ਤਾਂ ਪਹਿਲੋਂ ਇਸ ਪੁਕਾਰ ਦੀ ਆਵਾਜ਼ ਬਣ ਕੇ ਆਉਂਦੀ ਹੈ। ਇਹ ਮਿਹਰਾਮਤ ਹੀ ਤਾਂ ਸਾਡੇ ਅੰਦਰੋਂ ਅਰਦਾਸ ਬਣ ਕੇ ਨਿਕਲਦੀ ਹੈ।

ਅਰਦਾਸ ਰੱਬ ਨਾਲ ਗੋਸ਼ਟੀ ਹੈ; ਉਸੇ ਨਾਲ ਮਸਲਤ ਹੈ। ਉਹੀ ਤਾਂ ਸਾਡਾ ਸਭੋ ਕੁਝ ਹੈ—ਮਾਤਾ-ਪਿਤਾ, ਭੈਣ-ਭਾਈ, ਪ੍ਰੇਮੀ-ਭਰਤਾ, ਨਾਇਕ-ਖਸਮ, ਸੱਜਣ-ਸੈਣ, ਸਾਕ-ਸੰਬੰਧੀ; ਕੀ ਨਹੀਂ ਉਹ ਸਾਡਾ ? ਤਦੇ ਸਾਡਾ ਹਰ ਸਲਾਹ-ਮਸ਼ਵਰਾ ਉਸੇ ਨਾਲ ਬਣਦਾ ਹੈ। ਜੋ ਸਾਡੇ ਦਿਲਾਂ ਦਾ ਜਾਣੂ ਹੈ, ਅੰਗ ਸੰਗ ਹੋ ਕੇ ਸਾਡੀ ਨਿਗਾਹਬਾਨੀ ਕਰਦਾ ਹੈ ਉਸ ਦਾ ਨਿਰਮਲ ਭਰੋਸਾ ਹੀ ਸਾਡੀ ਅਰਦਾਸ ਦਾ ਆਧਾਰ ਬਣ ਸਕਦਾ ਹੈ।

ਅਰਦਾਸ ਕੇਵਲ ਬੇਨਤੀ ਯਾ ਪ੍ਰਾਰਥਨਾ ਹੀ ਨਹੀਂ, ਇਸ ਦੇ ਕਈ ਪਾਸਾਰ ਹਨ। ਇਹ, ਮਾਲਕ ਦਾ ਸ਼ੁਕਰਾਨਾ ਥੀ ਕੇ, ਉਸ ਦੀ ਸਿਫ਼ਤ-ਸਲਾਹ ਬਣ ਕੇ, ਸਦਕੇ ਦੀ ਭਾਵਨਾ ਨਾਲ ਭਰੀਜ ਕੇ, ਜਾਂ ਮਾਲਕ ਵਲ ਉਡਾਰੀ ਮਾਰਨ ਦੀ ਬਿਹਬਲਤਾ ਨਾਲ ਤੜਪ ਕੇ ਵੀ ਪ੍ਰਗਟ ਹੋ ਸਕਦੀ ਹੈ। ਪਛਤਾਵੇ ਦੇ ਹੰਝੂਆਂ ਨਾਲ ਭਿੱਜ ਕੇ, ਤੇ ਨਵੀਂ ਕਿਸੇ ਪ੍ਰਤਗਿਆ ਦਾ ਬਚਨ ਬਣ ਕੇ ਵੀ ਰੂਪਮਾਨ ਹੋ ਸਕਦੀ ਹੈ। ਬੋਲਾਂ ਨਾਲ ਇਸ ਦਾ ਵਿਚਿਤ੍ਰ ਸੰਬੰਧ ਹੈ। ਬੋਲੀ ਹੀ ਸਾਡੇ ਮਨ ਦੀ ਬਿਹਬਲਤਾ ਨੂੰ ਪ੍ਰਗਟ ਕਰਦੀ ਹੈ। ਅਰਦਾਸ ਦਾ ਵਾਹਨ ਹੀ ਨਹੀਂ, ਕਈ ਵਾਰ ਤਾਂ ਇਹ ਅਰਦਾਸ ਦਾ ਤੱਤ ਸਾਰ ਹੀ ਬਣ ਜਾਂਦੀ ਹੈ। ਜਿਨ੍ਹਾਂ ਸਿਦਕਵਾਨਾਂ ਸਿਖ ਅਰਦਾਸ ਦੇ ਬੋਲ ਸਿਰਜੇ, ਨਿਰਸੰਦੇਹ ਬੜੀ ਕਮਾਈ ਵਾਲੇ ਲੋਕ ਹਨ। ਅਰਦਾਸ ਦਾ ਇਕ ਇਕ ਵਾਕ ਉਨ੍ਹਾਂ ਜ਼ਿੰਦਗੀ ਵਿਚ ਕਮਾ ਕੇ ਸਿਰਜਿਆ ਹੈ। ਜਿਤਨਾ ਸੁਹਣਾ ਉਹਨਾਂ ਜੀਵਿਆ, ਓਡੀ ਸੁਹਿਰਦਤਾ ਨਾਲ ਛਲਕਦੇ ਉਹਨਾਂ ਦੇ ਵਾਕ ਹਨ। ਉਹਨਾਂ ਦੀ ਅਧਿਆਤਮਕ ਉੱਚਤਾ, ਤੇ ਸਿਦਕ ਦੀ ਪ੍ਰਪੱਕਤਾ ਅਗੇ ਹਰ ਜਿਗਿਆਸੂ

ਦਾ ਸਿਰ ਆਪ-ਮੁਹਾਰੇ ਝੁਕ ਜਾਂਦਾ ਹੈ। ਅਰਦਾਸ ਦੇ ਉਚੇਰੇ ਮੰਡਲਾਂ ਵਿਚ ਰੱਬ ਦੀ ਰਹਿਮਤ ਦਾ ਅਨੁਭਵ ਅਵਿਰਲ ਵਰਤਦਾ ਹੈ। ਤਦ ਮੰਗਣ ਮੁਕ ਜਾਂਦਾ ਹੈ। ਬੋਲ ਖੜੋਤ ਵਿਚ ਆ ਜਾਂਦੇ ਹਨ। ਓਦੋਂ ਅਰਦਾਸ ਕੀਤੀ ਨਹੀਂ ਜਾਂਦੀ, ਜੀਵੀ ਜਾਂਦੀ ਹੈ।

ਸਿਦਕਵਾਨ ਸਦਾ ਰਜ਼ਾ ਵਿਚ ਰਹਿ ਕੇ ਅਰਦਾਸ ਕਰਦਾ ਹੈ। ਅਰਜ਼ੋਈ ਦੀ ਪੂਰਤੀ ਨੂੰ ਮਾਲਕ ਦੀ ਦਾਤ ਮੰਨਦਾ ਹੈ, ਅਪੂਰਤੀ ਨੂੰ ਮਾਲਕ ਦੀ ਸਿਆਣਪ। ਹਰ ਹਾਲ ਆਪਣੇ ਆਪ ਨੂੰ ਮਾਲਕ ਦੀ ਨਦਰ ਦਾ ਭਾਗੀ ਜਾਣਦਾ ਹੈ। ਐਸਾ ਸਿਦਕ ਹੁੰਦਾ ਹੈ ਅਰਦਾਸ ਦੇ ਸੱਚੇ ਸਾਧਕਾਂ ਦਾ!

## ੨

# ਅਰਦਾਸ ਦੀ ਭਾਵਨਾ

ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ।
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ।੧।
ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ।
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹਿ
ਜਿਉ ਭਾਵੈ ਤਿਵੈ ਬਖਸਿ।੧।ਰਹਾਉ।
ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ।
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ।੨।
ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ।
ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖ ਕਰਹਿ ਸਿ ਰੋਵੈ।੩।
ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ।
ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ।੪।

*—ਸੂਹੀ ਮ: ੪ (736/3)*

ਉਪਰੋਕਤ ਸ਼ਬਦ ਅਨੇਕਾਂ ਐਸੇ ਗੁਰਵਾਕਾਂ ਦਾ ਪ੍ਰਤਿਨਿਧ ਹੈ ਜੋ ਅਰਦਾਸ ਦੀ ਸਮੁੱਚੀ ਭਾਵਨਾ ਨੂੰ ਪ੍ਰਗਟ ਕਰਦੇ ਹਨ। ਇਸ ਸ਼ਬਦ ਨੂੰ ਵਿਚਾਰੀਏ ਤਾਂ ਇਸ ਭਾਵਨਾ ਦੇ ਤਿੰਨ ਵੱਡੇ ਪੱਖ ਉਘੜਦੇ ਹਨ:

1. ਆਪਣੀ ਬੇਵਸੀ, ਲਾਚਾਰੀ, ਨਿਰਬਲਤਾ ਤੇ ਅਗਿਆਨਤਾ ਦਾ ਤੀਬਰ ਇਹਸਾਸ;
2. ਵਾਹਿਗੁਰੂ ਦੀ ਵਡਿਆਈ, ਬਲ ਤੇ ਬਖ਼ਸ਼ਿਸ਼ ਉਪਰ ਅਨੰਨ ਵਿਸ਼ਵਾਸ; ਅਤੇ
3. ਉਸ ਦੀ ਸ਼ਰਨੀਂ ਪੈ ਕੇ ਉਸ ਦੀ ਬਖ਼ਸ਼ਿਸ਼ ਦੀ ਪ੍ਰਾਪਤੀ ਦੀ ਪ੍ਰਬਲ ਲੋਚਾ। ਬੇਵੱਸੀ ਦੇ ਇਹਸਾਸ ਵਿਚੋਂ **ਨਿੰਮ੍ਰਤਾ** ਮੌਲਦੀ ਹੈ; ਬਖ਼ਸ਼ਿਸ਼ ਦੇ ਭਰੋਸੇ ਤੋਂ **ਸਿਦਕ** ਪੱਕਦਾ ਹੈ; ਤੇ ਸ਼ਰਨ ਪੈਣ ਦੀ ਇੱਛਾ ਥੀਂ **ਆਤਮ-ਸਮਰਪਨ** ਦਾ ਅਮਲ ਜਾਗਦਾ ਹੈ। ਏਹੋ ਤਿੰਨ ਗੁਣ: ਨਿੰਮ੍ਰਤਾ, ਸਿਦਕ ਤੇ ਆਤਮ-ਸਮਰਪਨ, ਅਰਦਾਸ ਦੀ ਭਾਵਨਾ ਦੇ ਮੂਲ ਅੰਗ ਹਨ।

## ਨਿੰਮ੍ਰਤਾ

ਜਨਮ ਸਾਖੀ ਵਿਚ ਆਉਂਦਾ ਹੈ : 'ਜੋ ਮੇਰੇ ਸਿਖ ਨਿਮ੍ਰ ਹੋਇ ਕੇ ਅਰਦਾਸ ਕਰਨਗੇ, ਤਿਨਾ ਦੇ ਕਾਰਜ ਰਾਸ ਹੋਣਗੇ।[1] ਅਰਦਾਸ ਦੀ ਨਿੰਮ੍ਰਤਾ ਇਕ ਉਚੇਚੀ ਨਿੰਮ੍ਰਤਾ ਹੈ, ਜੋ ਮਨੁੱਖ ਦੀ ਬੇਵਸੀ 'ਚੋਂ ਮੌਲਦੀ ਹੈ। ਜਦੋਂ ਜਦੋਂ ਵੀ ਕਮਜ਼ੋਰ ਤੇ ਲਾਚਾਰ ਮਿੱਟੀ, ਆਪਣੀ ਬੇਵਸੀ ਕਾਰਨ ਕੁਰਲਾਉਂਦੀ ਹੈ ਤਾਂ ਉਸ ਦੀ ਪੁਕਾਰ ਅਰਦਾਸ ਹੀ ਹੁੰਦੀ ਹੈ। ਆਪਣੀ ਬੇਵਸੀ ਤੋਂ ਕਦੇ ਨਿਰਾਸ ਨ ਹੋਵੋ। ਬੇਵਸੀ ਹੀ ਸਾਨੂੰ ਅਰਦਾਸ ਦੇ ਮਾਰਗ ਵਲ ਪ੍ਰੇਰਦੀ ਹੈ; ਤੇ ਗੁਮਰਾਹ ਵੀ ਨਹੀਂ ਹੋਣ ਦੇਂਦੀ। ਅਰਦਾਸ ਤਾਂ ਹੁੰਦੀ ਹੀ ਬੇਵਸਾਂ ਲਈ ਹੈ। ਜਿਨ੍ਹਾਂ ਨੂੰ ਆਪਣੀ ਅਕਲ ਦਾ ਮਾਣ ਹੁੰਦਾ ਹੈ, ਉਹ ਤਾਂ ਅਰਦਾਸ ਕਰਨ ਦੇ ਸਮਰਥ ਹੀ ਨਹੀਂ ਹੁੰਦੇ। ਜਿਤਨੀ ਵੱਡੀ ਸਾਡੀ ਅਧੀਨਗੀ ਹੋਵੇ, ਉਤਨੀ ਵੱਡੀ ਹੀ ਸਾਨੂੰ ਪਰਵਾਨਗੀ ਪ੍ਰਾਪਤ ਹੁੰਦੀ ਹੈ। ਜਦੋਂ ਤਕ ਹਉਮੈ ਬਣੀ ਰਹਿੰਦੀ ਹੈ, ਸਾਈਂ ਦੇ ਮਹਿਲਾਂ ਵਿਚ ਦਾਖ਼ਲਾ ਨਹੀਂ ਮਿਲਦਾ। ਹਉਮੈ ਮਿਟੇ ਤਾਂ ਹੀ ਬਖ਼ਸ਼ਿਸ਼ ਦਾ ਦਰ ਖੁਲ੍ਹਦਾ ਹੈ।[2]

ਮੇਹਰਾਂ ਦੇ ਮਾਲਕ ਦੀ ਸਲਤਨਤ ਵਿਚ ਤਾਂ ਸਿੱਕਾ ਹੀ ਨਿੰਮ੍ਰਤਾ ਦਾ ਚਲਦਾ ਹੈ। ਜੋ ਨਮ੍ਰ ਹੋ ਕੇ ਮਾਲਕ ਤੇ ਡੋਰੀ ਸੁਟ ਦੇਂਦਾ ਹੈ, ਅਰਸ਼ੋਂ ਬਾਂਹ ਲੁਡਾ ਕੇ ਮਾਲਕ ਉਸ ਦੀ ਸਹਾਇਤਾ ਕਰਦਾ ਹੈ। ਜਿਸ ਦਾ ਕੋਈ ਨਿਗਾਹਬਾਨ ਨਹੀਂ ਹੁੰਦਾ, ਉਸ ਦੀ ਅਗਵਾਈ ਉਹ ਆਪ ਕਰਦਾ ਹੈ। ਉਸ ਦਾ ਬਿਰਦ ਹੈ ਨਿਮਾਣਿਆਂ ਦਾ ਮਾਣ ਤੇ ਨਿਓਟਿਆਂ ਦੀ ਓਟ ਥੀਣਾ। ਦਰਅਸਲ ਹਰ ਬੇਵਸੀ ਵਾਹਿਗੁਰੂ ਦੀ ਮੇਹਰ ਨੂੰ ਵੰਗਾਰ ਪਾਉਂਦੀ ਹੈ। ਉਹ ਤ੍ਰੁੱਠ ਕੇ ਨਿਆਸਰਿਆਂ ਦਾ ਆਸਰਾ ਬਣ ਜਾਂਦਾ ਹੈ। ਆਜਜ਼ ਮਨ ਉਪਰ ਹੀ ਵਾਹਿਗੁਰੂ ਆਪਣਾ ਰਹੱਸ ਪ੍ਰਗਟ ਕਰਦਾ ਹੈ, ਤੇ ਆਪਣੇ ਨੂਰ ਨਾਲ ਉਸ ਦੀਆਂ ਸਭੇ ਨੁਕਰਾਂ ਰੌਸ਼ਨ ਕਰ ਦੇਂਦਾ ਹੈ। ਜਿਤਨਾ ਕੋਈ ਨਿੰਵਦਾ ਹੈ, ਵਾਹਿਗੁਰੂ ਉਤਨਾ ਹੀ ਉਸ ਨੂੰ ਉਪਰ ਚੁਕਦਾ ਹੈ। ਸ਼ੇਖ਼ ਬ੍ਰਹਮ ਨਾਲ ਗੁਰੂ ਨਾਨਕ ਦੇਵ ਜੀ ਦਾ ਸੰਬਾਦ ਹੋਇਆ ਤਾਂ ਬਾਬੇ ਨੇ ਕਿਹਾ. "ਫ਼ੱਵਾਰੇ ਦਾ ਜਲ ਜਿਤਨਾ ਨੀਵਾਂ ਜਾਂਦਾ ਹੈ, ਤਿਤਨਾ ਹੀ ਉੱਚਾ ਚੜ੍ਹਦਾ ਹੈ, ਤੈਸੇ ਹੀ ਜੋ ਮਨ ਨੀਵਾਂ ਰਖਦੇ ਹਨ, ਸੋ ਉੱਚੀ ਪਦਵੀ ਕਰਤਾਰ ਨੂੰ ਪ੍ਰਾਪਤ ਹੋਂਦੇ ਹਨ।"[3]

ਨਿੰਮ੍ਰਤਾ ਕੇਵਲ ਅਰਦਾਸ ਦੀ ਭਾਵਨਾ ਦਾ ਮੂਲ ਹੀ ਨਹੀਂ, ਪ੍ਰਭੂ ਨਾਲ ਸਾਡੇ ਰਿਸ਼ਤੇ ਦਾ ਆਧਾਰ ਵੀ ਹੈ। ਜਦੋਂ ਇਹ ਜਾਣ ਲਈਏ ਕਿ ਉਸ ਦੀ ਸ਼ਕਤੀ ਸਾਹਵੇਂ ਸਾਡੀ ਕੋਈ ਮਜਾਲ ਨਹੀਂ ਚਲਣੀ, ਤਾਂ ਲਾਜ਼ਮ ਹੋ ਜਾਂਦਾ ਹੈ ਕਿ ਅਸੀਂ ਆਪਣੀ ਬੇਵਸੀ ਨੂੰ ਉਸ ਦੀ ਮਿਹਰਾਮਤ ਸਾਹਵੇਂ ਹੋਰ ਵੀ ਨੰਗਿਆਂ ਕਰੀਏ, ਤੇ ਕੂਕੀਏ :

**ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ।**

*—ਗਉੜੀ ਪੂਰਬੀ ਮ: ੪ (171/11)*

ਵਾਹਿਗੁਰੂ ਨੂੰ ਆਪਣੀ ਬੇਵਸੀ ਦੱਸਣ ਵਿਚ ਹੀ ਅਰਦਾਸ ਦਾ ਰਹੱਸ ਹੈ।

---

1. ***ਜਨਮ ਸਾਖੀ ਭਾਈ ਬਾਲਾ***: ਸਾਖੀ 94
2. ਹਉਮੈ ਬੂਝੈ ਤਾ ਦਰੁ ਸੂਝੈ। *—ਵਾਰ ਆਸਾ ਮ: ੧, ਸਲੋਕ ਮ: ੧ (466/15)*
3. ਭਾਈ ਮਨੀ ਸਿੰਘ : ***ਗਿਆਨ ਰਤਨਾਵਲੀ***

## ਸਿਦਕ

ਸਿਦਕ ਤੋਂ ਮੁਰਾਦ ਹੈ ਸੱਚੀ ਸ਼ਰਧਾ, ਸੱਚਾ ਵਿਸ਼ਵਾਸ, ਸੱਚਾ ਭਰੋਸਾ—ਸਾਫ਼-ਦਿਲ, ਨਿਸ਼ਕਪਟ। ਜਿਥੇ ਕਪਟ ਹੈ, ਸਿਦਕ ਗ਼ੈਰ-ਹਾਜ਼ਰ ਹੁੰਦਾ ਹੈ। ਜਿਥੇ ਭਰੋਸਾ ਹੈ ਸਿਦਕ ਉਥੋਂ ਹੀ ਜਾਗਦਾ ਹੈ। ਸਿਦਕ ਨਾਲ ਕੀਤੀ ਅਰਦਾਸ ਵਲ ਵਾਹਿਗੁਰੂ ਤੁਰਤ ਕੰਨ ਦੇਂਦਾ ਤੇ ਸੁਣ ਕੇ ਪ੍ਰਸੰਨ ਹੋਂਦਾ ਹੈ।[1]

ਸਿਦਕ ਨ ਹੋਵੇ ਤਾਂ ਲਾਚਾਰੀ ਨਿਰਾਸਤਾ ਵਿਚ ਬਦਲ ਜਾਂਦੀ ਹੈ, ਤੇ ਨਿਰਾਸ ਹੋਏ ਜੀਵ ਦੀ ਬਖ਼ਸ਼ਿਸ਼ ਦੇ ਦਰ ਵਲ ਪਿੱਠ ਹੋਂਦੀ ਹੈ। ਸਿਦਕ ਸਾਨੂੰ ਬੇਵਸੀਆਂ ਵਿਚ ਵੀ ਅਡੋਲ ਰਖਦਾ ਹੈ। ਸਿਦਕਵਾਨ ਦੀ ਬੇਵਸੀ ਅਰਦਾਸ ਦੇ ਬੋਲ ਹੀ ਬੋਲਦੀ ਹੈ। ਸਿਦਕੀ ਹਿਰਦਾ ਤਾਂ ਬਸ ਇਤਨਾ ਹੀ ਜਾਣਦਾ ਹੈ:

**ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ।**

*—ਸੂਹੀ ਵਾਰ ਮ: ੩, ਸਲੋਕ ਮ: ੨ (791/19)*

ਤੇ ਉਹ ਆਪਣੀ ਡੋਰੀ ਪ੍ਰਭੂ ਤੇ ਛੋੜ ਦੇਂਦਾ ਹੈ। ਉਹ ਆਪਣੀ ਓਟ, ਬਲ, ਬੁਧ, ਧਨ, ਪਰਵਾਰ, ਸਭ ਉਸੇ ਨੂੰ ਸਮਝਦਾ ਹੈ।[2] ਆਪਣੇ ਮਾਲਕ ਦੀ ਦਰਵੱਟਣ ਉਹ ਘੁੱਟ ਕੇ ਪਕੜ ਲੈਂਦਾ ਹੈ, ਕਿਉਂਕਿ ਉਸ ਨੂੰ ਹੋਰ ਕਿਸੇ ਦੀ ਝਾਕ ਨਹੀਂ ਰਹਿੰਦੀ।[3]

ਇਤਿਹਾਸ ਵਿਚ ਆਉਂਦਾ ਹੈ, ਸੁਲਹੀ ਖ਼ਾਨ ਪਠਾਣ ਫ਼ੌਜ ਲੈ ਕੇ ਜਦੋਂ ਗੁਰੂ ਅਰਜਨ ਦੇਵ ਜੀ ਉਪਰ ਧਾਵਾ ਬੋਲਣ ਚੜ੍ਹਿਆ ਤਾਂ ਇਸ ਦੀ ਖ਼ਬਰ ਸਤਿਗੁਰਾਂ ਦੇ ਦਰਬਾਰ ਅਪੜੀ। ਸੰਗਤ ਚਿੰਤਾਤੁਰ ਹੋ ਗਈ। ਇਕਨਾਂ ਨੇ ਸੁਝਾਉ ਦਿੱਤਾ ਕਿ ਬਾਦਸ਼ਾਹ ਵਲ ਚਿੱਠੀ ਘੱਲੀ ਜਾਵੇ। ਇਕਨਾਂ ਆਖਿਆ, ਚਿੱਠੀ ਨਾਲੋਂ ਤਾਂ ਦੋ ਪਤਵੰਤੇ ਸੱਜਣਾਂ ਨੂੰ ਘਲਿਆ ਜਾਵੇ ਹੋਰਾਂ ਨੇ ਰਾਏ ਦਿਤੀ, ਸੁਲਹੀ ਨੂੰ ਰੋਕਣ ਦਾ ਆਪ ਹੀ ਕੋਈ ਉਪਾਉ ਕਰ ਲਈਏ। ਪਰ ਸਤਿਗੁਰੂ ਜੀ ਨੇ ਸਿਦਕ ਵਿਚ ਜੁੜ ਕੇ ਕੇਵਲ ਵਾਹਿਗੁਰੂ ਜੀ ਅਗੇ ਅਰਦਾਸ ਹੀ ਕੀਤੀ ਇਸ ਦੀ ਸਾਖੀ ਬਾਣੀ ਨੇ ਇਉਂ ਭਰੀ ਹੈ:

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ।**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ।**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ।**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ।**

*—ਆਸਾ ਮ: ੫ (371/13)*

ਸਿਦਕਵਾਨ ਡੋਲਦਾ ਨਹੀਂ। ਆਸਵੰਤ ਹੋ ਕੇ ਝੋਲੀ ਅੱਡਦਾ, ਤੇ ਸੰਤੋਖਵਾਨ ਹੋ ਕੇ ਉਡੀਕਦਾ ਹੈ। ਭਰੋਸਾ, ਸਬਰ, ਆਸ ਤੇ ਇੰਤਜ਼ਾਰ ਸਿਦਕ ਦੇ ਪ੍ਰਧਾਨ ਅੰਗ ਹਨ। ਸਿਦਕ ਵਾਲਿਆਂ ਨੂੰ ਕੋਈ ਤੌਖਲਾ ਨਹੀਂ ਹੁੰਦਾ। ਉਹ ਜਿੱਧਰ ਵੀ ਵੇਖਦੇ ਹਨ, ਮਾਲਕ

---

1. ਸਚਾ ਅਰਜੁ ਸਚੀ ਅਰਦਾਸਿ। ਮਹਲੀ ਖਸਮੁ ਸੁਣੇ ਸਾਬਾਸਿ। *—ਆਸਾ ਮ: ੧ (355/11)*
2. ਤੂ ਮੇਰੀ ਓਟ ਬਲ ਬੁਧਿ ਧਨੁ ਤੁਮਹੀ ਤੁਮਹਿ ਮੇਰੈ ਪਰਵਾਰੈ। *—ਬਿਲਾਵਲੁ ਮ: ੫ (820/12)*
3. ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸੇ। *—ਸੂਹੀ ਮ: ੪ (735/4)*

ਉਤੇ ਵਲ ਖੜਾ ਦਿਸਦਾ ਹੈ।

ਜਿਸ ਦਾ ਭਰੋਸਾ ਪੂਰਾ ਨਹੀਂ, ਉਸ ਦਾ ਮਨ ਅਜੇ ਦੁਬਿਧਾ-ਗ੍ਰਸਤ ਹੈ, ਤੇ ਦੁਬਿਧਾ ਇਕਾਗਰ ਨਹੀਂ ਹੋਣ ਦੇਂਦੀ। ਪਰ ਅਰਦਾਸ ਇਕਾਗਰ ਮਨ ਦੀ ਵਿਲਕਣੀ ਹੈ। ਦੁਬਿਧਾ ਵਾਲਾ ਮਨ ਜੇਕਰ ਅਰਦਾਸ ਕਰੇ ਵੀ ਤਾਂ ਅੰਦਰਖਾਤੇ ਅਰਦਾਸ ਦੇ ਸੁਣੇ ਜਾਣ ਬਾਰੇ ਸ਼ੰਕਾਵਾਨ ਹੁੰਦਾ ਹੈ। ਅਰਦਾਸ ਵੇਲੇ ਹੀ ਨਹੀਂ, ਉਸ ਤੋਂ ਪਹਿਲੋਂ ਵੀ, ਤੇ ਮਗਰੋਂ ਵੀ ਉਸ ਨੂੰ ਆਪਣੀ ਅਰਦਾਸ ਦੇ ਸੁਣੇ ਜਾਣ ਬਾਰੇ ਸ਼ੱਕ ਹੀ ਰਹਿੰਦਾ ਹੈ। ਅਜੀਬ ਹਾਲਤ ਹੈ: ਵਾਹਿਗੁਰੂ ਅੱਗੇ ਅਰਦਾਸ ਕਰਨੀ ਵੀ, ਤੇ ਉਸ ਦੇ ਸੁਣੇ ਜਾਣ ਬਾਰੇ ਮਨ ਵਿਚ ਸ਼ੰਕਾ ਵੀ ਧਾਰਨਾ। ਇਹ ਜਾਂ ਤਾਂ ਕੁਫ਼ਰ ਹੈ, ਜਾਂ ਦੰਭ।

ਇਹ ਸੰਸਾ, ਜਿਸ ਨੇ ਮਨ ਨੂੰ ਮਲੀਨ ਕਰ ਰਖਿਆ ਹੈ, ਦੂਰ ਕਿਵੇਂ ਹੋਵੇ? ਗੁਰੂ ਅਮਰ ਦਾਸ ਜੀ ਅਗਵਾਈ ਦੇਂਦੇ ਹਨ:

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ?**
**ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ।**

*—ਰਾਮਕਲੀ ਮ: ੩ (919/9)*

ਸ਼ੰਕਾ ਇਹ ਸੂਚਨਾ ਦੇਂਦਾ ਹੈ ਕਿ ਸਿਦਕ ਅਜੇ ਪੂਰਾ ਬਲਵਾਨ ਨਹੀਂ ਹੋਇਆ। ਇਹ ਨਹੀਂ ਕਹਿੰਦਾ ਕਿ ਸਿਦਕ ਗ਼ੈਰਹਾਜ਼ਰ ਹੈ। ਸਿਦਕ ਨ ਹੋਵੇ ਤਾਂ ਅਸ਼ਰਧਾ ਪੈਦਾ ਹੁੰਦੀ ਹੈ। ਜਿਸ ਪਾਸ ਸ਼ਰਧਾ ਹੀ ਨਹੀਂ, ਉਸ ਨੂੰ ਸ਼ੰਕਾ ਕਾਸ ਤੇ? ਸ਼ੰਕੇ ਤੇ ਦੁਬਿਧਾ ਤੋਂ ਛੁਟਕਾਰਾ ਪਾਣ ਦਾ ਸਾਧਨ ਵੀ ਅਰਦਾਸ ਹੀ ਹੈ। "ਹੇ ਵਾਹਿਗੁਰੂ! ਦੁਬਿਧਾ ਮੈਨੂੰ ਤੇਰੇ ਚਰਨਾਂ ਨਾਲ ਜੁੜਨ ਨਹੀਂ ਦੇਂਦੀ। ਤੂੰ ਸਦਾ ਆਪਣੇ ਸੇਵਕਾਂ ਦੀ ਦੁਬਿਧਾ ਨਿਵਾਰਦਾ ਆਇਆ ਹੈਂ, ਮੈਂ ਆਜਿਜ਼ ਤੇ ਵੀ ਕਿਰਪਾ ਕਰ।"[1] ਜਿਸ ਦੀ ਦੁਬਿਧਾ ਵਾਹਿਗੁਰੂ ਨਿਵਾਰ ਦੇਂਦਾ ਹੈ, ਉਸ ਉਤੇ ਆਪਣਾ ਬ੍ਰਹਮ-ਰਹੱਸ ਪਰਗਟ ਕਰ ਦੇਂਦਾ ਹੈ।[2] ਫਿਰ ਉਹ ਸੇਵਕ ਦੁਬਿਧਾ ਤੇ ਸ਼ੰਕੇ ਤੋਂ ਮੁਕਤ, ਪੂਰਨ ਸਿਦਕ ਵਿਚ ਜੁੜ ਰਹਿੰਦਾ ਹੈ।

## ਆਤਮ-ਸਮਰਪਨ

ਸੱਚੀ ਅਰਦਾਸ ਵਿਚ ਅਰਦਾਸ ਤੋਂ ਇਲਾਵਾ ਹੋਰ ਕੁਝ ਨਹੀਂ ਹੁੰਦਾ। ਜੇਕਰ ਹੋਰ ਵੀ ਕੁਝ ਕਰਨ ਲਗ ਪਈਏ ਤਾਂ ਅਰਦਾਸ ਦੀ ਭਾਵਨਾ ਵਿਚ ਵਿਘਨ ਪੈ ਜਾਂਦਾ ਹੈ। ਕਿਤੇ ਅਰਦਾਸ ਵਿਅਰਥ ਨ ਚਲੀ ਜਾਵੇ, ਇਸ ਡਰ ਤੋਂ ਸ਼ੰਕਾਲੂ ਮਨ ਅਰਦਾਸ ਦੇ ਨਾਲ ਨਾਲ ਕਈ ਹੋਰ ਹੀਲੇ ਟਪਲੇ ਵੀ ਕਰਦਾ ਫਿਰਦਾ ਹੈ। ਕਦੇ ਮੰਨਤਾਂ ਮੰਨਦਾ ਹੈ, ਕਦੇ ਚਿੱਲੇ ਕਟਦਾ ਹੈ, ਕਦੇ ਪਾਂਧੇ ਪੁਛਦਾ ਹੈ, ਕਦੇ ਰਮਲ ਲੁਆਉਂਦਾ ਹੈ, ਕਦੇ ਤਪਾਂ ਦੀ ਭੱਠੀ ਵਿਚ ਪੈਂਦਾ ਹੈ। ਜਿਥੇ ਆਪਾ ਜਤਨ-ਸ਼ੀਲ ਹੋਵੇ, ਅਰਦਾਸ ਕਿੱਥੇ ਹੁੰਦੀ ਹੈ? ਅਰਦਾਸ ਰਾਹੀਂ ਤਾਂ ਆਪਣੀ ਬਲ-ਹੀਨਤਾ ਦੀ ਅਰਜ਼ੀ ਰੱਬ ਅੱਗੇ ਪਾਈਦੀ ਹੈ। ਜਿਤਨਾ 'ਆਪਾ'

---

1. ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ।
ਜਗਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ।

*—ਬਿਲਾਵਲੁ ਮ: ੩ (796/16)*

2. ਗੁਰਿ ਦੁਬਿਧਾ ਜਾ ਕੀ ਹੈ ਮਾਰੀ। ਕਹੁ ਨਾਨਕ ਸੋ ਬ੍ਰਹਮ ਬੀਚਾਰੀ।

*—ਗਉੜੀ ਮ: ੫ (238/8)*

ਘਟ ਹੋਵੇ ਉਤਨਾ ਰੱਬ ਦਾ ਪ੍ਰਵੇਸ਼ ਵਧੇਰੇ ਹੁੰਦਾ ਹੈ। ਜਿਥੇ ਸੰਪੂਰਨ ਆਤਮ-ਸਮਰਪਨ ਹੋਵੇ ਉਥੇ ਕੇਵਲ ਰੱਬ ਵਸਦਾ ਹੈ।

"ਹੇ ਮਾਲਕ! ਮੈਂ ਨਹੀਂ ਜਾਣਦਾ ਤੇਰੇ ਪਾਸੋਂ ਕੀ ਮੰਗਾਂ?[1] ਮੈਥੋਂ ਕਿਤੇ ਵਧ ਤੈਨੂੰ ਪਤਾ ਹੈ ਕਿ ਮੈਨੂੰ ਕੀ ਚਾਹੀਦਾ ਹੈ। ਤੂੰ ਮੈਨੂੰ ਹੱਦੋਂ ਵੱਧ ਪਿਆਰ ਕਰਦਾ ਹੈਂ। ਹੇ ਪਿਤਾ, ਆਪਣੇ ਬੱਚੇ ਨੂੰ ਸੋ ਦੇ, ਜਿਸ ਦੇ ਮੰਗਣ ਦੀ ਵੀ ਉਸ ਨੂੰ ਜਾਚ ਨਹੀਂ। ਮੈਨੂੰ ਮਾਰ ਚਾਹੇ ਜਿਵਾਲ, ਦੁਖ ਵਿਚ ਰਖ ਭਾਵੇਂ ਸੁਖ ਵਿਚ, ਆਪਣੀ ਰਜ਼ਾ ਵਿਚ ਰਖੀ ਰਖ। ਮੈਂ ਤੇਰੇ ਚੋਜ ਨਹੀਂ ਜਾਣਦਾ। ਆਪਣੇ ਆਪ ਨੂੰ ਤੈਥੋਂ ਸਦਕੇ ਹੀ ਕਰ ਸਕਦਾ ਹਾਂ। ਸੋ ਆਪਾ ਸਮਰਪਨ ਕਰਦਾ ਹਾਂ। ਮੈਨੂੰ ਅਰਦਾਸ ਕਰਨ ਦੀ ਜਾਚ ਸਿਖਾਲ। ਹੇ ਮਾਲਕ, ਤੂੰ ਆਪ ਮੇਰੇ ਅੰਦਰੋਂ ਅਰਦਾਸ ਬਣ ਕੇ ਉਮਲ੍ਹ! ਤੂੰ ਆਪ ਮੇਰੇ ਬੋਲਾਂ ਵਿਚ ਪ੍ਰਵੇਸ਼ ਕਰ!" ਇਸ ਤਰ੍ਹਾਂ ਦੀ ਅਰਦਾਸ ਹੀ ਆਤਮ-ਸਮਰਪਨ ਦੀ ਅਰਦਾਸ ਹੁੰਦੀ ਹੈ:

**ਮਨੁ ਤਨੁ ਆਗੈ ਜੀਅੜਾ ਤੁਝ ਪਾਸਿ।**
**ਜਿਉ ਭਾਵੈ ਤਿਉ ਰਖਹੁ ਅਰਦਾਸਿ।**

*—ਪ੍ਰਭਾਤੀ ਮ: ੧ (1345/5)*

ਜਦ ਵੀ ਕੋਈ ਆਪਾ ਤਿਆਗ, ਸੱਚੇ ਦਿਲੋਂ, ਵਾਹਿਗੁਰੂ ਦੀ ਸ਼ਰਨ ਭਾਲਦਾ ਹੈ ਤਾਂ ਵਾਹਿਗੁਰੂ ਤੁੱਠ ਕੇ ਉਸ ਨੂੰ ਗਲ ਲਾ ਲੈਂਦਾ ਹੈ। ਇਹੀ ਉਸ ਦਾ ਬਿਰਦ ਹੈ:

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ।**

*—ਬਿਹਾਗੜਾ ਮ: ੫ (544/17)*

---

1. ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ।

*—ਸਵਈਏ ੩, ਕੀਰਤੁ ਭੱਟ (1395/12)*

੩

# ਅਰਦਾਸ ਦੀ ਸਾਂਝੀਵਾਲਤਾ

**ਬੇਦ ਕਤੇਬ ਕਹਹੁ ਮਤ ਝੂਠੇ, ਝੂਠਾ ਜੋ ਨ ਬਿਚਾਰੈ ।**

*—ਬਿਭਾਸ ਪ੍ਰਭਾਤੀ ਕਬੀਰ (1350/5)*

ਅਰਦਾਸ ਸਮੁੱਚੇ ਮਨੁੱਖ ਮਾਤ੍ਰ ਦਾ ਸਾਂਝਾ ਅਨੁਭਵ ਹੈ। ਸ਼ਾਇਦ ਹੀ ਕੋਈ ਐਸਾ ਮਨੁੱਖ ਹੋਵੇ ਜਿਸ ਨੇ ਕਿਸੇ ਨਿਰਗੁਣ ਸ਼ਕਤੀ ਨੂੰ ਕਦੇ ਬਹੁੜੀ ਨ ਪਾਈ ਹੋਵੇ। ਫਿਰ ਕੋਈ ਧਰਮ ਅਜਿਹਾ ਕਿਵੇਂ ਹੋ ਸਕਦਾ ਹੈ ਜਿਸ ਵਿਚ ਅਰਦਾਸ ਨ ਹੋਵੇ ? ਅਰਦਾਸ ਕਿਸੇ ਧਰਮ ਦੀ ਵੀ ਹੋਵੇ, ਇੱਕੋ ਅੰਤ੍ਰੀਵ ਭਾਵਨਾ ਦੀ ਧਾਰਨੀ ਹੋਂਦੀ ਹੈ—ਤੇ ਇਉਂ ਅਨੇਕਤਾ ਪਿਛੇ ਲੁਕੀ ਏਕਤਾ ਦੀ ਸੂਚਕ ਹੁੰਦੀ ਹੈ। ਸਪਸ਼ਟ ਹੈ ਕਿ ਅਰਦਾਸ ਸਮਸਤ ਧਰਮਾਂ ਦੀ ਮੂਲ ਏਕਤਾ ਦਾ ਪ੍ਰਮਾਣ ਹੈ।

ਵੈਦਿਕ ਸੰਧਿਆ-ਉਪਾਸ਼ਨਾ, ਇਸਲਾਮੀ ਨਮਾਜ਼, ਈਸਾਈ ਪ੍ਰਾਰਥਨਾ ਤੇ ਸਿੱਖ ਅਰਦਾਸ ਅਸਲ ਵਿਚ ਵਖ ਵਖ ਸਮੇਂ ਢਲੇ ਇਕੋ ਭਾਵਨਾ ਦੇ ਅੱਡ ਅੱਡ ਰੂਪ ਹਨ। ਉਹਨਾਂ ਵਿਚਾਲੇ ਭਾਵਾਂ ਤੇ ਭਾਵਨਾ ਦੀ ਬੁਨਿਆਦੀ ਸਾਂਝ ਦਿਸਦੀ ਹੈ। ਕਈ ਵਾਰੀ ਤਾਂ ਰੂਪ ਦੀ ਸਾਂਝ ਵੀ ਝਲਕਦੀ ਭਾਸਦੀ ਹੈ।

ਅਰਦਾਸ ਕਰਨਾ, ਭਾਵਨਾ ਦੇ ਪਵਿੱਤਰ ਜਲ ਵਿਚ ਇਸ਼ਨਾਨ ਕਰਨਾ ਹੈ, ਤੇ ਇਸ ਇਸ਼ਨਾਨ ਮਗਰੋਂ ਆਪਣੀ ਆਤਮਾ ਦੇ ਸ਼ੀਸ਼ੇ ਵਿਚ ਝਾਕਣਾ ਹੈ—ਇਹ ਵੇਖਣ ਲਈ, ਕਿਤੇ ਕੋਈ ਮੈਲ ਤਾਂ ਨਹੀਂ ਰਹਿ ਗਈ! ਜੋ ਨਿੱਤ ਇਹ ਮੱਜਨ ਕਰਦਾ ਹੈ, ਉਸ ਦਾ ਅੰਦਰਾ ਲਿਸ਼ ਲਿਸ਼ ਕਰਦਾ ਹੈ।

ਅਰਦਾਸ ਦਾ ਕੋਈ ਸਮਾਂ ਮੁਕੱਰਰ ਨਹੀਂ। ਭਾਵਨਾ ਸਮੇਂ ਦੀ ਗ਼ੁਲਾਮ ਨਹੀਂ ਹੋਂਦੀ। ਇਸ ਦਾ ਆਤਮਕ ਉਮਾਹ ਦੇਸ਼ ਕਾਲ ਦੀਆਂ ਬੰਦਸ਼ਾਂ ਤੋਂ ਮੁਕਤ ਹੋਂਦਾ ਹੈ। ਜਿਨ੍ਹਾਂ ਦੇ ਅੰਦਰ ਦਿਨ-ਚੜ੍ਹਦੇ ਇਹ ਉਮਾਹ ਜਾਗਦਾ, ਤੇ ਦਿਨ ਢਲਦੇ ਵੀ ਏਹੋ ਜਗਮਗਾਉਂਦਾ ਹੈ, ਉਨ੍ਹਾਂ ਦਾ ਸਾਰਾ ਜੀਵਨ ਚਾਨਣ-ਚਾਨਣ ਹੋਇਆ ਰਹਿੰਦਾ ਹੈ। ਜਿਨ੍ਹਾਂ ਦੇ ਅੰਦਰੇ ਮੈਲ ਨਾਲ ਅੱਟੇ ਪਏ ਹਨ, ਉਨ੍ਹਾਂ ਦਾ ਉਮਾਹ ਲਿਸ਼ਕਣੋਂ ਹਟ ਗਿਆ ਹੈ। ਉਹਨਾਂ ਦੇ ਅੰਦਰੇ ਸੌਂ ਗਏ ਹਨ। ਉਨ੍ਹਾਂ ਨੂੰ ਝੰਜੋੜ ਕੇ ਜਗਾਉਣ ਦੀ ਲੋੜ ਹੈ। ਉਨ੍ਹਾਂ ਵਾਸਤੇ ਅਭਿਆਸ ਲੋੜੀਂਦਾ ਹੈ, ਤੇ ਅਰਦਾਸ ਹੀ ਉਨ੍ਹਾਂ ਲਈ ਲੋੜੀਂਦਾ ਅਭਿਆਸ ਹੈ। ਇਸ ਅਭਿਆਸ ਨਾਲ ਜਿਉਂ ਜਿਉਂ ਉਨ੍ਹਾਂ ਦੀ ਅਰਦਾਸ ਹੋਰ ਸਚੇਤ ਹੋਵੇਗੀ, ਉਮਾਹ ਚਮਕੇਗਾ, ਤੇ ਅੰਦਰੋਂ

ਨਵੇਂ ਲਿਸ਼ਕਾਰੇ ਪ੍ਰਤੀਤ ਹੋਣਗੇ।

ਬਹੁਤ ਸਾਰੇ ਧਰਮਾਂ ਵਿਚ ਘੱਟੋ ਘੱਟ ਦੋ ਵੇਲੇ ਅਰਦਾਸ ਦੇ ਅਭਿਆਸ ਦਾ ਨੇਮ ਹੈ। ਇਹ ਨੇਮ ਤਾਂ ਨਵੇਂ ਪੰਧਾਊਆਂ ਲਈ ਮੁਕੱਰਰ ਕੀਤਾ ਜਾਂਦਾ ਹੈ। ਜਿਨ੍ਹਾਂ ਦਾ ਹਰ ਸੁਆਸ ਅਰਦਾਸ ਦੀ ਭਾਵਨਾ ਨਾਲ ਰੰਗਿਆ ਹੋਇਆ ਹੈ ਉਨ੍ਹਾਂ ਨੂੰ ਕਿਸੇ ਨੇਮ, ਕਿਸੇ ਮਰਯਾਦਾ ਦੀ ਮੁਥਾਜੀ ਨਹੀਂ ਰਹਿੰਦੀ। ਫਿਰ ਵੀ 'ਅੰਮ੍ਰਿਤ ਵੇਲਾ' ਤੇ 'ਸੰਧਿਆ ਵੇਲਾ' ਕੁਦਰਤ ਦੇ ਦੋ ਸੁਹਾਉਣੇ ਵੇਲੇ ਹਨ। ਇਹ ਆਰਾਮ ਤੋਂ ਕਾਰ ਵਲ ਤੇ ਕਾਰ ਤੋਂ ਆਰਾਮ ਵਲ ਪਰਤਣ ਦੇ ਸਮੇਂ ਹੁੰਦੇ ਹਨ। ਆਰਾਮ ਤੋਂ ਉਠ ਕੇ ਸਚੇਤ ਹੋ ਰਿਹਾ ਮਨ, ਜਾਂ ਆਰਾਮ ਦੀ ਗੋਦ ਵਿਚ ਅਸਤ ਹੋ ਰਹੀ ਚੇਤਨਾ, ਅਰਦਾਸ ਵਿਚ ਵਧੇਰੇ ਜੁੜ ਸਕਦੀ ਹੈ। ਇਸੇ ਲਈ ਬਚਨ ਹੈ : 'ਅਰਦਾਸ, ਸਾਡੇ ਦਿਨ ਦੀ ਕੁੰਜੀ ਤੇ ਰਾਤ ਦਾ ਜੰਦਰਾ ਹੋਣੀ ਚਾਹੀਦੀ ਹੈ।' ਰਿਗ ਵੇਦ ਵਿਚ ਕਿਹਾ ਹੈ : "ਜਦੋਂ ਸੂਰਜ ਚੜ੍ਹੇ ਤਾਂ ਵੀ ਪ੍ਰਾਰਥਨਾ ਕਰੋ, ਜਦੋਂ ਡੁੱਬੇ ਤਾਂ ਵੀ।" ਮਹਾਤਮਾ ਜ਼ਰਤੁਸ਼ਤ ਦਾ ਕਥਨ ਹੈ : "ਇਹ ਸਵੇਰਾ, ਇਹ ਦੁਪਹਿਰੀ, ਇਹ ਸੰਝ ਕਿਸੇ ਦੇ ਸਿਰਜੇ ਹੋਏ ਹਨ। ਇਹ ਜਗਿਆਸੂ ਨੂੰ (ਅਰਦਾਸ ਦੇ) ਮਹਾਨ ਕਰਤੱਵ ਦਾ ਚੇਤਾ ਕਰਾਉਂਦੇ ਹਨ।" ਜਿਸ ਦਾ ਦਿਨ ਅਰਦਾਸ ਨਾਲ ਚੜ੍ਹਦਾ ਹੈ, ਸਾਰਾ ਦਿਨ ਉਸ ਦੀ ਕਿਰਤ ਵਾਹਿਗੁਰੂ ਦੀ ਹਜ਼ੂਰੀ ਵਿਚ ਹੁੰਦੀ ਹੈ। ਜਿਸ ਦੀ ਰਾਤ ਅਰਦਾਸ ਨਾਲ ਪੈਂਦੀ ਹੈ ਉਸ ਦੀ ਨੀਂਦ ਵਾਹਿਗੁਰੂ ਦੀ ਗੋਦ ਵਿਚ ਬੀਤਦੀ ਹੈ। ਵਾਹਿਗੁਰੂ ਦੀ ਮੇਹਰ ਤਾਂ ਹਰ ਵੇਲੇ ਬਰਸਦੀ ਪਈ ਹੈ। ਜਿਸ ਵੇਲੇ ਵੀ ਅਰਦਾਸ ਦਾ ਪੱਲਾ ਅੱਡ ਦੇਈਏ, ਬਖ਼ਸ਼ਿਸ਼ ਨਾਲ ਝੋਲੀ ਭਰ ਜਾਂਦੀ ਹੈ। ਉਸ ਦੀ ਜੋਤ ਤਾਂ ਹਰ ਵੇਲੇ ਜਗਮਗਾ ਰਹੀ ਹੈ, ਅਰਦਾਸ ਤਾਂ ਉਸ ਨੂਰ ਨੂੰ ਸੱਦਾ ਦੇਣਾ ਹੈ ਕਿ 'ਮੇਰਾ ਮਨ ਵੀ ਜਗਮਗਾ ਦੇ':

**ਓਮ!**
**ਤਿੰਨਾਂ ਲੋਕਾਂ ਤੇ ਮਨ ਦੀਆਂ ਤਿੰਨੇ ਅਵਸਥਾਵਾਂ ਅੰਦਰ ਵਿਚਰਦੇ ਹੇ ਪਿਤਾ,**
**ਆਪਣੀ ਦਿਬ ਜੋਤੀ ਨਾਲ ਸਾਡੇ ਮਨਾਂ ਨੂੰ ਰੁਸ਼ਨਾ ਕੇ**
**ਸਾਨੂੰ ਪ੍ਰੇਰਨਾ ਦੇ।**
**ਅਸੀਂ ਆਪਣੀ ਬੁੱਧੀ ਨੂੰ ਤੇਰੀ ਦੈਵੀ ਜੋਤਿ ਦਾ**
**ਪ੍ਰਕਾਸ਼ ਝੁੱਪਣ ਲਈ**
**ਨੰਗਿਆਂ ਕਰਦੇ ਹਾਂ।**

*—ਵੈਦਿਕ ਗਾਇਤ੍ਰੀ।*

ਜਦੋਂ ਵਾਹਿਗੁਰੂ ਦੇ ਨੂਰ ਨੂੰ ਅੰਦਰ ਪ੍ਰਵੇਸ਼ ਕਰਨ ਦਾ ਸੱਦਾ ਦੇਈਏ ਤਾਂ ਅਧਿਆਤਮ ਮਾਰਗ ਦੀਆਂ ਔਕੜਾਂ ਸੁਤੇ ਹੀ ਦੂਰ ਹੋਣ ਲਗ ਪੈਂਦੀਆਂ ਹਨ। ਕਹਿੰਦੇ ਹਨ, ਹਜ਼ਰਤ ਮੁਹੰਮਦ ਸਾਹਿਬ ਨੂੰ ਜਦ ਵੀ ਔਕੜ ਪ੍ਰਤੀਤ ਹੁੰਦੀ, ਉਹ ਰੋ ਰੋ ਕੇ ਰੱਬ ਅੱਗੇ ਦੁਆ ਕਰਦੇ ਸਨ ਤੇ ਉਸ ਪਾਸੋਂ ਰੌਸ਼ਨੀ ਮੰਗਦੇ ਸਨ। ਦਸੀਦਾ ਹੈ ਕਿ ਅਰਦਾਸ ਕਰਦਿਆਂ ਉਹਨਾਂ ਦਾ ਸਾਰਾ ਸਰੀਰ ਥਰ ਥਰ ਕੰਬਣ ਲਗ ਪੈਂਦਾ, ਤੇ ਅਥਰੂਆਂ ਤੇ ਪਸੀਨੇ ਨਾਲ ਸਾਰਾ ਜਾਮਾ ਤਰ ਹੋ ਜਾਂਦਾ ਸੀ। ਕਈ ਕਈ ਦਿਨ ਬਿਨਾ ਖਾਧੇ ਪੀਤੇ ਇਸੇ ਹਾਲਤ ਵਿਚ ਪਏ ਰਹਿੰਦੇ ਸਨ। ਜਦੋਂ ਰੱਬ ਦਾ ਨੂਰ ਅੰਦਰੋਂ ਝਲਕਾਰੇ ਮਾਰਨ ਲਗ ਪੈਂਦਾ ਸੀ ਤਦ ਉਠਦੇ ਸਨ। ਓਦੋਂ ਜੋ ਬਚਨ ਵੀ ਉਹਨਾਂ ਦੇ ਮੂੰਹੋਂ ਨਿਕਲਦਾ ਸੀ ਉਹ ਕਲਾਮ-ਅੱਲਾਹ ਕਰਕੇ ਸ੍ਵੀਕਾਰਿਆ ਜਾਂਦਾ ਸੀ। ਸਾਰਾ ਕੁਰਾਨ ਮਜੀਦ ਅਜਿਹੇ ਬਚਨਾਂ ਦਾ ਹੀ ਸੰਗ੍ਰਹਿ ਹੈ। ਕੁਰਾਨ ਸ਼ਰੀਫ਼ ਵਿਚ ਮੁਸਲਮਾਨਾਂ ਵਾਸਤੇ ਜੋ ਰਹਿਤ ਦਰਜ ਹੈ, ਉਸ ਮੁਤਾਬਕ ਪੰਜ ਵੇਲੇ ਨਮਾਜ਼

ਜਾਂ ਅਰਦਾਸ ਕਰਨੀ ਜ਼ਰੂਰੀ ਹੈ। ਨਮਾਜ਼ ਦਾ ਅਰੰਭ ਕਲਮੇ ਨਾਲ ਹੁੰਦਾ ਹੈ, ਤੇ ਇਹ ਕਲਮਾ ਆਪਣੇ ਆਪ ਵਿਚ ਇਕ ਮੁਕੰਮਲ ਅਰਦਾਸ ਹੈ:

**ਹੇ ਸੰਸਾਰ ਦੇ ਮਾਲਕ, ਉਦਾਰ ਤੇ ਦਇਆਲ ਅੱਲਾਹ,**
**ਅਸੀਂ ਤੇਰਾ ਗੁਣਾਨਬਾਦ ਕਰਦੇ ਹਾਂ।**
**ਹੇ ਕਿਆਮਤ ਦੇ ਦਿਨ ਦੇ ਅਧਿਕਾਰੀ,**
**ਅਸੀਂ ਤੇਰੀ ਸੇਵਾ ਤੇ ਸਹਾਇਤਾ ਮੰਗਦੇ ਹਾਂ।**
**ਸਾਨੂੰ ਉਹ ਰਸਤਾ ਦਿਖਾਲ**
**ਜਿਸ ਤੇ ਚਲਦਿਆਂ ਤੇਰੀ ਦੁਆ ਪ੍ਰਾਪਤ ਹੋਵੇ।**
**ਆਪਣੇ ਮਨਜ਼ੂਰ ਕੀਤੇ ਸੱਚੇ ਮਾਰਗ ਤੇ ਪਾ—**
**ਉਸ ਕੁਮਾਰਗ ਤੇ ਨਹੀਂ,**
**ਜਿਸ ਤੇ ਤੁਰਿਆਂ ਤੇਰੀ ਨਜ਼ਰ 'ਚੋਂ ਡਿਗ ਜਾਈਏ।**

*—ਕੁਰਾਨ ਮਜੀਦ: ਨਮਾਜ਼ ਵਿਚੋਂ।*

ਇਸੇ ਭਾਵਨਾ ਦੀ ਅਰਦਾਸ ਪਾਰਸੀ ਧਰਮ ਦੀ ਧਰਮ-ਪੁਸਤਕ ਗਾਥਾ ਵਿਚ ਵੀ ਆਉਂਦੀ ਹੈ:

**ਹੇ ਅਹੁਰਮਜ਼ਦ!**
**ਮੈਨੂੰ ਐਸੀ ਬੁੱਧੀ ਦੇਹ ਜਿਸ ਨਾਲ ਮੈਂ**
**ਸੋਚ ਸਮਝ ਕੇ ਕੰਮ ਕਰਾਂ ਅਤੇ ਆਪਣੇ ਫ਼ਰਜ਼ ਪੂਰੇ ਕਰਾਂ।**
**ਨੇਕੀ ਦੀ ਦੌਲਤ ਦੇ, ਜਿਸ ਤੋਂ ਹੋਰ ਸਭ ਦੌਲਤਾਂ ਪ੍ਰਾਪਤ ਹੁੰਦੀਆਂ ਹਨ।**
**ਮੈਨੂੰ ਧੀਰਜ ਦੇ, ਸਿੱਧਾ ਰਾਹ ਵਿਖਾ:**
**ਉਹ ਰਾਹ ਜੋ ਤੇਰਾ ਮਾਰਗ ਹੈ ਤੇ ਤੇਰੇ ਤੀਕ ਪਹੁੰਚਦਾ ਹੈ।**

ਜਦੋਂ ਵੀ ਅਰਦਾਸ ਦੀ ਭਾਵਨਾ ਉਤੇਜਿਤ ਹੁੰਦੀ ਹੈ, ਇਉਂ ਜਾਪਣ ਲਗਦਾ ਹੈ ਕਿ ਉਸ 'ਵਡ ਪੁਰਖ' ਦੀ ਸ਼ਰਨ ਵਿਚ ਹੀ ਸਾਡੀ ਸੁਰੱਖਿਆ ਹੈ। ਜੈਨ ਅਰਦਾਸ ਵੀ ਇਸੇ ਗੱਲ ਦੀ ਸ਼ਾਹਦੀ ਭਰਦੀ ਹੈ:

**ਸਮਸਤ ਸੰਸਾਰ ਤੋਂ ਬਾਹਰੇ,**
**ਵਿਚਾਰ ਰੂਪ ਸੁਖ ਸੁਭਾ ਵਾਲੇ, ਹੇ ਉੱਚਤਮ ਗਿਆਨ,**
**ਸਮਾਧੀ ਦੀ ਉੱਚ ਅਵਸਥਾ ਰਾਹੀਂ ਪ੍ਰਾਪਤ ਹੋਣ ਵਾਲੇ**
**ਹੇ ਦੇਵਾਨ ਦੇਵ ਪਰਮ ਆਤਮਾ,**
**ਤੂੰ ਮੇਰੇ ਹਿਰਦੇ ਵਿਚ ਪ੍ਰਵੇਸ਼ ਕਰ!**

........

**ਜੋ ਕੋਈ ਵੀ ਇਸ ਨਿਰਮਲ ਤੇ ਨਿਰਗੁਣ ਪਰਮ-ਆਤਮਾ**
**ਦੀ ਸ਼ਰਨ ਲੈਂਦਾ ਤੇ ਉਸ ਨਾਲ ਲਿਵ ਜੋੜਦਾ ਹੈ,**
**ਪਰਮ ਗਤੀ ਨੂੰ ਪ੍ਰਾਪਤ ਹੁੰਦਾ।**

*—ਅਮਿਤ ਗਤੀ ਸਮਾਯਿਕ ਪਾਠ।*

ਪਰਮ ਆਤਮਾ ਦੀ ਸ਼ਰਨ ਲੈਣ ਨਾਲ ਮਨੁੱਖ ਇਉਂ ਪ੍ਰਤੀਤ ਕਰਦਾ ਹੈ ਜਿਵੇਂ ਉਹ ਸੁੱਛ

ਆਤਮਾਵਾਂ ਦੀ ਸੰਗਤ ਦਾ ਸਦੱਸਜ ਹੋ ਗਿਆ ਹੋਵੇ। ਉਸ ਨੂੰ ਉਹ ਹੋਂਦ ਪਿਆਰੀ ਲਗਦੀ ਹੈ ਜਿਸ ਦੀ ਉਸ ਨੇ ਸ਼ਰਨ ਪਕੜੀ ਹੈ। ਉਹ ਰੰਗ ਪਿਆਰਾ ਲਗਦਾ ਹੈ ਜਿਸ ਵਿਚ ਉਹ ਰੰਗੀਜ ਗਿਆ ਹੈ। ਉਹ ਜਥੇਬੰਦੀ ਸੁਹਾਵੀ ਲਗਦੀ ਹੈ ਜਿਸ ਦਾ ਉਹ ਅੰਗ ਹੋ ਗਿਆ ਹੈ। ਬੁਧ ਧਰਮ ਦੀ ਪ੍ਰਮਾਣਿਕ ਅਰਦਾਸ ਇਸੇ ਅਵਸਥਾ ਨੂੰ ਪ੍ਰਤਿਬਿੰਬਿਤ ਕਰਦੀ ਹੈ:

**ਮੈਂ ਬੁੱਧ ਦੀ ਸ਼ਰਨ ਲੈਂਦਾ ਹਾਂ।**
**ਮੈਂ ਅਟੱਲ ਕਾਨੂੰਨ (ਧਰਮ) ਦੀ ਸ਼ਰਨ ਲੈਂਦਾ ਹਾਂ।**
**ਮੈਂ ਪਾਵਨ ਜਥੇਬੰਦੀ (ਸੰਘ) ਦੀ ਸ਼ਰਨ ਲੈਂਦਾ ਹਾਂ।**

ਯਹੂਦੀਆਂ ਦੀ ਰਵਾਇਤੀ ਅਰਦਾਸ 'ਆਮੀਦਾਹ' ਵਿਚ ਰੱਬ ਨੂੰ ਜੀਵਨ ਦਾ ਸੋਮਾ ਤੇ ਜੀਆਂ ਦਾ ਆਧਾਰ ਕਰ ਕੇ ਸੰਬੋਧਨ ਕੀਤਾ ਗਿਆ ਹੈ ਤੇ ਉਸ ਦੀ ਮੇਹਰ ਲਈ ਸ਼ੁਕਰ-ਗੁਜ਼ਾਰੀ ਕੀਤੀ ਗਈ ਹੈ। ਇਸ ਅਰਦਾਸ ਦੇ ਅੰਤਲੇ ਭਾਗ ਵਿਚ ਅਮਨ ਤੇ ਸੁਰੱਖਿਆ ਲਈ ਵੀ ਪ੍ਰਾਰਥਨਾ ਹੈ। ਯਹੂਦੀ ਜਿਗਿਆਸੂ ਨੂੰ ਆਦੇਸ਼ ਦਿਤਾ ਜਾਂਦਾ ਹੈ: "ਜੋ ਵੀ ਕੋਈ ਅਰਦਾਸ ਵਿਚ ਜੁੜਨਾ ਲੋਚਦਾ ਹੈ, ਉਸ ਲਈ ਲਾਜ਼ਮ ਹੈ ਕਿ ਉਹ ਆਪਣੀਆਂ ਅੱਖਾਂ ਨੀਵੀਆਂ ਰਖੇ ਤੇ ਸੁਰਤ ਉੱਚੀ।" ਇਜ਼ਰਾਈਲ ਨੂੰ ਰੱਬ ਨੇ ਫ਼ੁਰਮਾਨ ਕੀਤਾ: "ਤੁਹਾਨੂੰ ਹੁਕਮ ਹੈ ਕਿ ਆਪਣੇ ਨਗਰ ਦੇ ਮੰਦਰ ਵਿਚ ਅਰਦਾਸ ਕਰੋ। ਜੇ ਉਥੇ ਨਹੀਂ ਕਰ ਸਕਦੇ ਤਾਂ ਆਪਣੀ ਪੈਲੀ ਵਿਚ ਹੀ ਕਰੋ। ਜੇਕਰ ਪੈਲੀ ਵਿਚ ਵੀ ਨਹੀਂ ਕਰ ਸਕਦੇ ਤਾਂ ਬਿਸਤਰੇ ਤੇ ਪਿਆਂ ਹੀ ਕਰੋ। ਜੇ ਉਥੇ ਵੀ ਨਹੀਂ ਤਾਂ ਆਪਣੇ ਦਿਲ ਵਿਚ ਹੀ ਮੈਨੂੰ ਯਾਦ ਕਰੋ, ਤੇ ਸ਼ਾਂਤੀ ਦੇ ਭਾਗੀ ਬਣੋ।"

ਸਿਦਕਵਾਨਾਂ ਨੂੰ ਵਾਹਿਗੁਰੂ ਦੀ ਮਿਹਰਾਮਤ ਚੰਗੇ-ਮੰਦੇ ਸਭਨਾਂ ਤੇ ਇਕਸਾਰ ਵਰਤ ਰਹੀ ਪ੍ਰਤੀਤ ਹੁੰਦੀ ਹੈ:

**ਉਸ ਦਾ ਸੂਰਜ ਚੰਗਿਆਂ ਤੇ ਮੰਦਿਆਂ ਦੋਹਾਂ ਲਈ ਇਕਸਾਰ ਚੜ੍ਹਦਾ ਹੈ।**
**ਉਸ ਦੀ ਵਰਖਾ ਵੀ ਨਿਆਈ ਤੇ ਅਨਿਆਈ ਦੋਹਾਂ ਲਈ ਇਕੋ ਜਹੀ ਵਸਦੀ ਹੈ।**

*—ਇੰਜੀਲ*

ਈਸਾਈ ਧਰਮ ਵਿਚ ਅਰਦਾਸ ਨੂੰ 'ਆਤਮਾ ਦਾ ਪ੍ਰਾਣ' ਕਿਹਾ ਗਿਆ ਹੈ। ਜਿਵੇਂ ਪ੍ਰਾਣਾਂ ਤੋਂ ਬਿਨਾ ਕੋਈ ਜੀ ਨਹੀਂ ਸਕਦਾ, ਉਵੇਂ ਅਰਦਾਸ ਤੋਂ ਬਿਨਾ ਆਤਮਾ ਪ੍ਰਫੁਲਤ ਨਹੀਂ ਹੋ ਸਕਦਾ। ਤੇ ਆਤਮਾ ਤੋਂ ਬਗ਼ੈਰ ਧਰਮ ਕੇਹਾ? ਈਸਾਈ ਧਰਮ ਵਿਚ ਅਰਦਾਸ ਇਕ ਬੜੀ ਪ੍ਰਫੁਲਤ ਸੰਸਥਾ ਹੈ। ਕਈ ਲੋਕ ਤਾਂ ਇਸ ਨੂੰ ਈਸਾਈ ਧਰਮ ਦਾ ਮੂਲਾਧਾਰ ਮੰਨਦੇ ਹਨ।

ਸਿਖ ਧਰਮ ਵਿਚ ਵੀ ਅਰਦਾਸ ਦਾ ਬੜਾ ਮਹੱਤਵ ਹੈ। ਗੁਰਮਤਿ ਸਾਧਨਾ ਦੇ ਤਿੰਨ ਮੁਖ ਅੰਗ ਹਨ: ਸਿਮਰਨ, ਸੇਵਾ ਤੇ ਅਰਦਾਸ। ਸੇਵਾ ਥੀਂ ਨਿੰਮ੍ਰਤਾ ਪੈਦਾ ਹੁੰਦੀ ਹੈ, ਜਿਸ ਤੋਂ ਅਰਦਾਸ ਪ੍ਰਪੱਕ ਹੁੰਦੀ ਹੈ। ਅਰਦਾਸ ਦੀ ਸਹਾਇਤਾ ਨਾਲ ਸਿਮਰਨ ਵਿਚ ਵਾਧਾ ਹੁੰਦਾ ਹੈ। ਇਉਂ ਅਰਦਾਸ ਗੁਰਮਤਿ ਦਾ ਕੇਂਦਰੀ ਸਾਧਨ ਹੈ। ਸਿਖ ਨੂੰ ਆਦੇਸ਼ ਹੈ ਕਿ ਉਹ ਆਪਣਾ ਦੁਖ ਸੁਖ ਅਰਦਾਸ ਰਾਹੀਂ ਵਾਹਿਗੁਰੂ ਨਾਲ ਸਾਂਝਾ ਕਰੇ ਤੇ ਉਸ ਦੀ ਪਾਵਨ ਸ਼ਰਨ ਦਾ ਆਸਰਾ ਭਾਲੇ:

**ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ।**
**ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ।**

*—ਗੂਜਰੀ ਵਾਰ ਮ: ੫ (519/11)*

ਵੱਖ ਵੱਖ ਧਰਮਾਂ ਦੀਆਂ ਅਰਦਾਸਾਂ ਉਪਰ ਮਾਰੀ ਇਸ ਸੰਖੇਪ ਜਹੀ ਝਾਤ ਤੋਂ ਪ੍ਰਤੱਖ ਜਾਪਦਾ ਹੈ ਕਿ ਸਿਦਕ ਤੇ ਅਰਦਾਸ ਦੀ ਭਾਵਨਾ ਮਨੁੱਖਤਾ ਦੀ ਸਰਬ-ਸਾਂਝੀ ਪੂੰਜੀ ਹੈ। ਬੋਲੀ ਭਾਵੇਂ ਵਖਰੀ ਹੋਵੇ, ਬੋਲ ਭਾਵੇਂ ਅੱਡ ਹੋਣ, ਪਰ ਬੋਲਾਂ ਪਿਛੇ ਵਰਤਦਾ ਤਰਲਾ ਸਦਾ ਓਹੀ ਹੁੰਦਾ ਹੈ। ਧਰਮਾਂ ਦੀਆਂ ਅਰਦਾਸਾਂ ਦੀ ਭਾਵੁਕ ਸਾਂਝ ਵੱਖ ਵੱਖ ਧਰਮਾਂ ਵਾਲਿਆਂ ਨੂੰ ਆਤਮਕ ਮੰਡਲ ਦੀ ਅਦੁਤੀ ਸਾਂਝੀਵਾਲਤਾ ਵਿਚ ਪਰੋ ਦਿੰਦੀ ਹੈ:

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।**

*—ਮਾਝ ਮ: ੫ (97/8)*

ਅਰਦਾਸ ਭਾਵੇਂ ਸਭਨਾਂ ਧਰਮਾਂ ਦਾ ਪ੍ਰਮੁਖ ਅੰਗ ਹੈ, ਸਿਖ ਧਰਮ ਵਿਚ ਇਸ ਨੂੰ ਇਕ ਵਿਸ਼ੇਸ਼ ਸੰਸਥਾ ਦਾ ਥਾਨ ਪ੍ਰਾਪਤ ਹੈ। ਸਿਖ ਅਰਦਾਸ ਇਸ਼ਟ ਦਾ ਮੰਗਲ ਵੀ ਹੈ, ਕੌਮੀ ਇਤਿਹਾਸ ਦਾ ਖ਼ੁਲਾਸਾ ਵੀ ਹੈ, ਪੰਥਕ ਆਕਾਂਖਿਆਵਾਂ ਦੀ ਦਸਤਾਵੇਜ਼ ਵੀ, ਤੇ ਹਰ ਸਿਖ ਲਈ ਨਿਰੰਕਾਰ ਨਾਲ ਜੁੜਨ ਦਾ ਸਾਧਨ ਵੀ।

## ੪

# ਦਾਰਸ਼ਨਿਕ ਪਰਿਪੇਖ

ਮਨੁੱਖ, ਕਾਲ ਤੇ ਅਕਾਲ ਦੇ ਸੰਜੋਗ ਦਾ ਮੁਕਾਮ ਹੈ। ਅਰਦਾਸ ਇਸ ਸੰਜੋਗ ਦਾ ਭਾਵਨਾ-ਸਿੱਧ ਜਤਨ ਹੈ। ਇਹ ਅਕਾਲ ਵਲ ਘਲਿਆ ਬੁਲਾਵਾ ਹੈ ਕਿ ਉਹ ਮਨੁੱਖ ਦੀ ਕਾਲਬੱਧ ਹੋਣੀ ਵਿਚ ਪ੍ਰਵੇਸ਼ ਕਰੇ। ਇਕ ਅਉਸਰ ਹੈ ਅਸੀਮ ਵਲ ਆਦਮ ਦੀ ਸੀਮਾ-ਬੱਧ ਚੇਤਨਾ ਦੇ ਉਮਾਹ ਦਾ। ਸੰਬਾਦ ਹੈ ਮਰਤਕਤਾ ਦਾ ਅਮ੍ਰਿਤ ਨਾਲ। ਲੋਚਾ ਹੈ ਕੂੜਾਵੀ ਕੰਧ ਤੋੜ, ਸਚਿਆਰ ਥੀਣ ਦੀ; ਵਿਅਕਤਿਤਵ ਦਾ ਵਿਗਾਸ ਕਰ, ਵਾਹਿਗੁਰੂ ਦੀ ਹਾਜ਼ਰ-ਨਾਜ਼ਰਤਾ ਵਿਚ ਵਿਚਰਨ ਦੀ। ਜੀਵਾਤਮਾ ਦਾ ਅੰਤਮ ਸਥਾਨ ਵਾਹਿਗੁਰੂ ਦਾ ਦਰ ਹੈ; ਅਰਦਾਸ ਉਸ ਦਰ ਤੇ ਦਿੱਤੀ ਜਾਣ ਵਾਲੀ ਦਸਤਕ ਹੈ। ਉਪਰੋਕਤ ਸਾਰੇ ਰੂਪਕਾਂ ਦੀ ਇਕ ਮਾਤ੍ਰ ਸਾਂਝੀ ਧਾਰਨਾ ਇਹ ਹੈ ਕਿ ਅਰਦਾਸ ਦਾ ਅਧਿਆਤਮਕ ਸਾਧਨਾ ਵਿਚ ਕੇਂਦਰੀ ਸਥਾਨ ਹੈ।

ਧਰਮ ਦੇ ਦੋ ਬੁਨਿਆਦੀ ਪੱਖ ਹਨ : ਇਕ ਅਨੁਭਵ; ਦੂਜਾ ਸਦਾਚਾਰ। ਅਰਦਾਸ ਦਾ ਇਨ੍ਹਾਂ ਦੋਨਾਂ ਨਾਲ ਗੂੜ੍ਹਾ ਸੰਬੰਧ ਹੈ। ਧਰਮ ਦਾ ਅਨੁਭਵੀ ਪੱਖ ਉਸ ਪਰਮ ਸੱਤਾ ਨਾਲ ਜੁੜਿਆ ਹੋਇਆ ਹੈ ਜੋ ਬਾਹਰ ਦਿਸਦੇ ਪ੍ਰਪੰਚ ਤੇ ਮਨੁੱਖ ਦੇ ਅੰਦਰ ਵਾਪਰਦੀਆਂ ਭਾਵਨਾਵਾਂ ਉਹਲੇ ਵਰਤ ਰਹੀ ਹੈ। ਦਰਸ਼ਨ ਦਾ ਵਾਸਤਾ ਵੀ ਦ੍ਰਿਸ਼ਟਮਾਨ ਸੰਸਾਰ ਉਹਲੇ ਤੇ ਮਨੁੱਖੀ ਸ਼ਖ਼ਸੀਅਤ ਪਿਛੇ ਵਰਤਦੇ ਮੂਲ ਨੇਮਾਂ ਦੀ ਖੋਜ ਨਾਲ ਹੀ ਹੈ। ਧਰਮ ਤੇ ਦਰਸ਼ਨ ਦੋਵੇਂ ਹੀ ਇਕੋ ਸੱਚ ਨੂੰ ਵਖੋ ਵਖ ਢੰਗਾਂ ਨਾਲ ਪ੍ਰਤੀਤ ਕਰਨ ਦਾ ਜਤਨ ਕਰਦੇ ਜਾਪਦੇ ਹਨ। ਦਰਸ਼ਨ ਦੀ ਪਕੜ ਬੌਧਕ ਹੈ, ਧਰਮ ਦਾ ਪ੍ਰਕਾਸ਼ ਅਨੁਭਵੀ। ਬੁੱਧੀ, ਸੀਮਾ-ਬੱਧ ਗਿਆਨ-ਇੰਦਰਿਆਂ ਉਪਰ ਆਧਾਰਵੰਤ ਹੋਣ ਕਾਰਨ ਆਪ ਸੀਮਿਤ ਹੈ। ਇਸ ਲਈ ਇਹ ਅਸੀਮ ਦਾ ਥਹੁ ਨਹੀਂ ਲੈ ਸਕਦੀ। ਪਰਮ ਸੱਤ ਬਾਰੇ ਇਹ ਪ੍ਰਸ਼ਨ ਤਾਂ ਉਠਾਲ ਸਕਦੀ ਹੈ, ਉਠਾਲੇ ਪ੍ਰਸ਼ਨਾਂ ਦਾ ਉੱਤਰ ਨਹੀਂ ਦੇ ਸਕਦੀ। ਇਸ ਦੇ ਟਾਕਰੇ, ਅਨੁਭਵ ਨੂੰ ਗਿਆਨ-ਇੰਦਰਿਆਂ ਦੀ ਕੋਈ ਮੁਥਾਜੀ ਨਹੀਂ। ਉਹ ਤਾਂ ਜਾਗਦਾ ਹੀ ਓਦੋਂ ਹੈ ਜਦ ਇੰਦਰੇ ਅਫੁਰ ਹੋਣ। ਇਸ ਨੂੰ ਤਾਂ ਬਿਰਤੀਆਂ ਦੀ ਇਕਾਗਰਤਾ ਦਰਕਾਰ ਹੈ। ਇੰਦਰਿਆਵੀ ਸ਼ੋਰ-ਸ਼ਰਾਬਾ ਬਿਰਤੀਆਂ ਨੂੰ ਜੁੜਨ ਨਹੀਂ ਦੇਂਦਾ। ਇਸੇ ਕਾਰਨ ਪਰਮ ਰਹੱਸ ਦੀ ਪ੍ਰਾਪਤੀ ਲਈ ਇੰਦਰਿਆਂ ਨੂੰ ਵੱਸ ਕਰਨਾ ਪੈਂਦਾ ਹੈ। ਜਾਂ ਫਿਰ ਆਪਣੀ ਬਿਹਬਲਤਾ ਨੂੰ ਇਤਨਾ ਬਲਵਾਨ ਕਰਨਾ ਪੈਂਦਾ ਹੈ ਕਿ ਇੰਦਰਿਆਵੀ ਸ਼ੋਰ-ਸ਼ਰਾਬਾ ਧਿਆਨ ਵਿਚ ਖ਼ਲਲ ਨ ਪਾ ਸਕੇ। ਪਿਆਰ ਤੇ ਭਗਤੀ ਇਸ ਬਿਹਬਲਤਾ ਨੂੰ ਤਕੜਿਆਂ ਕਰਨ ਦਾ ਵੱਡਾ ਵਸੀਲਾ

ਹਨ। ਜਿਨ੍ਹਾਂ ਧਰਮਾਂ ਵਿਚ ਪਿਆਰ ਜਾਂ ਭਗਤੀ ਦਾ ਅੰਗ ਪ੍ਰਧਾਨ ਹੈ, ਅਰਦਾਸ ਉਹਨਾਂ ਦੀ ਪ੍ਰਮੁਖ ਸਾਧਨਾ ਹੈ। ਆਪਣੇ ਇਸ਼ਟ-ਪ੍ਰੀਤਮ ਨਾਲ ਪ੍ਰੇਮ-ਵਾਰਤਾ ਕੇਵਲ ਅਰਦਾਸ ਰਾਹੀਂ ਹੀ ਤਾਂ ਹੋ ਸਕਦੀ ਹੈ।

ਨ ਪਿਆਰ ਕੋਈ ਫ਼ਲਸਫ਼ਾ ਹੈ, ਤੇ ਨਾ ਇਸ ਨੂੰ ਕੋਈ ਫ਼ਲਸਫ਼ਾ ਦਰਕਾਰ ਹੈ। ਪਰ ਜਿਸ ਫ਼ਲਸਫ਼ੇ ਨਾਲ ਵੀ ਇਹ ਨਾਤਾ ਜੋੜ ਲਵੇ, ਉਸ ਨੂੰ ਕਾਵਿ ਬਣਾ ਦੇਂਦਾ ਹੈ। ਸ਼ਾਇਦ ਇਹੋ ਕਾਰਨ ਹੈ ਕਿ ਭਗਤੀ ਪਰੰਪਰਾ ਦੇ ਸਭ ਵੱਡੇ ਸੰਤ, ਤੇ ਸੂਫ਼ੀ ਪਰੰਪਰਾ ਦੇ ਸਭ ਵੱਡੇ ਫ਼ਕੀਰ ਕਵੀ ਹੋਏ ਹਨ। ਸਿਖ ਧਰਮ ਵੀ ਪਿਆਰਸ਼ੀਲ ਧਰਮ ਹੈ, ਤੇ ਸਿਖ ਗੁਰੂ ਸਾਹਿਬਾਂ ਦੀ ਬਾਣੀ ਵੀ ਕਾਵਿ ਵਿਚ ਹੀ ਰਚੀ ਗਈ ਹੈ।

ਪਿਆਰਸ਼ੀਲ ਧਰਮ ਦੀ ਮੂਲ ਮਨੌਤ ਇਹ ਹੁੰਦੀ ਹੈ ਕਿ ਵਾਹਿਗੁਰੂ ਆਪ ਸੁਧਾ ਪਿਆਰ ਹੈ।[1] ਏਥੇ, ਓਥੇ ਹਰਥੇ ਉਹ ਨਿਰੋਲ ਪਿਆਰ-ਰੂਪ ਹੋ ਵਰਤ ਰਿਹਾ ਹੈ।[2] ਪਿਆਰ ਤਾਂ ਕੁਰਬਾਨੀ ਦਾ ਹੀ ਦੂਜਾ ਨਾਮ ਹੈ। ਇਸ ਵਿਚ ਦੇਣਾ ਹੀ ਬਣਦਾ ਹੈ। ਜਿਸ ਦਾ ਬਿਰਦ ਹੈ, 'ਦੇਦਾ ਦੇ ਲੈਦੇ ਥਕਿ ਪਾਹਿ'[3], ਤੇ ਜੋ 'ਦੇਇ ਨ ਪਛੋਤਾਇ'[4], ਉਸਦਾ ਹਿਰਦਾ ਕਿਤਨੇ ਅਥਾਹ ਪਿਆਰ ਨਾਲ ਛੁਲਕ ਰਿਹਾ ਹੋਵੇਗਾ ?

ਕਿਹਾ ਜਾਂਦਾ ਹੈ, ਸਿਰਜਨਾ ਤੋਂ ਪਹਿਲਾਂ ਰੱਬ ਆਪ ਅਫੁਰ ਸਮਾਧੀ ਵਿਚ ਸਥਿਤ ਸੀ। ਤਦ ਇਕਾ-ਇਕੀ ਉਸ ਦੇ ਸੀਨੇ ਕੁਝ ਸਰਕਿਆ ਤੇ ਉਸ ਨੇ 'ਏਕੋ ਕਵਾਉ' ਨਾਲ ਸਾਰੇ ਸੰਸਾਰ ਦੀ ਸਿਰਜਨਾ ਕਰ ਦਿੱਤੀ। ਉਹ ਕੀ ਸ਼ੈ ਸੀ ਜੋ ਉਸ ਦੇ ਸੀਨੇ ਵਿਚ ਸਰਕੀ ਸੀ ?—ਅਵੱਸ਼, ਉਸਦਾ ਅਨੰਤ ਪਿਆਰ ਹੀ ਸੀ। ਇਸੇ ਕਾਰਨ ਉਸ ਦੇ ਅੰਦਰੋਂ 'ਦੇਣ' ਦੀ ਇੱਛਾ ਜਾਗੀ, ਤੇ ਆਪਣੀਆਂ ਦਾਤਾਂ ਦੇਣ ਹਿਤ ਉਸ ਨੇ ਸਾਰਾ ਪਸਾਰਾ ਕਾਇਮ ਕਰ ਦਿਤਾ।[5]

ਉਸਦੀ ਮਿਹਰਾਮਤ, ਸ੍ਰਿਸ਼ਟੀ-ਰਚਨਾ ਨਾਲ ਸਮਾਪਤ ਨਹੀਂ ਹੋ ਗਈ। ਸਿਰਜਨਾ ਨਾਲ ਤਾਂ ਉਹ ਸ਼ੁਰੂ ਹੀ ਹੋਈ। ਉਹ ਤਾਂ ਹੁਣ ਵੀ ਸਾਰੀ ਸਿਰਜਨਾ ਉਪਰ ਮੇਹਰਾਂ ਦੀ ਛਾਂ ਕਰੀ ਬੈਠੀ ਹੈ। ਐਸੀ ਅਨੰਤ ਮਿਹਰਾਮਤ ਵਾਹਿਗੁਰੂ ਦੇ ਵਿਸ਼ਾਲ ਹਿਰਦੇ ਦੀ ਵਿਸ਼ਾਲ ਪ੍ਰਵਿਰਤੀ ਹੈ। ਇਸੇ ਨੂੰ ਗੁਰਮਤਿ ਵਿਚ 'ਨਦਰ' ਜਾਂ 'ਕਰਮ' ਆਖਿਆ ਹੈ। 'ਨਦਰ', ਸਿਰਜਨਾ ਨੂੰ ਆਪਣੀ ਕਿਰਪਾ ਦ੍ਰਿਸ਼ਟਿ ਦੀ ਨਿਗਰਾਨੀ ਹੇਠ ਚਲਾਈ ਰਖਦੀ ਹੈ,[6] ਤੇ 'ਕਰਮ' ਦੀ ਬਖ਼ਸ਼ਿਸ਼ ਨ ਕੇਵਲ ਬੇਵੱਸ ਜੀਆਂ ਦੀ ਪ੍ਰਤਿਪਾਲਨਾ ਹੀ ਕਰਦੀ ਹੈ, ਸਗੋਂ ਉਹਨਾਂ ਦੇ ਸੰਕਟ ਕਟਦੀ, ਪਾਪ ਹਰਦੀ ਤੇ ਪਾਵਨ ਵੀ ਕਰਦੀ ਹੈ।[7] ਇਸ ਨਾਤੇ, ਉਸ ਦੀ ਮਿਹਰਾਮਤ ਇਕ ਅਵਿਰਲ ਕਿਰਿਆ ਹੈ, ਜਿਸ ਉਪਰ ਸਿਰਜਨਾ ਦੀ ਲਗਾਤਾਰ ਹੋਂਦ ਆਧਾਰਿਤ ਹੈ। ਮਿਹਰਾਮਤ ਦੀ ਇਸ ਦੈਵੀ ਕਿਰਿਆ ਦੀ ਮਨੁੱਖੀ ਅਨੁਕ੍ਰਿਆ ਦਾ ਨਾਮ

---

1. ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ, ਕਰਮੀ ਮਿਲੈ ਵਡਾਈ। —*ਪ੍ਰਭਾਤੀ ਮ: ੧ (1330/12)*
2. ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।੮੦। —*ਜਾਪੁ*
3. ਜਪੁ (2/2)
4. ਸੋਰਠਿ ਵਾਰ ਮ: ੪, ਸਲੋਕੁ ਮ: ੩ (653/16)
5. ਤੁਸਿ ਦੇਵਹਿ ਕਰਹਿ ਪਸਾਉ। —*ਵਾਰ ਆਸਾ ਮ: ੧ (463/4)*
6. ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ। —*ਵਾਰ ਆਸਾ ਮ: ੧ (472/5)*
7. ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ। —*ਸੋਰਠਿ ਮ: ੫ (616/12)*

ਅਰਦਾਸ ਹੈ। ਵਾਹਿਗੁਰੂ ਦੀ ਪਿਆਰ-ਨਦਰ ਮਨੁੱਖੀ ਮਨ ਵਿਚ ਸਿਦਕ ਜਗਾਉਂਦੀ ਹੈ, ਤੇ ਅਰਦਾਸ ਸਿਦਕ ਦੀ ਬੋਲੀ ਹੈ। ਅਰਦਾਸ, ਵਾਹਿਗੁਰੂ ਦੀ ਬਖ਼ਸ਼ਿਸ਼ ਦਾ ਸ਼ੁਕਰਾਨਾ ਤੇ ਉਸ ਦੀ ਮੇਹਰ-ਨਦਰ ਦਾ ਇਕਬਾਲ ਹੈ।

ਅਰਦਾਸ ਤਾਂ ਹੋਂਦੀ ਹੀ ਕਿਸੇ ਪਿਆਰ ਵਾਲੇ ਰੱਬ ਅੱਗੇ ਹੈ। ਇਸ ਲਈ ਇਸ ਦੀ ਪ੍ਰਥਾ ਇਕੀਸ਼ਰਵਾਦੀ ਧਰਮਾਂ ਵਿਚ ਸਭ ਤੋਂ ਵੱਧ ਪ੍ਰਫੁਲਤ ਹੈ। ਬਹੁ-ਦੇਵਵਾਦੀ ਧਰਮਾਂ ਵਿਚ ਪੂਜਾ, ਅਰਚਾ, ਹੋਮ, ਯੱਗ ਆਦਿ ਕਰਮ ਹੀ ਬਹੁਤ ਕਰ ਵਿਗਸਦੇ ਹਨ। ਨਿਰੀਸ਼ਰਵਾਦੀ ਧਰਮਾਂ ਵਿਚ ਅਰਦਾਸ ਪੁੰਗਰਦੀ ਹੀ ਨਹੀਂ। ਜਦ ਸੁਣਨ ਵਾਲਾ ਹੀ ਕੋਈ ਨਹੀਂ ਤਾਂ ਅਰਦਾਸ ਕਿਸ ਅੱਗੇ ? ਇਸ ਦੇ ਬਾਵਜੂਦ, ਨਿਰੀਸ਼ਰਵਾਦੀ ਧਰਮਾਂ ਵਿਚ ਵੀ ਅਰਦਾਸ ਵਰਗੀ ਪ੍ਰਕਿਰਿਆ ਦੇ ਝਾਂਵਲੇ ਪੈਂਦੇ ਹਨ। ਪਰ ਐਸੀ ਇਕ-ਪੱਖੀ ਅਰਦਾਸ ਕੇਵਲ ਮਨੁੱਖੀ ਮਨ ਦੀ ਬਿਹਬਲਤਾ ਦਾ ਸੰਕੇਤ ਹੀ ਦੇਂਦੀ ਹੈ।

ਅਰਦਾਸ ਤਾਂ, ਅੰਸ਼ਿਕ ਮਨੁੱਖੀ ਪਿਆਰ ਦੀ ਅਨੰਤ ਰੱਬੀ ਪਿਆਰ ਵਿਚ ਲਿਵਲੀਨਤਾ ਦੀ ਤੜਪ ਹੈ। ਮਨੁੱਖੀ ਪਿਆਰ 'ਭਗਤੀ' ਰਾਹੀਂ ਪ੍ਰਗਟ ਹੁੰਦਾ ਹੈ, ਰੱਬੀ ਪਿਆਰ 'ਨਦਰ' ਰਾਹੀਂ। ਅਰਦਾਸ ਵਿਚ ਇਨ੍ਹਾਂ ਦੋਨਾਂ ਦਾ ਸੁਮੇਲ ਹੁੰਦਾ ਹੈ। ਅਰਦਾਸ ਦਾ ਜਨਮ ਭਗਤੀ ਭਾਵਨਾ ਤੋਂ ਹੈ, ਇਸ ਦਾ ਮੁਖ ਵਾਹਿਗੁਰੂ ਦੀ ਨਦਰ ਵਲ ਹੁੰਦਾ ਹੈ। ਨਦਰ-ਪ੍ਰਾਪਤੀ ਦੀ ਸੰਭਾਵਨਾ ਹੀ ਅਰਦਾਸ ਦੀ ਪ੍ਰੇਰਨਾ ਹੈ।

ਜਦ ਮਾਲਕ ਦੀ ਪਿਆਰ-ਨਦਰ ਉਪਰ ਭਰੋਸਾ ਮੌਲਦਾ ਹੈ ਤਾਂ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਇੱਛਾ ਅਰਦਾਸ ਬਣ ਕੇ ਉਮਲ੍ਹਦੀ ਹੈ।[1] ਤਦ ਉਸ ਰਜ਼ਾ ਵਾਲੇ ਦੇ ਹੁਕਮ ਨੂੰ ਬੁਝਣਾ ਹੀ ਅਰਦਾਸ ਦਾ ਮੰਤਵ ਬਣ ਜਾਂਦਾ ਹੈ। ਇਉਂ ਰਜ਼ਾ ਤੇ ਹੁਕਮ ਨਾਲ ਇਕਸੁਰਤਾ ਅਰਦਾਸ ਦਾ ਪ੍ਰਯੋਜਨ ਬਣ ਨਿਬੜਦਾ ਹੈ।

ਅਉਗਣਹਾਰ ਮਨੁੱਖ ਕਿਸੇ ਗੁਣ ਕਰਕੇ ਤਾਂ ਰੱਬ ਦੇ ਪਿਆਰ ਦਾ ਹੱਕਦਾਰ ਹੋ ਨਹੀਂ ਸਕਦਾ। ਉਹ ਤਾਂ ਬੇਵਸੀ ਦੀ ਵੇਦਨਾ ਨਾਲ ਪ੍ਰਭੂ ਅਗੇ ਬਖ਼ਸ਼ਿਸ਼ ਦੀ ਪੁਕਾਰ ਹੀ ਕਰ ਸਕਦਾ ਹੈ, ਦਇਆ ਦੀ ਅਰਦਾਸ ਹੀ ਕਰ ਸਕਦਾ ਹੈ।[2] ਵਾਹਿਗੁਰੂ ਦੀ ਨਦਰ ਤਾਂ ਹਰ ਵੇਲੇ ਹਰ ਥਾਂ ਵਰਤਦੀ ਪਈ ਹੈ। ਉਹ ਤਾਂ ਸਾਨੂੰ ਭੁਲੜਾਂ ਨੂੰ ਕਈ ਤਰੀਕਿਆਂ ਨਾਲ ਮਤ ਦੇਂਦੀ ਤੇ ਰਾਹੇ ਪਾਉਂਦੀ ਹੈ। ਪਰ ਬੁੱਧੀ ਹੋਛੀ ਹੋਣ ਕਾਰਨ ਅਸੀਂ ਸਮਝ ਨਹੀਂ ਸਕਦੇ, ਤੇ ਉਸੇ ਤਰ੍ਹਾਂ ਪਾਪ-ਅਪਰਾਧ ਵਿਚ ਖਚਿਤ ਹੋਏ ਰਹਿੰਦੇ ਹਾਂ। ਇਸ ਵਿਚੋਂ ਨਿਕਲਣ ਲਈ ਵੀ ਅਰਦਾਸ ਰਾਹੀਂ ਦੁਹਾਈ ਪਾਉਣੀ ਹੀ ਬਣਦੀ ਹੈ :

**ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ।**
**ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ।**

*—ਧਨਾਸਰੀ ਮ: ੫ (674/3)*

---

1. ਜੇਤਾ ਦੇਹਿ ਤੇਤਾ ਹਉ ਖਾਉ। ਬਿਆ ਦਰੁ ਨਾਹੀ ਕੈ ਦਰਿ ਜਾਉ।
ਨਾਨਕੁ ਏਕ ਕਹੈ ਅਰਦਾਸਿ। ਜੀਉ ਪਿੰਡੁ ਸਭੁ ਤੇਰੈ ਪਾਸਿ। *—ਸਿਰੀ ਰਾਗੁ ਮ: ੧ (25/9)*
2. ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ।
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ। *—ਗਉੜੀ ਚੇਤੀ ਮ: ੧ (156/14)*

ਇਹ ਦੁਹਾਈ ਆਤਮ-ਸਮਰਪਨ ਦੀ ਦੁਹਾਈ ਹੈ ਜੋ ਰੱਬ ਦੀ ਮਿਹਰਾਮਤ ਨੂੰ ਆਪਣੀ ਜ਼ਿੰਦਗੀ ਵਿਚ ਆਉਣ ਦਾ ਸੱਦਾ ਦੇਂਦੀ ਹੈ—ਐਸੀ ਦੁਹਾਈ ਅਰਦਾਸ ਦੇ ਅਨੁਭਵ ਦਾ ਕੇਂਦਰ ਹੁੰਦੀ ਹੈ।

ਧਰਮ ਦਾ ਦੂਜਾ ਪੱਖ ਸਦਾਚਾਰ ਦਾ ਪੱਖ ਹੈ। ਜੁਗਾਂ ਜੁਗਾਂਤਰਾਂ ਤੋਂ ਧਰਮ ਮਨੁੱਖ ਦੀਆਂ ਸਦਾਚਾਰਕ ਕਦਰਾਂ-ਕੀਮਤਾਂ ਦਾ ਸੋਮਾ ਰਿਹਾ ਹੈ। ਦਰਸ਼ਨ ਵੀ ਮਨੁੱਖੀ ਸਦਾਚਾਰ ਦੇ ਨੇਮਾਂ ਦੀ ਖੋਜ ਕਰਦਾ ਹੈ। ਨੀਤੀ ਸ਼ਾਸਤ੍ਰ ਇਸੇ ਖੋਜ ਦਾ ਸਿੱਟਾ ਹੁੰਦੇ ਹਨ। ਪਰ ਇਹ ਨੀਤੀ ਸ਼ਾਸਤ੍ਰ ਮਨੁੱਖੀ ਸਦਾਚਾਰ ਨੂੰ ਕਦੇ ਵੀ ਸੇਧ ਨਹੀਂ ਦੇ ਸਕੇ। ਧਰਮ ਨੇ, ਇਸ ਦੇ ਟਾਕਰੇ, ਜੋ ਵੀ ਸਦਾਚਾਰਕ ਨੇਮ ਜੁਟਾਏ, ਧਰਮ ਦੇ ਅਨੁਯਾਈਆਂ ਸਹਿਜੇ ਹੀ ਸ੍ਵੀਕਾਰ ਕਰ ਲਏ। ਨੀਤੀ ਸ਼ਾਸਤ੍ਰ ਭਾਵੁਕ ਨਿੱਘ ਤੋਂ ਕੋਰੇ ਊਣੇ ਹੁੰਦੇ ਹਨ। ਇਸ ਲਈ ਮਨੁੱਖੀ ਮਨ ਨੂੰ ਪ੍ਰੇਰਨਾ ਨਹੀਂ ਦੇ ਸਕਦੇ। ਅਨੁਭਵੀ ਧਰਮ ਪਾਸ ਭਾਵੁਕ ਨਿੱਘ ਹੁੰਦੀ ਹੈ। ਇਸ ਲਈ ਉਹ ਮਨੁੱਖੀ ਮਨ ਨੂੰ ਪ੍ਰੇਰਨਾ ਦੇਣ ਦੇ ਸਮਰੱਥ ਹੁੰਦਾ ਹੈ।

ਮਾਨਵੀ ਸਦਾਚਾਰ ਦਾ ਮੂਲ ਸੋਮਾ ਵੀ, ਵੇਖਿਆ ਜਾਵੇ, ਤਾਂ ਪਿਆਰ ਹੀ ਹੈ। ਮਨੁੱਖ ਵੀ ਇਸੇ ਲਈ ਪਿਆਰ ਕਰ ਸਕਦਾ ਹੈ ਕਿਉਂਕਿ ਰੱਬ ਉਸ ਨੂੰ ਪਿਆਰ ਕਰਨ ਦੀ ਜਾਚ ਸਿਖਾਲਦਾ ਹੈ। ਜਿਸ ਪਾਸੋਂ ਸਾਨੂੰ ਅਨੰਤ ਪਿਆਰ ਮਿਲਦਾ ਹੈ, ਉਸ ਮਾਲਕ ਨੂੰ ਵਾਪਸ ਪਿਆਰ ਕਰਨਾ ਵੀ ਤਾਂ ਸਾਡਾ ਫ਼ਰਜ਼ ਬਣਦਾ ਹੈ। ਇਥੋਂ ਹੀ, ਸਮਝੋ, ਸਾਰੇ ਫ਼ਰਜ਼ਾਂ ਦਾ ਮੁੱਢ ਬੱਝਦਾ ਹੈ। ਰੱਬ ਦੀ ਪ੍ਰੀਤ ਮਨੁੱਖ ਲਈ ਸਭ ਤੋਂ ਵੱਡਾ ਫ਼ਰਜ਼ ਹੈ। ਜੋ ਰੱਬ ਨੂੰ ਪਿਆਰ ਨਹੀਂ ਕਰਦਾ, ਉਹ ਤਾਂ ਇਕ ਜੀਉਂਦੀ ਲੋਥ ਵਾਕਣ ਹੈ।[1]

ਜਿਨ੍ਹਾਂ ਨੇ ਵੀ ਸੱਚੀ ਮੁੱਚੀ ਰੱਬ ਨੂੰ ਪਿਆਰ ਕੀਤਾ ਹੈ, ਉਹਨਾਂ ਨੇ ਰੱਬ ਦੇ ਜੀਆਂ ਨੂੰ ਪਿਆਰ ਕੀਤਾ ਹੈ—ਬਿਨਾ ਵਿਤਕਰੇ, ਬਿਨਾ ਭੇਦ ਭਾਵ ਦੇ। ਉਹ ਤਾਂ ਜੀਉਂਦੇ ਹੀ ਹੋਰਾਂ ਲਈ ਹਨ। ਉਹਨਾਂ ਦੇ ਤਾਂ ਬਿਗਾਨੇ ਵੀ ਆਪਣੇ ਹੋ ਗਏ ਹੁੰਦੇ ਹਨ। ਅਤਿ ਨਿੰਮ੍ਰਤਾ ਨਾਲ ਉਹ ਸਭ ਦੀ ਸੇਵਾ ਕਰਦੇ ਹਨ, ਕਿਉਂਜੁ ਸੇਵਾ ਪਿਆਰ ਦਾ ਸੁਭਾਉ ਹੈ। ਇਉਂ ਵੇਖੀਏ ਤਾਂ ਮਨੁੱਖੀ ਪਿਆਰ, ਦੈਵੀ ਪਿਆਰ ਦੀ ਹੀ ਗੂੰਜ ਦਿਸ ਆਉਂਦਾ ਹੈ।

ਜਦੋਂ ਵੀ ਕਿਸੇ ਨੂੰ ਕੋਈ ਪਿਆਰ ਨਸੀਬ ਹੁੰਦਾ ਹੈ, ਉਸ ਦਾ ਅਧਿਕਾਰੀ ਬਣਿਆ ਰਹਿਣਾ ਉਸ ਦਾ ਫ਼ਰਜ਼ ਹੋ ਜਾਂਦਾ ਹੈ। ਇਹ ਫ਼ਰਜ਼ ਹੀ ਪਿਆਰ ਦੀ ਆਜ਼ਮਾਇਸ਼ ਹੁੰਦਾ ਹੈ। ਜੇਕਰ ਰੱਬ ਦਾ ਅਨੰਤ ਪਿਆਰ ਸਾਨੂੰ ਨਸੀਬ ਹੈ, ਤਾਂ ਉਸ ਦਾ ਹੱਕਦਾਰ ਹੋਣਾ ਵੀ ਸਾਡੇ ਲਈ ਲਾਜ਼ਮ ਹੈ। ਇਸ ਮਿਹਰਾਮਤ ਦਾ ਸੋਮਾ ਜੇ ਕਦੇ ਬੰਦ ਨਹੀਂ ਹੋਂਦਾ, ਤਾਂ ਸਾਡੀ ਜ਼ਿੰਦਗੀ ਵੀ ਇਕ ਅਵਿਰਲ ਆਜ਼ਮਾਇਸ਼ ਹੈ। ਜਿਤਨੇ ਵਧ ਅਸੀਂ ਵਰੋਸਾਏ ਹਾਂ, ਉਤਨੀ ਵੱਡੀ ਸਾਡੀ ਆਜ਼ਮਾਇਸ਼ ਹੈ।

ਰੱਬ ਦਿਸਦਾ ਨਹੀਂ, ਦੁਨੀਆ ਉਘੜ-ਦੁਘੜੀ ਹੈ, ਤੇ ਚੇਤਨਾ ਸਾਡੀ ਅਸਤ ਵਿਅਸਤ। ਸਾਡੀ ਦੁਸ਼ਵਾਰੀ ਕੇਡੀ ਵੱਡੀ ਹੈ ? ਐਪਰ ਇਸੇ ਵਿਚ ਹੀ ਸਾਡੀ ਸਦਾਚਾਰਕ ਸੋਝੀ ਦਾ ਰਾਜ਼ ਹੈ। ਜੇਕਰ ਰੱਬ ਵੀ ਪ੍ਰਤੱਖ ਹੁੰਦਾ, ਦੁਨੀਆ ਵਿਚ ਵੀ ਕੋਈ ਬੇਤਰਤੀਬੀ ਨ ਹੁੰਦੀ, ਤੇ ਸਾਡੀ ਚੇਤਨਾ ਵੀ ਸ੍ਵੱਛ ਤੇ ਨਿਰਭਰਮ ਹੁੰਦੀ ਤਾਂ ਚੰਗੇ-ਮੰਦੇ ਦੀ ਤਮੀਜ਼

---

1. ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ।
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ। *—ਗਉੜੀ ਮ: ੫ (253/9)*

ਦੀ ਗੁੰਜਾਇਸ਼ ਕਿਥੇ ਰਹਿ ਜਾਂਦੀ ? ਪਰ ਚੰਗੇ ਜਾਂ ਮੰਦੇ ਕੰਮ ਕਰ ਸਕਣ ਦੀ ਖੁਲ੍ਹ ਵਿਚ ਹੀ ਸਾਡੀ ਆਜ਼ਮਾਇਸ਼ ਵੀ ਹੈ। ਜ਼ਿੰਦਗੀ ਹਰ ਕਦਮ ਤੇ ਸਾਨੂੰ ਕੋਈ ਪ੍ਰਸ਼ਨ ਪਾਉਂਦੀ ਹੈ, ਸਾਡੇ ਪਿਆਰ ਨੂੰ ਚੁਨੌਤੀ ਦਿੰਦੀ ਹੈ। ਇਨ੍ਹਾਂ ਪ੍ਰਸ਼ਨਾਂ ਦਾ ਜੇਕਰ ਭੈੜਾ ਉੱਤਰ ਦਿਆਂਗੇ, ਤਾਂ ਰੱਬ ਦੀ ਮੇਹਰ ਦੇ ਭਾਗੀ ਨਹੀਂ ਰਹਾਂਗੇ। ਰੱਬ ਭਾਵੇਂ ਆਪਣੀ ਨਦਰ ਅਪੁੱਠੀ ਨ ਕਰੇ, ਅਸੀਂ ਆਪਣੀ ਹੋਂਦ ਨੂੰ ਨਿਰਾਰਥਕ ਜ਼ਰੂਰ ਬਣਾ ਲੈਂਦੇ ਹਾਂ। ਪਦਾਰਥਕ ਪਤਨ ਸਾਡਾ ਭਾਵੇਂ ਨ ਭੀ ਹੋਵੇ, ਮਾਨਸਿਕ ਤੌਰ ਤੇ ਅਸੀਂ ਜ਼ਰੂਰ ਡਿਗ ਜਾਂਦੇ ਹਾਂ। ਹਰ ਤਰ੍ਹਾਂ ਦੇ ਐਸ਼ਵਰਜ ਦੇ ਬਾਵਜੂਦ ਵੀ ਜ਼ਿੰਦਗੀ ਸਖਣੀ ਤੇ ਉੱਦੇਸ਼-ਹੀਣ ਹੋ ਜਾਂਦੀ ਹੈ। ਦੂਜੇ ਹੱਥ, ਇਹਨਾਂ ਪ੍ਰਸ਼ਨਾਂ ਦਾ ਜੇ ਅਸੀਂ ਸੁਚੱਜਾ ਉੱਤਰ ਦੇਂਦੇ ਹਾਂ ਤਾਂ ਸਾਡੇ ਆਤਮਕ ਜੀਵਨ ਦਾ ਵਿਗਾਸ ਹੁੰਦਾ ਹੈ; ਗੁਝੇ ਰਹੱਸ ਖੁਲ੍ਹਦੇ ਹਨ; ਤੇ ਜ਼ਿੰਦਗੀ ਵਿਚ ਇਕ ਭਰਪੂਰਤਾ ਪ੍ਰਵੇਸ਼ ਕਰਦੀ ਹੈ।

ਇੱਥੇ ਅਸੀਂ ਇਕ ਪ੍ਰਸ਼ਨ ਉਠਾ ਸਕਦੇ ਹਾਂ : ਜੇਕਰ ਸਾਡੀ ਚੇਤਨਾ ਵੀ ਧੁੰਧਲੀ ਹੈ, ਤੇ ਮਾਇਆ ਵੀ ਇਸ ਦੇ ਗਿਰਦ ਘੇਰਾ ਘੱਤੀ ਬੈਠੀ ਹੈ, ਤਾਂ ਸਾਨੂੰ ਚੰਗੇ-ਮੰਦੇ ਦੀ ਪਛਾਣ ਹੋ ਕਿਵੇਂ ਸਕਦੀ ਹੈ ? ਇਸ ਦਾ ਉੱਤਰ ਤਾਂ ਇਹ ਹੈ ਕਿ ਜਿਸ ਨੇ ਸਾਡੀ ਚੰਗਿਆਈ-ਮੰਦਿਆਈ ਜੋਖਣੀ ਹੈ, ਉਸੇ ਦੀ ਸਲਾਹ ਲੈ ਲਈ ਜਾਵੇ। ਅਰਦਾਸ ਇਸੇ ਸਲਾਹ ਮਸਲਤ ਦਾ ਸਾਧਨ ਹੈ।

ਅਰਦਾਸ ਤੇ ਕਰਮਾਂ ਦੇ ਪਰਸਪਰ ਸੰਬੰਧ ਬਾਰੇ ਇਕ ਗ਼ਲਤ-ਫ਼ਹਿਮੀ ਬੜੀ ਪ੍ਰਚਲਤ ਹੈ। ਉਹ ਇਹ ਹੈ ਕਿ ਬੁਨਿਆਦੀ ਮਹੱਤਾ ਕਰਮ ਦੀ ਮੰਨੀ ਜਾਂਦੀ ਹੈ ਤੇ ਸਮਝਿਆ ਜਾਂਦਾ ਹੈ ਕਿ ਅਰਦਾਸ ਉਸ ਵਿਚ ਸਹਾਇਤਾ ਪ੍ਰਾਪਤ ਕਰਨ ਦਾ ਸਾਧਨ ਹੈ। ਦਰਅਸਲ ਬੁਨਿਆਦੀ ਮਹੱਤਾ ਅਰਦਾਸ ਦੀ ਹੈ; ਕਰਮਾਂ ਥਾਣੀ ਇਸ ਦਾ ਪਰਤਾਵਾ ਹੁੰਦਾ ਹੈ।

ਜੇਕਰ ਰੱਬ ਦੀ ਹੋਂਦ 'ਆਦਿ ਸੱਚ', 'ਜੁਗਾਦਿ ਸੱਚ', 'ਹੈ ਭੀ ਸੱਚ' ਤੇ 'ਹੋਸੀ ਭੀ ਸੱਚ' ਹੈ ਤਾਂ ਚੰਗੇ ਮੰਦੇ ਕਰਮਾਂ ਦਾ ਪ੍ਰਮਾਣ ਵੀ ਸੱਚ ਹੈ। ਪਾਪ, ਇਸ ਪੱਖੋਂ, ਕਿਸੇ ਨਾਫ਼ੁਰਮਾਨੀ ਜਾਂ ਅਵੱਗਿਆ ਦਾ ਨਾਮ ਨਹੀਂ, ਸੱਚ ਤੋਂ ਘੁੱਥੇ ਹੋਣ ਦਾ ਨਾਮ ਹੈ; ਆਪਣੇ ਅਸਲੇ ਤੋਂ ਬੇਮੁਖ ਹੋਣ ਦਾ ਨਾਮ ਹੈ। ਅਸਲੇ ਤੋਂ ਸਾਡੀ ਬੇਗਾਨਗੀ ਝਟ ਸਾਡੇ ਸਦਾਚਾਰ ਵਿਚ ਝਲਕਣ ਲਗ ਪੈਂਦੀ ਹੈ। ਏਹੋ ਅਸਲ ਬਦੀ ਹੈ। ਅਰਦਾਸ, ਆਪਣੇ ਅਸਲੇ ਨਾਲ ਮੁੜ ਇਕਸੁਰਤਾ ਪ੍ਰਾਪਤ ਕਰਨ ਦਾ ਗਾਡੀ-ਰਾਹ ਹੈ। ਇਸ ਰਾਹੀਂ ਪਾਪਾਂ ਦੀ ਮੈਲ ਉਤਰਦੀ ਹੈ। ਜਿਸ ਦੇ ਜੀਵਨ ਵਿਚ ਅਰਦਾਸ ਪ੍ਰਵੇਸ਼ ਕਰ ਲੈਂਦੀ ਹੈ, ਉਸ ਦੇ ਵਿਹਾਰ ਵਿਚ ਸੁੱਚਮ ਤੇ ਚਲਨ ਵਿਚ ਪ੍ਰਪੱਕਤਾ ਆਪ-ਮੁਹਾਰੇ ਝਲਕਣ ਲਗ ਪੈਂਦੀ ਹੈ। ਉਸ ਦਾ ਸ਼ਬਦ ਸੱਚੀ ਟਕਸਾਲ ਵਿਚ ਘੜਿਆ ਜਾਂਦਾ ਹੈ। ਜੀਵਨ ਦੈਵੀ ਰੰਗਣ ਵਿਚ ਰੰਗਿਆ ਜਾਂਦਾ ਹੈ।

੫

## ਅਰਦਾਸ ਕਿਸ ਅੱਗੇ ?

ਦਾਤਾਰ ਨਿਰੰਕਾਰ ਤੋਂ ਛੁਟ ਅਰਦਾਸ ਕਿਸੇ ਹੋਰਸ ਅੱਗੇ ਕਰਨੀ ਨਹੀਂ ਬਣਦੀ। ਆਪਣੀ ਅਰਜ਼ ਤਾਂ ਓਸੇ ਅੱਗੇ ਗੁਜ਼ਾਰਨੀ ਵਾਜਬ ਹੈ ਜੋ ਉਸ ਨੂੰ ਪੂਰਿਆਂ ਕਰਨ ਦੇ ਸਮਰਥ ਹੋਵੇ। ਜੋ ਦੇ ਸਕਦਾ ਹੋਵੇ, ਉਸੇ ਨੂੰ ਚਿਤਾਰਨਾ ਬਣਦਾ ਹੈ,[1] ਜੋ ਦੇਂਦਿਆਂ ਕਦੇ ਹੱਥ ਪਿੱਛੇ ਨ ਕਰੇ;[2] ਜੋ ਦੇ ਕੇ ਪਛਤਾਵੇ ਕਦੇ ਨ।[3] ਐਸਾ ਦਾਤਾ ਤਾਂ ਕੇਵਲ ਇਕੋ ਹੈ। ਇਸ ਲਈ :

**ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ।**

*—ਜੈਤਸਰੀ ਵਾਰ ਮ: ੫ (700/10)*

ਲੋੜਾਂ ਮਾਰੇ ਜੀਆਂ ਦੀਆਂ ਲੋੜਾਂ ਵੱਡੀਆਂ ਤੇ ਨਜ਼ਰਾਂ ਹੋਛੀਆਂ ਹੁੰਦੀਆਂ ਹਨ। ਉਹ ਹੱਥ ਅੱਡਣ ਹੀ ਜਾਣਦੇ ਹਨ; ਇਹ ਨਹੀਂ ਜਾਣਦੇ, ਕਿਸ ਅੱਗੇ ਅਡਣਾ ਚਾਹੀਦਾ ਹੈ। ਵਾਹਿਗੁਰੂ ਬਾਰੇ ਉਨ੍ਹਾਂ ਸੁਣਿਆ ਹੀ ਹੈ, ਉਸ ਨੂੰ ਵੇਖਿਆ ਕਦੇ ਨਹੀਂ। ਅਣਦਿਸਦੇ ਅੱਗੋਂ ਹੱਥ ਅਡ਼ਣ ਦਾ ਭਰਵਾਸਾ ਨਹੀਂ ਬੰਨ੍ਹ ਸਕਦੇ। ਦਿਸਦੇ ਦੀ ਟੇਕ ਹੀ ਭਾਲਦੇ ਫਿਰਦੇ ਹਨ—ਮਨੁੱਖੀ ਟੇਕ ਹੀ ਢੂੰਡਦੇ ਹਨ। ਪਰ ਜਦੋਂ ਮਾਨੁਖ ਅੱਗੇ ਹੱਥ ਅਡ ਬਹਿੰਦੇ ਹਨ ਤਾਂ ਪ੍ਰਤੀਤ ਕਰਦੇ ਹਨ :

**ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ।**

*—ਗੂਜਰੀ ਮ: ੫ (497/2)*

ਮਨੁੱਖ ਕਿਹੜੇ ਅੱਗੇ ਹੱਥ ਅਡੀਏ ? ਕਿਹੜਾ ਹੈ ਜੋ ਆਪ ਲੋੜਵੰਦ ਨਹੀਂ ? ਕੋਈ ਲੋੜਵੰਦ ਹੈ, ਕੋਈ ਸ਼ੂਮ ਹੈ, ਕੋਈ ਦੇ ਕੇ ਪਛਤਾਉਂਦਾ ਹੈ, ਕੋਈ ਲੱਜਿਤ ਕਰਦਾ ਹੈ। ਫਿਰ ਇਹਨਾਂ ਕੋਲ ਕਿਉਂ ਮੰਗਣ ਜਾਈਏ ?

**ਹਉ ਮਾਗਉ ਆਨ ਲਜਾਵਉ।**
**ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ।**

*—ਆਸਾ ਮ: ੫ (401/7)*

ਇਸ ਲਈ ਵਾਜਬ ਤਾਂ ਏਹੋ ਹੈ :

---

1. ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ। *—ਗਉੜੀ ਵਾਰ ਮ: ੫ (320/4)*
2. ਦੇਦਾ ਦੇ ਲੈਦੇ ਥਕਿ ਪਾਹਿ। *—ਜਪੁ (2/2)*
3. ਦੇਹਿ ਨ ਪਛੋਤਾਇ। *—ਸੋਰਠਿ ਵਾਰ ਮ: ੪, ਸਲੋਕ ਮ: ੩ (653/16)*

ਦਾਤਾ ਓਹ ਨ ਮੰਗੀਐ ਫਿਰ ਮੰਗਣ ਜਾਈਐ।
ਹੋਛਾ ਸ਼ਾਹ ਨ ਕੀਚਈ ਫਿਰ ਪਛੋਤਾਈਐ। —*ਵਾਰਾਂ ਭਾ: ਗੁਰਦਾਸ (27 : 15)*

ਮਨੁੱਖ ਦਾ ਆਸਰਾ ਤਾਂ ਨਿੱਪਟ ਬਿਰਥਾ ਹੈ।[1] ਦਾਤਾ ਕੇਵਲ ਇਕ ਹੈ, ਹੋਰ ਤਾਂ ਸਭ ਮੰਗਣਹਾਰ ਹਨ। ਸ਼ਹਿਨਸ਼ਾਹ ਵੀ ਉਸ ਦੇ ਦਰ ਤੇ ਮੰਗਤੇ ਹਨ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ : ਮਹਾਰਾਜਾ ਰਣਜੀਤ ਸਿੰਘ ਜਮਰੌਦ ਦੀ ਜੰਗ ਲਈ ਚੜ੍ਹੇ ਤਾਂ ਰਸਤੇ ਵਿਚ ਮਹਾਂ ਪੁਰਖਾਂ ਦਾ ਡੇਰਾ ਸੀ। ਉਥੇ ਪੁੱਜੇ ਤੇ ਮਹਾਂ ਪੁਰਖਾਂ ਪਾਸ ਸਫਲਤਾ ਲਈ ਅਰਦਾਸ ਦੀ ਬੇਨਤੀ ਕੀਤੀ। ਅਰਦਾਸ ਹੋਈ। ਮਹਾਰਾਜੇ ਨੂੰ ਮੁਹਿੰਮ ਵਿਚ ਕਾਮਯਾਬੀ ਹੋਈ। ਪਰਤਦਿਆਂ ਮਹਾਰਾਜਾ ਫਿਰ ਉਸੇ ਡੇਰੇ ਤੇ ਪੁਜਾ ਤੇ ਮਹਾਂ ਪੁਰਖਾਂ ਨੂੰ ਕਹਿਣ ਲੱਗਾ, "ਇਸ ਡੇਰੇ ਦੀ ਅਰਦਾਸ ਸਦਕਾ ਮੇਰੀ ਜਿੱਤ ਹੋਈ ਹੈ। ਮੈਂ ਇਸ ਡੇਰੇ ਨੂੰ ਕੁਝ ਦਾਨ ਦੇਣਾ ਚਾਹੁੰਦਾ ਹਾਂ।" ਮਹਾਂ ਪੁਰਖਾਂ ਆਖਿਆ, "ਮਹਾਰਾਜਾ! ਤੂੰ ਕੀ ਦੇ ਸਕਦਾ ਹੈਂ ?" ਬੋਲਿਆ, "ਜੋ ਵੀ ਤੁਹਾਨੂੰ ਚਾਹੀਦਾ ਹੋਵੇ, ਦੱਸੋ!" ਮਹਾਂ ਪੁਰਖਾਂ ਹੱਸ ਕੇ ਕਿਹਾ, "ਜਾਣ ਲਗਿਆਂ ਤਾਂ ਮਹਾਰਾਜਾ, ਤੂੰ ਏਥੇ ਮੰਗਤਾ ਬਣ ਕੇ ਆਇਆ ਸੈਂ, ਹੁਣ ਪਰਤਦਿਆਂ ਦਾਤਾ ਕਿਵੇਂ ਹੋ ਗਿਐਂ ?" ਸ਼ਰਮ ਨਾਲ ਮਹਾਰਾਜੇ ਦੀਆਂ ਅੱਖਾਂ ਝੁਕ ਗਈਆਂ।

ਏਮਨਾਬਾਦ ਵਿਖੇ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਬਰ ਨਾਲ ਮੁਲਾਕਾਤ ਹੋਈ ਤਾਂ ਬਾਬਰ ਨੇ ਕਿਹਾ, "ਮੈਥੋਂ ਜੋ ਚਾਹੋ, ਮੰਗ ਲਉ।" ਅੱਗੋਂ ਬਾਬੇ ਨੇ ਕਿਹਾ, "ਸਾਡੀ ਟੇਕ ਤਾਂ ਇਕ ਅਕਾਲ ਪੁਰਖ ਉਤੇ ਹੈ। ਉਹ ਬਿਨ-ਮੰਗਿਆਂ ਹੀ, ਮੈਨੂੰ ਜੋ ਚਾਹੀਦਾ ਹੈ, ਦੇਈ ਜਾਂਦਾ ਹੈ।" ਇਕ ਜਨਮ ਸਾਖੀ ਅਨੁਸਾਰ ਗੁਰੂ ਬਾਬੇ ਨੇ ਕਿਹਾ :

ਕਹਿ ਨਾਨਕ ਸੁਣ ਬਾਬਰ ਮੀਰ। ਤੁਝ ਤੇ ਮਾਗੇ ਸੁ ਅਹਿਮਕ ਫ਼ਕੀਰ!

ਜੇਕਰ ਸ਼ਹਿਨਸ਼ਾਹ ਵੀ ਮੰਗਤੇ ਹਨ, ਤਾਂ ਮੰਗਣਾ ਕੇਵਲ ਉਸੇ ਮਾਲਕ ਤੋਂ ਬਣਦਾ ਹੈ ਜਿਸ ਪਾਸੋਂ ਸਦਾ ਮਿਲਣ ਦੀ ਆਸ ਹੋਵੇ :

ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ਹ ਹੀ ਤੇ ਮੇਰੋ ਨਿਸਤਾਰ।

—*ਬਿਲਾਵਲੁ ਕਬੀਰ (856/17)*

ਇਸ ਸੰਸਾਰ ਵਿਚ ਸਭ ਮੰਗਤੇ ਹੀ ਮੰਗਤੇ ਹਨ। ਦਾਤਾ ਤਾਂ ਪ੍ਰਤਿਪਾਲਣਹਾਰ ਪ੍ਰਭੂ ਇਕੋ ਹੈ, ਜੋ ਹਰੇਕ ਨੂੰ ਆਪਣੇ ਭਾਣੇ ਵਿਚ ਦਾਨ ਕਰੀ ਤੁਰੀ ਜਾਂਦਾ ਹੈ,[2] ਤੇ ਜਿਸ ਦੀਆਂ ਦਾਤਾਂ ਵਿਚ ਤੋਟ, ਨ ਕਦੇ ਆਈ ਹੈ, ਨ ਕਦੇ ਆਉਣੀ ਹੈ।[3]

ਸੰਸਾਰਕ ਆਸਰੇ ਸਭ ਚਲਾਏਮਾਨ ਹਨ। ਜਿਸ ਦਾ ਆਪਣਾ ਪਲ ਭਰ ਦਾ ਵਿਸਾਹ ਨਹੀਂ, ਉਸ ਦਾ ਭਰਵਾਸਾ ਕਿਹਾ ? ਜਿਸ ਦਾ ਆਪਣਾ ਬਣਿਆ ਰਹਿਣਾ ਹੀ ਸ਼ੱਕੀ ਹੋਵੇ, ਉਸ ਦਾ ਆਸਰਾ ਕੀ ਵੇਖਣਾ ?

ਤਾਹੀ ਕੋ ਧਿਆਨ ਪ੍ਰਮਾਨ ਹੀਏ ਜੋ ਥਾ ਅਬ ਹੈ ਅਰੁ ਆਗੈ ਊ ਹ੍ਵੈ ਹੈ।

—*ਦਸਮ ਗ੍ਰੰਥ : ਤੇਤੀ ਸਵੈਯੇ, ੧੬-੪*

---

1. ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ। ਦੇਵਨ ਕਉ ਏਕੈ ਭਗਵਾਨੁ।
ਜਿਸ ਕੈ ਦੀਐ ਰਹੈ ਅਘਾਇ। ਬਹੁਰਿ ਨ ਤ੍ਰਿਸਨਾ ਲਾਗੈ ਆਇ। —*ਗਉੜੀ ਮ: ੫ (281/3)*
2. ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ। —*ਸੋਰਠਿ ਮ: ੫ (613/18)*
3. ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ।
ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ। —*ਗਉੜੀ ਬਾਵਨ ਅਖਰੀ ਮ: ੫ (257/10)*

ਡਰਾਂ, ਖ਼ਤਰਿਆਂ ਵੇਲੇ ਅਸੀਂ ਸੁਭਾਵਕ ਹੋਰਨਾਂ ਵਲ ਮਦਦ ਲਈ ਝਾਕਦੇ ਹਾਂ। ਪਰ ਉਹਨਾਂ ਵਲ ਕੀ ਝਾਕਣਾ ਜਿਹੜੇ ਆਪ ਭੈ-ਗ੍ਰਸਤ ਹਨ। ਅਸੀਂ ਰਲ ਮਿਲ ਕੇ ਕਿਸੇ ਨਿਕੇ ਮੋਟੇ ਖ਼ਤਰੇ ਨੂੰ ਭਾਵੇਂ ਟਾਲ ਸਕੀਏ, ਪਰ ਸੱਚ ਮੁੱਚ ਦੇ ਭੈ ਨੂੰ ਨਹੀਂ ਹਟਾ ਸਕਦੇ। ਸੱਚ ਮੁੱਚ ਦਾ ਭਉ ਤਾਂ ਅਸਲ ਵਿਚ ਮੌਤ ਦਾ ਹੀ ਭਉ ਹੈ। ਐਸਾ ਭਉ ਤਾਂ ਓਹੀ ਮਿਟਾ ਸਕਦਾ ਹੈ ਜੋ ਆਪ ਨਿਰਭਉ ਹੋਵੇ।

**ਨਿਰਭਉ ਜਪੈ ਸਗਲ ਭਉ ਮਿਟੈ।**
**ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ।** *—ਗਉੜੀ ਮ: ੫ (293/8)*

ਦੇਵੀ ਦੇਵਤੇ ਸਾਰੇ ਭੈ-ਗ੍ਰਸਤ ਹਨ। ਇਕ ਦੂਸਰੇ ਤੋਂ ਹੀ ਡਰਦੇ ਫਿਰਦੇ ਹਨ। ਇਕ ਦੂਸਰੇ ਦੀ ਸ਼ਕਤੀ ਤੋਂ, ਇਕ ਦੂਸਰੇ ਦੇ ਸਰਾਪਾਂ ਤੋਂ ਭੈ ਖਾਂਦੇ ਫਿਰਦੇ ਹਨ। ਦੇਵਤਿਆਂ ਦਾ ਰਾਜਾ ਇੰਦਰ, ਉਹ ਵੀ ਆਪ ਭੈ ਵਿਚ ਹੈ। ਧਰਮ ਰਾਜਾ ਵੀ, ਸਾਰਾ ਸੰਸਾਰ ਜਿਸ ਦੇ ਨਿਯੰਤ੍ਰਣ ਵਿਚ ਹੈ, ਭੈ ਵਿਚ ਜੀਊਂਦਾ ਹੈ:

**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ।**
**ਭੈ ਵਿਚਿ ਰਾਜਾ ਧਰਮ ਦੁਆਰੁ।** *—ਵਾਰ ਆਸਾ ਮ: ੧ (464/13)*

ਦੇਵੀ ਦੇਵਤੇ ਸਾਡਾ ਭੈ ਕਿਵੇਂ ਦੂਰ ਕਰ ਸਕਦੇ ਹਨ? ਇਹ ਸਭ ਤਾਂ ਇਕ ਦੂਜੇ ਤੋਂ ਖੁਣਸ ਵੀ ਖਾਂਦੇ ਹਨ। ਦੇਵੀ ਦੇਵਤੇ ਹੀ ਨਹੀਂ, ਕਈ ਧਰਮਾਂ ਵਿਚ ਤਾਂ ਰੱਬ ਨੂੰ ਵੀ ਖੁਣਸੀ ਹੀ ਸੰਕਲਪਿਆ ਗਿਆ ਹੈ। ਸਾਮੀ ਧਰਮ ਇਕੀਸ਼ਰਵਾਦੀ ਹਨ, ਪਰ ਆਪਣੇ ਰੱਬ ਨੂੰ ਖੁਣਸੀ ਰੱਬ ਹੀ ਸਥਾਪਿਤ ਕਰਦੇ ਹਨ। ਉਹਨਾਂ ਦੇ ਵਿਸ਼ੇਸ਼ ਰੱਬ ਉਪਰ ਹੀ ਯਕੀਨ ਕਰੋ ਤਾਂ ਹੀ ਤੁਸੀਂ ਬਖ਼ਸ਼ੇ ਜਾਓਗੇ। ਨਹੀਂ, ਤਾਂ ਤੁਹਾਨੂੰ ਕਾਫ਼ਰ ਗਰਦਾਨਿਆ ਜਾਵੇਗਾ, ਤੇ ਰੱਬ ਤੁਹਾਡੀ ਰਾਖੀ ਨਹੀਂ ਕਰੇਗਾ। ਸਿਖ ਧਰਮ ਦਾ ਰੱਬ ਤਾਂ ਸੁਧਾ ਪਿਆਰ ਹੈ, ਸਦਾ ਨਿਰਵੈਰ! ਸਭ ਦੀ ਸੰਭਾਲਨਾ ਕਰਦਾ ਹੈ—ਪਾਪੀਆਂ, ਪੁੰਨੀਆਂ ਸਭ ਦੀ। ਪਾਪੀਆਂ ਨੂੰ ਤਾਰਨਾ ਤਾਂ ਉਸ ਦਾ ਵਿਸ਼ੇਸ਼ ਸੁਭਾਉ ਹੈ।[1] ਉਸ ਦੀ ਅਮਾਨ ਤਾਂ ਗੁਨਾਹੀਆਂ ਨੂੰ ਵੀ ਹਾਸਲ ਹੈ। ਖਤੇ ਕਰਨ ਵਾਲਿਆਂ ਤੇ ਵੀ ਉਸ ਦੀ ਬਖ਼ਸ਼ਿਸ਼ ਬਰਸਦੀ ਹੈ। ਮਾੜੇ, ਚੰਗੇ ਅਸੀਂ ਸਭ ਉਸ ਦੇ ਬੰਦੇ ਹਾਂ। ਉਹ ਸਾਨੂੰ ਆਪਣਾ ਚਿਤਾਰਦਾ ਤੇ ਆਪਣਾ ਜਾਣ ਕੇ ਹੀ ਸੰਭਾਲਦਾ ਹੈ। ਸਾਡੀ ਅਰਦਾਸ ਵੀ ਤਾਂ ਫਿਰ ਉਸੇ ਅੱਗੇ ਬਣਦੀ ਹੈ।

**ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ।**
**ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ।**

*—ਵਾਰ ਸਿਰੀ ਰਾਗ ਮ: ੪ (86/4)*

ਜਿਸ ਦੀ ਬਖ਼ਸ਼ਿਸ਼ ਸਦਾ ਸਾਡੇ ਉਪਰ ਇਕਸਾਰ ਬਰਸਦੀ ਹੈ; ਜਿਸ ਦੀਆਂ ਦਾਤਾਂ ਸਦਾ ਅਸੀਂ ਭੁੰਚਦੇ ਹਾਂ, ਸ਼ੁਕਰਾਨਾ ਵੀ ਤਾਂ ਉਸੇ ਦਾ ਵਾਜਬ ਹੈ:

**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ।**
**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ।**

*ਵਾਰ ਆਸਾ ਮ: ੧ (474/16)*

---

1. ਪਤਿਤ ਪਾਵਨ ਹਰਿ ਬਿਰਦੁ ਸਦਾਏ..... *—ਸੂਹੀ ਮ: ੫ (784/13)*

੬

# ਸਿੱਖੀ ਵਿਚ ਅਰਦਾਸ ਦਾ ਮਹੱਤਵ

ਅਰਦਾਸ ਲਗਭਗ ਹਰ ਧਰਮ ਦਾ ਹੀ ਅੰਗ ਹੈ, ਪਰ ਸਿਖ ਧਰਮ ਵਿਚ ਇਸ ਨੂੰ ਉਚੇਚੀ ਸੰਸਥਾ ਦਾ ਦਰਜਾ ਪ੍ਰਾਪਤ ਹੈ। ਸਿਖ ਨੂੰ ਕੋਈ ਭੀੜਾ ਬਣੇ, ਕੋਈ ਤਕਲੀਫ਼ ਆਵੇ, ਅਕਾਲ ਪੁਰਖ ਦਾ ਆਸਰਾ ਲੈਣ ਦਾ ਆਦੇਸ਼ ਹੈ।[1] ਦੁਖ ਦਰਦ ਵੇਲੇ, ਲੋੜ ਥੁੜ ਵੇਲੇ, ਤਾਂ ਅਰਦਾਸ ਹਰ ਕੋਈ ਕਰ ਲੈਂਦਾ ਹੈ, ਪਰ ਸਿਖ ਨੂੰ ਇਸ ਤੋਂ ਵੀ ਅੱਗੇ ਜ਼ਿੰਦਗੀ ਦੇ ਹਰ ਮਰਹਲੇ ਤੇ ਅਰਦਾਸ ਦਾ ਆਸਰਾ ਭਾਲਣ ਦਾ ਆਦੇਸ਼ ਹੈ।

ਸਿੱਖਾਂ ਦੀ ਰਵਾਇਤੀ ਅਰਦਾਸ ਦਰ-ਅਸਲ ਜਮਾਤੀ ਅਰਦਾਸ ਹੈ। ਆਤਮਕ ਪ੍ਰੇਰਨਾ ਦਾ ਬਹੁ-ਮੁੱਲਾ ਖ਼ਜ਼ਾਨਾ ਹੋਣ ਕਾਰਨ ਨਿੱਜੀ ਅਰਜ਼ੋਈਆਂ ਲਈ ਵੀ ਲੋਕਪ੍ਰੀਯ ਹੋ ਗਈ ਹੈ। ਸ਼ਾਇਦ ਇਸੇ ਕਾਰਨ ਨਿਰੋਲ ਸ਼ਖ਼ਸੀ, ਕੇਵਲ ਨਿੱਜੀ ਅਰਦਾਸ ਦਾ ਰਿਵਾਜ ਕਦਰੇ ਘੱਟ ਜਾਪਦਾ ਹੈ। ਪਰ ਰਹੱਸ ਦੇ ਮਾਰਗ ਤੇ ਤੁਰਨ ਵਾਲੇ ਜਾਣਦੇ ਹਨ ਕਿ ਸੱਚੇ ਜਿਗਿਆਸੂ ਦਾ ਨਿੱਜੀ ਅਰਦਾਸ ਬਾਝੋਂ ਗੁਜ਼ਰ ਨਹੀਂ ਹੋ ਸਕਦਾ।

ਜੇਕਰ ਘੋੜੇ ਤੇ ਚੜ੍ਹਨ ਲਗਿਆਂ, ਰਕਾਬ ਤੇ ਪੈਰ ਰਖਦਿਆਂ, ਕੋਈ ਸੂਰਬੀਰ ਇਤਨਾ ਆਖ ਲੈਂਦਾ ਹੈ: "ਹੇ ਨੀਲੇ ਘੋੜੇ ਵਾਲਿਆ, ਆਪਣੇ ਦਾਸ ਦੀ ਰਖਿਆ ਕਰੀਂ", ਤਾਂ ਇਹ ਆਪਣੇ ਆਪ ਵਿਚ ਮੁਕੰਮਲ ਅਰਦਾਸ ਹੈ। ਸਫ਼ਰ ਜਾਣ ਲਗਿਆਂ, ਨਵੇਂ ਘਰ ਪ੍ਰਵੇਸ਼ ਕਰਨ ਲਗਿਆਂ, ਕੋਈ ਕਾਰੋਬਾਰ ਸ਼ੁਰੂ ਕਰਨ ਲਗਿਆਂ, ਇਥੋਂ ਤਕ ਕਿ ਦੋਏ ਵੇਲੇ ਪ੍ਰਸ਼ਾਦਾ ਛਕਣ ਲਗਿਆਂ ਵੀ ਸਿਖ ਨੂੰ ਅਰਦਾਸ ਦਾ ਆਸਰਾ ਲੈਣਾ ਬਣਦਾ ਹੈ। ਬੱਚੇ ਦੇ ਜਨਮ ਤੇ ਸ਼ੁਕਰਾਨੇ ਵਜੋਂ, ਉਸ ਦੇ ਨਾਮ-ਸੰਸਕਾਰ ਵੇਲੇ, ਪੜ੍ਹਨੇ ਪੈਣ ਲਗਿਆਂ, ਕੁੜਮਾਈ ਵਿਆਹ ਵੇਲੇ, ਜਾਂ ਕਿਸੇ ਪ੍ਰਾਣੀ ਦੇ ਅਕਾਲ ਚਲਾਣੇ ਉਪਰੰਤ, ਜ਼ਿੰਦਗੀ ਦੇ ਹਰ ਪੜਾ, ਹਰ ਮਰਹਲੇ ਤੇ ਅਰਦਾਸ ਦਾ ਹੀ ਆਸਰਾ ਲਿਆ ਜਾਂਦਾ ਹੈ। ਇਹ ਤਾਂ ਹੋਈ ਸੰਸਾਰਕ ਰਸਮਾਂ ਸੰਸਕਾਰਾਂ ਦੀ ਗੱਲ। ਧਾਰਮਕ ਰਸਮਾਂ ਤਾਂ ਅਰਦਾਸ ਤੋਂ ਬਿਨਾਂ ਹੋ ਹੀ ਨਹੀਂ ਸਕਦੀਆਂ। ਨਿਤ-ਨੇਮ ਮਗਰੋਂ[2], ਕੀਰਤਨ ਕਥਾ ਆਦਿ ਦੀ ਸਮਾਪਤੀ ਉਪਰੰਤ, ਭੁੱਲਾਂ ਬੇਅਦਬੀਆਂ ਬਖ਼ਸ਼ਾਉਣ

---

1 ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ।
ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ।
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ।
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ। —*ਸਿਰੀ ਰਾਗੁ ਮ: ੫ (70/6)*

2. ਵੇਖਿਆ ਜਾਵੇ ਤਾਂ ਅਰਦਾਸ ਨਿਤ-ਨੇਮ ਦਾ ਅੰਗ ਹੀ ਬਣ ਗਈ ਹੈ।

ਹਿਤ, ਅੰਮ੍ਰਿਤ ਛਕਾਉਣ ਲਾਗਿਆਂ, ਧਰਮ ਯੁਧ ਵਿਚ ਜੂਝਣ ਲਗਿਆਂ, ਹਰ ਵੇਲੇ ਅਰਦਾਸ ਦਾ ਵਿਧਾਨ ਹੀ ਮੁਕੱਰਰ ਹੈ।

ਹੋ ਸਕੇ ਤਾਂ ਸਿਖ ਕੀਰਤਨ ਵੀ ਕਰਵਾਉਂਦਾ ਹੈ; ਗੁਰ-ਸੰਗਤ ਦੀ ਹਾਜ਼ਰੀ ਵੀ ਭਰਦਾ ਹੈ, ਪਰ ਅਰਦਾਸ ਨੂੰ ਕਦੇ ਨਜ਼ਰ-ਅੰਦਾਜ਼ ਨਹੀਂ ਕਰਦਾ। ਇਸ ਲਈ, ਕਿਉਂਕਿ ਉਸ ਦਾ ਆਸ਼ਾ ਹੈ:

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ।**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ।**

*—ਸਿਰੀ ਰਾਗ ਵਾਰ ਮ: ੪ (91/6)*

ਸਤਿਗੁਰੂ ਨੂੰ ਸਾਖੀ ਕਰਦਿਆਂ, ਅਰਦਾਸ ਮਗਰੋਂ ਉਹ ਗੁਰੂ ਦਾ ਹੁਕਮਨਾਮਾ ਵੀ ਸੁਣਦਾ ਹੈ, ਪਰ ਅਰਦਾਸ ਦਾ ਆਸਰਾ ਅਵੱਸ਼ ਲੈਂਦਾ ਹੈ। ਜਾਪਦਾ ਹੈ ਸਿਖਾਂ ਲਈ ਜੀਵਨ ਦੇ ਹਰ ਪਹਿਲੂ, ਹਰ ਪੜਾ ਉਤੇ ਅਰਦਾਸ ਦੀ ਛਾਂ ਹੈ। ਸਿੱਖਾਂ ਦੇ ਸਮੁੱਚੇ ਜੀਵਨ ਨੂੰ ਇਸ ਦੀ ਪਨਾਹ ਹੈ।

ਸਿਖਾਂ ਨੂੰ ਥਿੱਤਾਂ-ਵਾਰਾਂ, ਲਗਨਾਂ-ਗ੍ਰਹਿਆਂ, ਸਾਹਿਆਂ ਆਦਿ ਦੇ ਚੱਕਰ ਵਿਚ ਪੈਣ ਦੀ ਮਨਾਹੀ ਹੈ।[1] ਉਸ ਦੇ ਲਈ ਤਾਂ ਕੇਵਲ ਅਰਦਾਸ ਦਾ ਆਸਰਾ ਤਜਵੀਜ਼ ਕੀਤਾ ਗਿਆ ਹੈ:

**ਸਿਖ ਅਨਿੰਨ ਪੰਡਿਤ ਦਿਖ ਐਸੇ।**
**ਗ੍ਰਹਿ ਤਿਥ ਵਾਰ ਜਾਨ ਨਹਿੰ ਕੈਸੇ।**
**ਏਕ ਭਰੋਸਾ ਪ੍ਰਭ ਕਾ ਪਾਇ।**
**ਤਯਾਗ ਲਗਨ ਅਰਦਾਸ ਕਰਾਏ।**

*—ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਅ: 6. (138, 140)*

ਰਹਿਤਨਾਮਿਆਂ ਵਿਚ ਥਾਂ ਪਰ ਥਾਂ ਸਿਖ ਲਈ ਆਪਣੇ ਕਾਰਜਾਂ ਦਾ ਆਰੰਭ ਅਰਦਾਸ ਨਾਲ ਕਰਨ ਦਾ ਆਦੇਸ਼ ਹੈ:

—"ਭਰਿਭਾਤ ਹੋਵੈ ਤੇ ਜਿਥੈ ਸ਼ਬਦ ਦੀਵਾਨ ਹੋਵੈ ਤਾਂ ਜਾਵੈ ਮਥਾ ਟੇਕੈ ਸ਼ਬਦ ਸੁਣੇ ਪੜ੍ਹੇ। ਅਰਦਾਸ ਪਾਵੈ ਤਾਂ ਆਪਣੀ ਕਿਰਤ ਨੂੰ ਜਾਵੈ।"[2]

—"ਅਰਦਾਸ ਸੇ ਕਾਰਜ ਕਰੈ ਮਨ ਗੁਰੋਂ ਮੈ ਰਾਖੈ ਵੰਡ ਖਾਇ।"[3]

—"ਕਾਰਜੋਂ ਕੇ ਆਦਿ ਮੇਂ ਅਰਦਾਸ ਕਰੇਂ।"[4]

—"ਗੁਰੂ ਕਾ ਸਿਖ ਕਿਤੇ ਕਾਰਜ ਜਾਏ ਦੇਸ ਅਥਵਾ ਪਰਦੇਸ ਆਪਣੇ ਗੁਰੂ ਦੀ ਅਰਦਾਸ ਕਰ ਕੇ ਟੁਰੇ।"[5]

---

1. ਸਾਹਾ ਗਣਹਿ ਨ ਕਰਹਿ ਬੀਚਾਰੁ। ਸਾਹੇ ਊਪਰਿ ਏਕੰਕਾਰੁ। *—ਰਾਮਕਲੀ ਮ: ੧ (904/10)*
2. ਭਾਈ ਨੰਦ ਲਾਲ: ਸਾਖੀ ਰਹਿਤ ਕੀ।
3. ਰਹਿਤਨਾਮਾ ਭਾਈ ਦਯਾ ਸਿੰਘ।
4. ਰਹਿਤਨਾਮਾ ਭਾਈ ਚੌਪਾ ਸਿੰਘ।
5. ਰਹਿਤਨਾਮਾ ਭਾਈ ਚੌਪਾ ਸਿੰਘ।

ਇਥੋਂ ਤੀਕ ਵੀ ਕਿਹਾ ਹੈ ਕਿ ਜੇਕਰ ਸਿਖ ਅਰਦਾਸ ਬਿਨਾ ਕੰਮ ਤੇ ਜਾਂਦਾ ਹੈ ਤਾਂ ਸਤਿਗੁਰਾਂ ਨੂੰ ਭਾਉਂਦਾ ਨਹੀਂ:

**ਅਰਦਾਸ ਬਿਨਾ ਜੇ ਕਾਜ ਸਿਧਾਵੈ,**
**ਗੋਬਿੰਦ ਸਿੰਘ ਵਹ ਸਿਖ ਨ ਭਾਵੈ।**[1]

ਇਸ ਤੋਂ ਵੀ ਉਪਰ ਇਹ ਕਿਹਾ ਹੈ ਕਿ "ਗੁਰੂ ਕੀ ਅਰਦਾਸੋਂ ਮੁੜੇ ਸੋ ਤਨਖ਼ਾਹੀਆ।"[2]

ਅਰਦਾਸ ਮਨ ਚਿਤ ਲਾ ਕੇ ਕਰਨ ਦਾ ਆਦੇਸ਼ ਹੈ। ਜੇਕਰ ਮਨ ਹੋਰਥੇ ਦੌੜਦਾ ਹੋਵੇ ਤਾਂ ਅਰਦਾਸ ਹੋਏ ਕਿਵੇਂ?

"ਵੇਈਂ ਨਦੀ ਵਿਚ ਪ੍ਰਵੇਸ਼ ਤੋਂ ਬਾਦ ਜਦ ਗੁਰੂ (ਬਾਬਾ ਨਾਨਕ) ਜੀ ਪਰਗਟ ਹੋਏ ਤਾਂ.... ਕਾਜ਼ੀ ਨਾਲ ਗੁਰੂ ਜੀ ਦੀ ਗੱਲ ਬਾਤ ਹੋਈ।....ਨਿਮਾਜ਼ ਪੜ੍ਹਦੇ ਕਾਜ਼ੀ ਨੂੰ ਵੇਖ ਕੇ ਸਤਿਗੁਰੂ ਜੀ ਹੱਸ ਪਏ। ਇਸ ਦੀ ਸ਼ਿਕਾਇਤ ਕਾਜ਼ੀ ਨੇ ਨਵਾਬ ਦੌਲਤ ਖ਼ਾਨ ਪਾਸ ਕੀਤੀ। ਪੁਛਣ ਤੇ ਗੁਰੂ ਸਾਹਿਬ ਨੇ ਉੱਤਰ ਦਿੱਤਾ '...ਕਾਜ਼ੀ ਕੀ ਨਿਵਾਜ ਕਬੂਲ ਨਾਹੀ ਪਈ ਹੈ।' ਨਵਾਬ ਨੇ ਪ੍ਰਸ਼ਨ ਕੀਤਾ ਕਿ 'ਕਿਉਂ ਨਹੀਂ ਪਈ?' ਤਾਂ ਬਾਬੇ ਨਾਨਕ ਜੀ ਕਹਿਆ: 'ਖ਼ਾਨ ਜੀ ਜਬ ਇਹ ਨਿਵਾਜ ਉਪਰਿ ਖੜਾ ਥਾ ਤਬਿ ਇਨ ਕਾ ਮਨ ਠਉਰ ਨ ਥਾ, ਇਨ ਕੀ ਘੋੜੀ ਸੂਈ ਥੀ, ਵਛੇਰੀ ਜਮੀ ਥੀ, ਅਰ ਵਛੇਰੀ ਛਡ ਕਰ ਆਇਆ ਥਾ। ਅਰ ਵੇੜੇ ਵਿਚ ਖੂਈ ਥੀ। ਅਰੁ ਇਨ ਕਹਿਆ, ਮਤੁ ਵਛੇਰੀ ਖੂਈ ਵਿਚ ਪਉਦੀ ਹੋਵੈ। ਇਨ ਕਾ ਮਨ ਉਹਾ ਗਇਆ ਆਹਾ। ਇਸ ਕੀ ਨਿਮਾਜ਼ ਕਬੂਲ ਨਹੀਂ ਪੜੀ।' "[3]

ਅਰਦਾਸ ਤਾਂ ਜੁੜੇ ਮਨ ਦੀ ਅਰਜ਼ੋਈ ਹੈ। ਇਸੇ ਲਈ ਆਦੇਸ਼ ਹੈ:

**'ਅਰਦਾਸ ਮਨ ਚਿਤ ਲਾਇ ਕੇ ਕਰਨ ਕਾਰਜ ਸਿਧ ਹੋਵੈ।'**[4]

ਪਰ ਅਰਦਾਸ ਕਰਨ ਵਾਸਤੇ ਵੀ ਮਾਲਕ ਦੀ ਬਖ਼ਸ਼ਿਸ਼ ਚਾਹੀਦੀ ਹੈ। ਸਿਦਕ ਤੇ ਨਿਸਚਾ ਉਸੇ ਦੀ ਦਾਤ ਹਨ, ਤੇ ਇਹਨਾਂ ਬਾਝੋਂ ਅਰਦਾਸ ਕਹੀ? ਅਰਦਾਸ ਦੇ ਘਰ ਵਿਚ ਆਉਣ ਲਈ ਵੀ ਮਾਲਕ ਦੀ ਨਦਰ ਲਾਜ਼ਮੀ ਹੈ।

**ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ।**
**ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ।**

*—ਵਡਹੰਸ ਮ: ੧ (566/4)*

ਅਰਦਾਸ ਤਾਂ ਸ਼ੁਰੂ ਹੀ ਸ਼ੁਕਰਾਨੇ ਦੀ ਭਾਵਨਾ ਨਾਲ ਹੋ ਸਕਦੀ ਹੈ: 'ਮਾਲਕ ਤੇਰਾ ਧੰਨਵਾਦ ਹੈ, ਤੂੰ ਮੇਰੇ ਮਨ ਨੂੰ ਅਰਦਾਸ ਵਲ ਪ੍ਰੇਰਿਆ ਹੈ।' ਸ਼ੁਕਰਾਨੇ ਦੇ ਭਾਵ ਤਾਂ ਕਦਮ ਕਦਮ ਤੇ ਸਾਡੇ ਅੰਦਰੋਂ ਜਾਗ ਸਕਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਿਖੇ ਆਪਣੇ ਫ਼ਾਰਸੀ ਪਤ੍ਰ ਵਿਚ ਕਿਹਾ ਹੈ:

---

1. ਭਾਈ ਨੰਦ ਲਾਲ: ਤਨਖ਼ਾਹਨਾਮਾ।
2. ਰਹਿਤਨਾਮਾ ਭਾਈ ਚੌਪਾ ਸਿੰਘ।
3. ***ਪੁਰਾਤਨ ਜਨਮ ਸਾਖੀ***: ਪੰਨੇ 19-23
4. ਰਹਿਤਨਾਮਾ ਭਾਈ ਦਯਾ ਸਿੰਘ।

**ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।**
**ਕਿ ਮਾ ਰਾ ਨਿਗਾਹਸਤ ਯੁਜ਼ਦਾਂ ਸ਼ੁਕਰ।** —*ਜ਼ਫ਼ਰਨਾਮਾ, ੧੦੨*

ਅਰਥਾਤ : ਜੇਕਰ ਤੇਰੀ ਨਜ਼ਰ ਆਪਣੇ ਲਸ਼ਕਰਾਂ ਤੇ ਖ਼ਜ਼ਾਨਿਆਂ ਉਪਰ ਹੈ, ਤਾਂ ਮੇਰੀ ਨਿਗਾਹ ਉਸ ਅਕਾਲ ਪੁਰਖ ਦੇ ਸ਼ੁਕਰਾਨੇ ਵਲ ਹੈ।

ਅਰਦਾਸ ਵਿਚ ਜੋਦੜੀ ਦਰਕਾਰ ਹੈ, ਬਹੁਤੇ ਸ਼ਬਦ ਨਹੀਂ। ਅਰਦਾਸ ਭਾਵ-ਪੂਰਤ ਹੋਵੇ—ਭਾਵੇਂ ਸੰਖੇਪ ਹੋਵੇ। ਜਿਤਨੀ ਲੱਫ਼ਾਜ਼ੀ ਵੱਧ ਹੋਵੇ, ਉਤਨੀ ਭਾਵਨਾ ਘੱਟ ਹੁੰਦੀ ਹੈ। ਲੰਮੀਆਂ ਅਰਦਾਸਾਂ ਵਿਚ ਦੰਭ ਦੇ ਆਣ ਵੜਨ ਦਾ ਤੌਖ਼ਲਾ ਰਹਿੰਦਾ ਹੈ।

***ਗੁਰ ਪ੍ਰਤਾਪ ਸੂਰਜ*** ਵਿਚ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ ਗ੍ਰਹਸਤੀ ਜੀਵਨ ਦੀਆਂ ਆਸ਼ਾਵਾਂ ਦੀ ਪੂਰਤੀ ਹਿਤ ੧੦੧ ਪ੍ਰਕਾਰ ਦੀਆਂ ਅਰਦਾਸਾਂ ਰੂਪਮਾਨ ਕੀਤੀਆਂ। ਅਰੰਭ ਵਿਚ ਉਹਨਾਂ ਦ੍ਰਿੜ੍ਹ ਕਰਵਾਇਆ ਕਿ—

**ਰਹਿਤ ਅਰਦਾਸ ਭੇਵ ਜੋ ਜਾਨੈ। ਕਿਆ ਕਰਿ ਹੈ ਤਬਿ ਮੰਤ੍ਰ ਮਹਾਨੈ।**

—*ਗੁਰ ਪ੍ਰਤਾਪ ਸੂਰਜ*

ਅਰਥਾਤ : ਜੋ ਅਰਦਾਸ ਦੀ ਰਹਿਤ ਦਾ ਭੇਦ ਜਾਣਦਾ ਹੈ, ਉਸ ਦੇ ਟਾਕਰੇ ਤੇ ਵੱਡੇ ਵੱਡੇ ਮੰਤ੍ਰ ਕੁਝ ਨਹੀਂ ਕਰ ਸਕਦੇ।

ਅਰਦਾਸ ਖ਼ਾਲਸਾ ਜੀ ਦੇ ਸਿਦਕ ਦੀ ਸਜੀਵ ਦਾਸਤਾਨ ਹੈ। ਉਸ ਦੇ ਆਤਮਕ ਉਮਾਹ ਦਾ ਸੰਖੇਪਿਆ ਇਤਿਹਾਸ ਹੈ। ਉਸ ਦੀ ਇਖ਼ਲਾਕੀ ਸੁੰਦਰਤਾ ਦੀ ਮੌਲਿਕ ਦਸਤਾਵੇਜ਼ ਹੈ। ਪ੍ਰਭੂ ਦੀ ਸਾਖਿਆਤ ਅਨੁਭਵ ਸਿੱਧੀ ਵਿਚ ਅਰਦਾਸ ਦਾ ਸਭ ਤੋਂ ਵੱਡਾ ਹੱਥ ਹੈ।

## ੭

# ਪਰੰਪਰਾ ਤੇ ਵਿਕਾਸ

ਅਰਦਾਸ ਦਾ ਰਿਵਾਜ ਗੁਰੂ ਨਾਨਕ ਜੀ ਵੇਲੇ ਤੋਂ ਹੀ ਸ਼ੁਰੂ ਹੋ ਗਿਆ ਪ੍ਰਤੀਤ ਹੁੰਦਾ ਹੈ। ਇਕ ਵਾਰ ਜਦ ਸਤਿਗੁਰੂ ਜੀ ਤਲਵੰਡੀ ਤੋਂ ਸੁਲਤਾਨਪੁਰ ਜਾਣ ਲਈ ਤਿਆਰ ਹੋਏ ਤਾਂ ਰਾਏ ਬੁਲਾਰ ਨੇ ਉਹਨਾਂ ਨੂੰ ਸੱਦਾ ਘਲ ਆਪਣੇ ਘਰ ਪ੍ਰੀਤੀ ਭੋਜਨ ਤੇ ਬਚਨ ਬਿਲਾਸ ਲਈ ਬੁਲਾਇਆ। ਜਦੋਂ ਗੁਰੂ ਜੀ ਵਿਦਾ ਹੋਣ ਲਗੇ ਤਾਂ ਰਾਏ ਬੁਲਾਰ ਨੇ ਪੁਛਿਆ, "ਸ੍ਰੀ ਨਾਨਕ ਜੀ, ਤੁਸੀਂ ਸੁਲਤਾਨਪੁਰ ਜਾ ਰਹੇ ਹੋ, ਪਤਾ ਨਹੀਂ ਮੁੜ ਕਦੋਂ ਦਰਸ਼ਨ ਹੋਣ, ਇਸ ਲਈ ਕੋਈ ਉਪਦੇਸ਼ ਕਰ ਜਾਓ।" ਬਾਬਾ ਜੀ ਨੇ ਉਸ ਦਾ ਪ੍ਰੇਮ ਵੇਖ ਕੇ ਉੱਤਰ ਦਿੱਤਾ, "ਰਾਇ ਜੀ! ਸਾਡੀ ਸਿਖਿਆ ਇਹੀ ਹੈ ਕਿ ਜਦ ਤੁਹਾਡਾ ਬਲ ਕੰਮ ਨ ਕਰੇ ਤਾਂ ਦੋਵੇਂ ਹੱਥ ਜੋੜ ਕੇ ਨਿਰੰਕਾਰ ਦੀ ਸ਼ਰਨੀ ਪੈ ਜਾਣਾ ਤੇ ਅਰਦਾਸ ਕਰਨੀ।" ਜਨਮ ਸਾਖੀਆਂ ਵਿਚ ਬੇਬੇ ਨਾਨਕੀ ਜੀ, ਰਾਏ ਬੁਲਾਰ, ਤੇ ਹੋਰ ਕਈ ਸਿਖ ਗੁਰੂ ਬਾਬੇ ਅੱਗੇ ਅਰਦਾਸ ਕਰਦੇ ਮਿਲਦੇ ਹਨ ਤੇ ਬਾਬਾ ਉਹਨਾਂ ਦੀਆਂ ਅਰਦਾਸਾਂ ਸੁਣਦਾ ਹੈ। ਇਕ ਸਾਖੀ ਵਿਚ ਆਉਂਦਾ ਹੈ:

> "ਤਬ ਅਰਦਾਸੀਏ ਸਿਖ ਗੁਰੂ ਜੀ ਕੇ ਸਨਮੁਖ ਹਾਥਿ ਜੋੜ ਕਰ ਐਸੀਆਂ ਅਰਦਾਸਾਂ ਕਰਹਿ ਜੋ ਸਚੇ ਪਾਤਸ਼ਾਹ ਸਿਖ ਬਸਤ੍ਰ ਸ਼ਸਤ੍ਰ ਲਿਆਏ ਹਹਿ। ਸਿਖਾਂ ਉਪਰ ਝਾਕੀ ਹੋਇ। ਸਿਖਾਂ ਦੇ ਕਾਰਜ ਸੰਪੂਰਨ ਕਰਨੇ। ਸਿਖਾਂ ਕੋ ਗੁਰੂ ਚਿਤ ਆਵੈ।"[1]

ਇਸ ਸਾਖੀ ਤੋਂ ਪ੍ਰਗਟ ਹੁੰਦਾ ਹੈ ਕਿ ਸੰਗਤੀ ਅਰਦਾਸ ਦੀ ਪ੍ਰਥਾ ਵੀ ਗੁਰੂ ਨਾਨਕ ਸਾਹਿਬ ਵੇਲੇ ਤੋਂ ਹੀ ਚਲ ਪਈ ਸੀ। ਅਰਦਾਸੀਏ ਸਿਖ ਹੱਥ ਜੋੜ ਕੇ ਅਰਦਾਸ ਕਰਦੇ ਸਨ ਤੇ ਅਰਦਾਸ ਦੇ ਨਾਲ ਸਿਖ ਭੇਟਾਵਾਂ ਪੇਸ਼ ਕਰਦੇ ਸਨ।[2] ਆਪਣੇ ਕਾਰਜਾਂ ਦੀ ਸਿੱਧੀ ਦੇ ਨਾਲ ਨਾਲ "ਗੁਰੂ ਚਿਤ ਆਵਣ" ਦੀ ਯਾਚਨਾ ਵੀ ਅਵੱਸ਼ ਕਰਦੇ ਸਨ।

ਅਰਦਾਸ ਦੀ ਇਹ ਪ੍ਰਥਾ ਅੱਗੋਂ ਵਿਗਸਦੀ ਤੁਰੀ ਗਈ।

ਗੁਰੂ ਅੰਗਦ ਸਾਹਿਬ ਜੀ ਦੇ ਇਕ ਸਿਖ ਗੋਬਿੰਦ ਨੇ ਸੰਕਲਪ ਕੀਤਾ ਕਿ ਉਹ ਗੁਰੂ

---

1. ***ਪਰਚੀਆਂ***, ਸੇਵਾ ਦਾਸ: ਪੰਨਾ ੧੧੦।
2. ਇਨ੍ਹਾਂ ਭੇਟਾਵਾਂ ਵਿਚ, ਸਾਖੀ ਅਨੁਸਾਰ, ਸ਼ਸਤ੍ਰ ਵੀ ਹੁੰਦੇ ਸਨ।

ਜੀ ਦੇ ਨਾਮ ਤੇ ਇਕ ਪਿੰਡ ਵਸਾਏਗਾ। ਜਦ ਇਆਰੇ ਖਟੇ ਗਏ, ਤੇ ਉਸਾਰੀ ਸ਼ੁਰੂ ਹੋਈ ਤਾਂ ਦੋਖੀ ਲੋਕ, ਜੋ ਕੁਝ ਦਿਨੇ ਉਸਰੇ, ਰਾਤੀ ਢਾਹ ਜਾਇਆ ਕਰਨ। ਗੋਬਿੰਦ ਨੇ ਗੁਰੂ ਜੀ ਅੱਗੇ ਪੁਕਾਰ ਕੀਤੀ। ਗੁਰੂ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਆਗਿਆ ਕੀਤੀ ਕਿ ਉਹ ਨਗਰ ਦੇ ਵਸਣ ਵਿਚ ਜੋ ਵੀ ਅਉਕੜਾਂ ਹਨ, ਉਹਨਾਂ ਨੂੰ ਦੂਰ ਕਰਨ ਦਾ ਉਪਰਾਲਾ ਕਰਨ। ਸ੍ਰੀ ਅਮਰਦਾਸ ਜੀ ਨੇ ਦੋਖੀਆਂ ਪ੍ਰਤੀ ਇਕ ਵੀ ਕੌੜਾ ਬਚਨ ਨ ਬੋਲਿਆ, ਸਗੋਂ ਅਰਦਾਸ ਕੀਤੀ ਕਿ "ਹੇ ਦਾਤਾਰ, ਇਹਨਾਂ ਦੇ ਦਿਲਾਂ ਵਿਚੋਂ ਨਫ਼ਰਤ ਤੇ ਵੈਰ ਦੂਰ ਕਰ ਕੇ ਸਦਭਾਵਨਾ ਵਰਤਾਓ।"[1] ਇਉਂ ਅਰਦਾਸ ਸਦਭਾਵਨਾ ਤੇ ਸਾਂਝੀਵਾਲਤਾ ਦਾ ਮਾਧਿਅਮ ਬਣਨ ਲਗੀ।

ਗੁਰੂ ਰਾਮਦਾਸ ਜੀ ਨੇ ਸਿਮਰਨ, ਕੀਰਤਨ ਤੇ ਅਰਦਾਸ ਨੂੰ 'ਅਧਿਆਤਮ-ਕਰਮ ਤ੍ਰਿਬੇਣੀ' ਆਖਿਆ ਤੇ ਆਤਮਕ ਉਨਤੀ ਲਈ ਅਰਦਾਸ ਉਪਰ ਨਿਰਭਰ ਰਖਣ ਤੇ ਬਲ ਦਿੱਤਾ।

ਗੁਰੂ ਅਰਜਨ ਦੇਵ ਜੀ ਨੇ ਜਦੋਂ 'ਪੋਥੀ ਸਾਹਿਬ' ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਤਾਂ ਓਦੋਂ ਉਨ੍ਹਾਂ ਆਪਣਾ ਗੁਰਗੱਦੀ ਦਾ ਵਖਰਾ ਆਸਣ ਲਾਉਣਾ ਛਡ ਦਿਤਾ ਤੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ (ਓਦੋਂ ਪੋਥੀ ਸਾਹਿਬ) ਅੱਗੇ ਅਰਦਾਸ ਕਰਿਆ ਕਰਦੇ ਸਨ।[2] ਇਸ ਤੋਂ ਗੁਰੂ ਗ੍ਰੰਥ ਸਾਹਿਬ ਅਗੇ ਅਰਦਾਸ ਕਰਨ ਦੀ ਪ੍ਰਥਾ ਤੁਰੀ ਤੇ ਸ਼ਬਦ ਗੁਰੂ ਦੀ ਅਟੱਲਤਾ ਦਾ ਸੰਕਲਪ ਪ੍ਰਪੱਕ ਹੋਇਆ।

ਗੁਰੂ ਅਰਜਨ ਦੇਵ ਜੀ ਦੀ ਜ਼ਿੰਦਗੀ ਤਾਂ ਸ਼ੁਕਰਾਨੇ ਦੀ ਅਰਦਾਸ ਨਾਲ ਭਰਪੂਰ ਜਾਪਦੀ ਹੈ। ਇਉਂ ਜਾਪਦਾ ਹੈ ਕਦਮ ਕਦਮ ਤੇ ਆਪ ਅਕਾਲ ਪੁਰਖ ਦੇ ਸ਼ੁਕਰਾਨੇ ਵਿਚ ਜੁੜਦੇ ਤੇ ਅਰਦਾਸ ਕਰਦੇ। ਔਕੜ ਆਵੇ ਤਾਂ ਗ਼ੈਬੀ ਸਹਾਇਤਾ ਲਈ ਅਰਦਾਸ ਕਰਦੇ। ਔਕੜ ਟਲ ਜਾਵੇ ਤਾਂ ਸ਼ੁਕਰਾਨੇ ਦੀ ਅਰਦਾਸ ਕਰਦੇ। ਅਨੇਕਾਂ ਮਿਸਾਲਾਂ ਸ਼ੁਕਰਾਨੇ ਦੀ ਅਰਦਾਸ ਦੀਆਂ ਉਹਨਾਂ ਦੀ ਬਾਣੀ ਵਿਚ ਲਭਦੀਆਂ ਹਨ। ਸਾਹਿਬਜ਼ਾਦਾ ਸ੍ਰੀ ਹਰਿਗੋਬਿੰਦ ਜੀ ਦੇ ਜਨਮ-ਆਗਮਨ ਤੇ,[3] ਗੁਰੂ ਦੋਖੀ ਸਾਜ਼ਸ਼ੀ ਪ੍ਰਿਥੀਏ ਦੀ ਭੁਚਲਾਈ ਹੋਈ ਦਾਈ ਵਲੋਂ ਦਿਤੇ ਗਏ ਜ਼ਹਿਰ ਦੇ ਅਸਰ ਤੋਂ ਸ੍ਰੀ ਹਰਿਗੋਬਿੰਦ ਜੀ ਦੇ ਬਚ ਜਾਣ ਤੇ[4], ਬ੍ਰਾਹਮਣ ਵਲੋਂ ਜ਼ਹਿਰ ਦਿਤੇ ਜਾਣ ਤੋਂ ਬਚ ਜਾਣ ਤੇ[5], ਸੱਪ ਦੇ ਡੰਗ ਤੋਂ ਬਚ ਜਾਣ ਤੇ[6], ਚੇਚਕ (ਸੀਤਲਾ) ਤੋਂ ਬਚ ਜਾਣ ਤੇ[7], ਤਾਪ ਉਤਰ ਜਾਣ ਤੇ[8], ਵਡਾਲੀ ਤੋਂ ਸੁਖ ਨਾਲ ਵਾਪਸ ਆਉਣ

---

1. ਇਸ ਅਰਦਾਸ ਤੋਂ ਬਾਦ ਫਿਰ ਕੋਈ ਔਕੜ ਨ ਆਈ। ਜਦ ਪਿੰਡ ਉਸਰ ਗਿਆ ਤਾਂ ਗੁਰੂ ਜੀ ਨੇ ਗੋਬਿੰਦ ਦੇ ਨਾਮ ਤੇ ਉਸ ਨੂੰ ਗੋਬਿੰਦਵਾਲ (= ਗੋਇੰਦਵਾਲ) ਦਾ ਨਾਮ ਦੇ ਦਿੱਤਾ।
2. ਭੂਮਿ ਸੈਨ ਨਿਤਪ੍ਰਤ ਕਰਹਿ ਗੁਰੂ ਗ੍ਰੰਥ ਕੇ ਪਾਸ।
   ਗੁਰੂ ਗ੍ਰੰਥ ਭਗਵੰਤ ਸਮ ਜਾਨੇ ਕਰ ਅਰਦਾਸਿ। —*ਗੁਰ ਬਿਲਾਸ ਪਾ: ਛੇਵੀਂ*
3. ਸਤਿਗੁਰ ਸਾਚੈ ਦੀਆ ਭੇਜਿ.....। —*ਆਸਾ ਮ: ੫ (396/2)*
4. ਗੁਰੁ ਪੂਰੇ ਰਾਖਿਆ ਦੇ ਹਾਥ।..... —*ਆਸਾ ਮ: ੫ (396/8)*
5. ਲੇਪੁ ਨ ਲਾਗੋ ਤਿਲ ਕਾ ਮੂਲਿ।.... —*ਭੈਰਉ ਮ: ੫ (1137/14)*
6. ਐਥੈ ਓਥੈ ਰਖਵਾਲਾ। ਪ੍ਰਭ ਸਤਿਗੁਰ ਦੀਨ ਦਇਆਲਾ।.... —*ਸੋਰਠਿ ਮ: ੫ (628/4)*
7. ਸਦਾ ਸਦਾ ਹਰਿ ਜਾਪੇ। ਪ੍ਰਭ ਬਾਲਕ ਰਾਖੇ ਆਪੇ।
   ਸੀਤਲਾ ਠਾਕਿ ਰਹਾਈ। ਬਿਘਨ ਗਏ ਹਰਿ ਨਾਈ।.... —*ਸੋਰਠਿ ਮ: ੫ (627/12)*
8. ਤਾਪੁ ਗਵਾਇਆ ਗੁਰਿ ਪੂਰੇ।.... —*ਸੋਰਠਿ ਮ: ੫ (626/13)*

ਤੇ[1], ਹਰਿਮੰਦਰ ਸਾਹਿਬ ਦੀ ਸਿਰਜਨਾ ਮੁਕੰਮਲ ਹੋਣ ਤੇ[2], ਇਤਿਆਦਿ ਅਨੇਕਾਂ ਐਸੀਆਂ ਮਿਸਾਲਾਂ ਹਨ।

ਪੰਚਮ ਪਾਤਸ਼ਾਹ ਵੇਲੇ ਹੀ ਗੁਰਦੁਆਰੇ ਵੀ ਹੋਂਦ ਵਿਚ ਆਉਣ ਲਗ ਪਏ ਸਨ ਤੇ ਪੋਥੀ ਸਾਹਿਬ ਇਹਨਾਂ ਵਿਚ ਟਿਕਾ ਦਿਤੇ ਗਏ ਸਨ। ਛੇਵੇਂ ਪਾਤਸ਼ਾਹ ਵੇਲੇ ਤੋਂ ਇਹਨਾਂ ਵਿਚ ਅਰਦਾਸ ਨੇਮ ਨਾਲ ਹੋਣੀ ਅਰੰਭ ਹੋ ਗਈ, ਭਾਵੇਂ ਉਸ ਅਰਦਾਸ ਦਾ ਰੂਪ ਅਜੋਕੀ ਪ੍ਰਚਲਿਤ ਅਰਦਾਸ ਤੋਂ ਵਖਰਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਸੰਗਤੀ ਅਰਦਾਸ ਤੇ ਬਲ ਦਿਤਾ। ਮੁਹਸਿਨ ਫ਼ਾਨੀ ਲਿਖਦਾ ਹੈ, ਜਦੋਂ ਕਿਸੇ ਸਿਖ ਨੂੰ ਕੋਈ ਲੋੜ ਵਾਪਰਦੀ ਸੀ ਤਾਂ ਉਹ ਸੰਗਤ ਪਾਸੋਂ ਆਪਣੇ ਲਈ ਅਰਦਾਸ ਕਰਾਉਂਦਾ ਸੀ। ਆਪ ਗੁਰੂ ਹਰਿਗੋਬਿੰਦ ਸਾਹਿਬ ਸੰਗਤ ਪਾਸੋਂ ਆਪਣੇ ਲਈ ਅਰਦਾਸ ਕਰਾਉਂਦੇ ਸਨ।[3]

ਗੁਰ ਇਤਿਹਾਸ ਵਿਚ ਅਨੇਕਾਂ ਐਸੀਆਂ ਘਟਨਾਵਾਂ ਮਿਲਦੀਆਂ ਹਨ ਜਦੋਂ ਸਤਿਗੁਰਾਂ ਨੇ ਸਿਖਾਂ ਦੀ ਅਰਦਾਸ ਸੁਣ ਕੇ ਬਾਹੁੜੀ ਕੀਤੀ। ਭਾਈ ਬੁਧੂ ਦਾ ਆਵਾ ਪਕਣ ਦੀ ਸਾਖੀ, ਬਿਧੀ ਚੰਦ ਨੂੰ ਭੱਠੇ ਵਿਚ ਸੇਕ ਨ ਲਗਣ ਦੀ ਵਾਰਤਾ, ਸੁਲੱਖਣੀ ਨੂੰ ਸੱਤ ਪੁੱਤਰਾਂ ਦੀ ਬਖ਼ਸ਼ਿਸ਼, ਮੱਖਣ ਸ਼ਾਹ ਲੁਬਾਣੇ ਦਾ ਬੇੜਾ ਪਾਰ ਹੋਣ ਦੀ ਵਿਥਿਆ, ਇਤਿ-ਆਦਿ ਇਸ ਦੀਆਂ ਮਿਸਾਲਾਂ ਹਨ।

ਦਸਮ ਪਾਤਸ਼ਾਹ ਵੇਲੇ ਪੰਜ ਪਿਆਰਿਆਂ ਦੀ ਹਾਜ਼ਰੀ ਤੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਅਰਦਾਸ ਹੋਣ ਲਗ ਪਈ ਪ੍ਰਤੀਤ ਹੁੰਦੀ ਹੈ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਲ ਚੜ੍ਹਾਈ ਕੀਤੀ ਤਾਂ ਦਸਮ ਪਾਤਸ਼ਾਹ ਨੇ ਉਸ ਨੂੰ ਹੁਕਮ ਕੀਤਾ, "ਜਦ ਵੀ ਕੋਈ ਭੀੜ ਬਣੇ, ਪੰਜਾਂ ਸਿੰਘਾਂ ਨੂੰ ਨਾਲ ਲੈ ਕੇ ਅਰਦਾਸ ਕਰਨੀ।"

ਹੁਕਮਨਾਮਿਆਂ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਅਰਦਾਸ ਸਮੇਂ ਭੇਟਾ ਦਾ ਜੋ ਵੀ ਸੰਕਲਪ ਸਿਖ ਕਰਦੇ, ਉਹ ਭੇਟਾਵਾਂ ਇਕ ਥਾਂ ਇਕੱਠੀਆਂ ਹੁੰਦੀਆਂ ਰਹਿੰਦੀਆਂ। ਫਿਰ ਮੇਵੜੇ ਥਾਂ ਥਾਂ ਤੋਂ ਉਗਰਾਹ ਕੇ ਗੁਰੂ ਘਰ ਪੁਚਾ ਦੇਂਦੇ।[4] ਹੁਕਮਨਾਮਾ ਮਾਤਾ ਗੁਜਰੀ ਕਾ ਹੁਕਮ ਪਾਤਸ਼ਾਹੀ ੧੦ ਵਿਚ ਇਸ ਪਿਰਤ ਦੀ ਪ੍ਰੋੜ੍ਹਤਾ ਹੁੰਦੀ ਹੈ :

> "ਨਾਇਕ ਜੀ ਤੁਸਾਡੀ ਅਰਦਾਸ ਆਈ ਚਿਰ ਹੋਇਆ ਹੈ ਹੁਣ ਮੇਵੜੇ ਭੇਜੇ ਹਨ ਕਾਰ ਭੇਟ ਸੁਖ ਮੰਨਤ ਬੋਲਿਆ ਚਾਲਿਆ ਸਰਬਤ ਜੀਆਂ ਦਾ ਦੇਣਾ ਜੋ ਅਰਦਾਸ ਲੋਚ ਕੇ ਦੇਹੁਗੇ ਸੋ ਹਜ਼ੂਰਿ ਆਇ ਪਹੁਚੇਗੁ ਸਰਬਤ ਸੰਗਤ ਕਾ ਬਾਧਾ ਹੋਵੇਗਾ।"[5]

---

1. ਸੁਖ ਸਾਂਦਿ ਘਰਿ ਆਇਆ। ਨਿੰਦਕ ਕੈ ਮੁਖਿ ਛਾਇਆ।... —*ਸੋਰਠਿ ਮ: ੫ (629/8)*
2. ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ।... —*ਸੂਹੀ ਮ: ੫ (781/12)*
3. ਮੁਹਸਿਨ ਫ਼ਾਨੀ : ***ਦਬਿਸਤਾਨੇ ਮज़ਾਹਬ***, ਪੰਨਾ 239.
4. ਕਰਹਿ ਮੇਵੜਾ ਸਭ ਮਹਿ ਫੇਰਾ। ਸਿਖ ਵਿਦੇਸਨ ਕੋ ਜਹਿ ਡੇਰਾ। —***ਗੁਰ ਪ੍ਰਤਾਪ ਸੂਰਜ***
   ਇਹ ਮੇਵੜੇ ਸਤਿਗੁਰਾਂ ਦੇ ਹਜ਼ੂਰ ਸੰਗਤਾਂ ਦੀਆਂ ਅਰਦਾਸਾਂ ਵੀ ਕਰਦੇ ਸਨ :
   'ਖਰੋ ਮੇਵਰੋ ਕਰ ਅਰਦਾਸ।' —***ਗੁਰ ਪ੍ਰਤਾਪ ਸੂਰਜ***
   'ਮੇਵੜਾ' ਸ਼ਬਦ ਦਾ ਮੂਲ ਮੇਵਾੜ ਤੋਂ ਜਾਪਦਾ ਹੈ। 'ਆਈਨੇ ਅਕਬਰੀ' ਅਨੁਸਾਰ ਮੇਵਾੜ ਦੇ ਵਸਨੀਕ ਸਭ ਤੋਂ ਪਹਿਲਾਂ ਬਾਦਸ਼ਾਹ ਅਕਬਰ ਦੇ ਡਾਕ ਦੇ ਇੰਤਜ਼ਾਮ ਲਈ ਰਖੇ, ਜੋ ਮੇਵੜੇ ਸਦੀਂਦੇ ਸਨ।
   —*ਮਹਾਨ ਕੋਸ਼, ਪੰਨਾ 745*
5. ਸ਼ਮਸ਼ੇਰ ਸਿੰਘ ਅਸ਼ੋਕ : ***ਨੀਸਾਣ ਤੇ ਹੁਕਮਨਾਮੇ***।

ਦਸਿਆ ਜਾਂਦਾ ਹੈ ਕਿ ਅਰਦਾਸ ਦੇ ਮੌਜੂਦਾ ਮਜ਼ਮੂਨ ਦਾ ਮੁੱਢ ਭਾਈ ਮਨੀ ਸਿੰਘ ਜੀ ਨੇ ਬੰਨ੍ਹਿਆ।[1] ਪਰ ਇਸ ਦਾ ਲਿਖਤੀ ਸਬੂਤ ਕੋਈ ਸਾਡੇ ਹੱਥ ਨਹੀਂ ਆਇਆ। ਅਰਦਾਸ ਦੇ ਕੁਝ ਪ੍ਰਾਪਤ ਹੋਏ ਲਿਖਤੀ ਖਰੜਿਆਂ ਤੋਂ ਜਾਪਦਾ ਹੈ ਕਿ ਅਰਦਾਸ ਦੇ ਮੌਜੂਦਾ ਰੂਪ ਦਾ ਮੁਢ ਦਸਮੇਸ਼ ਕਾਲ ਵਿਚ ਹੀ ਬੱਝਣ ਲਗ ਪਿਆ ਸੀ। ਇਕ ਹੱਥ-ਲਿਖਤ ਖਰੜੇ ਵਿਚ ਅਰਦਾਸ ਦਾ ਰੂਪ ਹੇਠ ਲਿਖੇ ਅਨੁਸਾਰ ਹੈ

> "੧ਓ ਵਾਹਿਗੁਰੂ ਜੀ ਕੀ ਫ਼ਤਹ।
> ਸ੍ਰੀ ਭਗਉਤੀ ਜੀ ਸਹਾਇ।
> ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦।
> ਪ੍ਰਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।
> ਫਿਰ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈ ਸਹਾਇ।
> ਅਰਜਨ ਹਰ ਗੋਬਿੰਦ ਨੋ ਸਿਮਰੋ ਸਿਰੀ ਹਰ ਰਾਇ।
> ਸਿਰੀ ਹਰਕਿਸ਼ਨ ਧਿਆਈਐ ਜਿਸ ਡਿਠੇ ਸਭ ਦੁਖ ਜਾਇ।
> ਤੇਗ਼ ਬਹਾਦਰ ਸਿਮਰੀਐ ਘਰ ਨਉ ਨਿਧ ਆਵੈ ਧਾਇ।
> ਸਭ ਥਾਈਂ ਹੋਇ ਸਹਾਇ।੧।
> ਸਤਿ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਸਾਹਿਬ ਬੋਲੋ ਜੀ ਵਾਹਿਗੁਰੂ।੨।
> ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।
> ਸ੍ਰੀ ਅੰਮ੍ਰਿਤਸਰ ਜੀ ਸਾਹਿਬ, ਸ੍ਰੀ ਤਰਨ ਤਾਰਨ ਸਰਬ ਦੁਖਾ ਕੇ ਨਿਵਾਰਨ ਸਾਹਿਬ ਜੀ ਕਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ। ਸਤਿਗੁਰ ਜੀ ਕੇ ਸਰਬਤ ਗੁਰਦੁਆਰਿਆਂ ਜੀ ਕਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ।
> ਸਬਦ ਚੌਕੀ ਸੋਦਰ ਰਹਿਰਾਸ ਜੀ ਕੀ ਅਰਦਾਸਿ। ਸਰਬ ਕੇ ਕਾਰਜ ਰਾਸ।
> ਸਿੰਘ ਪੜ੍ਹਦੇ ਸੁਣਦੇ ਲਾਹੇਵੰਦ ਹੋਣ। ਸੁਖ ਹੋਵੈ ਨਾਮ ਚਿਤ ਆਵੈ।
> ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ।"[2]

ਇਕਥੇ ਹੋਰ ਪਾਠ ਇਉਂ ਹੈ:

> "ਜੀ ਸਚੇ ਪਾਤਸ਼ਾਹ ਸ਼ਬਦ ਚੌਕੀ ਕੀਰਤਨ ਸੋਹਿਲੇ ਜੀ ਕੀ ਅਰਦਾਸ ਭੁਲ ਚੁਕ ਮਾਫ਼ ਹਜ਼ੂਰ ਦੇ ਚਰਨ ਕਵਲਾਂ ਪਾਸਿ ਪੜ੍ਹਦਿਆਂ ਸੁਣਦਿਆਂ ਸਰਬਤ ਦੇ ਕਾਰਜ ਰਾਸ ਚਾਰ ਪਹਰ ਦਿਨ ਸੁਖ ਦਾ ਬੀਤਿਆ ਹੈ ਰਾਤ੍ਰ ਸੁਖ ਦੀ ਬਿਤਾਉਣੀ ਸਰਬ ਪ੍ਰਕਾਰ ਸਹਾਇਤਾ ਕਰਨੀ ਸੁਖ ਹੋਵੈ ਨਾਮ ਚਿਤ ਆਵੈ। ਸ੍ਰੀ ਵਾਹਿਗੁਰੂ ਜੀ ਤੇਰੀ ਸਰਣ।[3] ਦਿਨ ਰਾਖੈ ਰਾਤ ਰਾਖੈ ਰਾਖੈ ਚੰਦ ਸੂਰ। ਧਰਤੀ ਮਾਤਾ ਸਦਾ ਰਾਖੈ ਕਾਲ ਕੰਟਕ ਦੂਰ। ਲੋਟ ਪੋਟ। ਗੁਰੂ ਨਾਨਕ ਸਾਹਿਬ ਜੀ ਤੇਰੀ ਓਟ। ਤਾਂਬੇ

---

1. ਭਾਈ ਕਾਨ੍ਹ ਸਿੰਘ ਨਾਭਾ: *ਮਹਾਨ ਕੋਸ਼*।
2. ਹੱਥ-ਲਿਖਤੀ ਗੁਟਕਾ, ਪੰਨਾ 39 (ਟੂਕ ਸ੍ਰੋਤ: ਗਿਆਨੀ ਹਰਬੰਸ ਸਿੰਘ ਨਿਰਣੈਕਾਰ, "ਅਰਦਾਸ ਦੀ ਪਰੰਪਰਾ", *ਨਾਨਕ ਪ੍ਰਕਾਸ਼ ਪਤ੍ਰਿਕਾ* 22:1, ਜੂਨ 1987)।
3. ਇਸ ਤੋਂ ਅੱਗੇ ਦਾ ਮਜ਼ਮੂਨ ਵਾਰਤਕ ਮੰਤ੍ਰ ਰੂਪ ਹੈ; ਜੋ, ਦੱਸੀਦਾ ਹੈ, ਕਈ ਪੁਰਾਣੇ ਸਿੰਘ ਰਾਤ਼ੀ ਸੌਣ ਲਗਿਆਂ ਪੜ੍ਹਿਆ ਕਰਦੇ ਸਨ।

ਕਾ ਕੋਟ ਲੋਹੇ ਕਾ ਦਰਵਾਜਾ। ਜਲਾ ਬਿੰਬ ਕੀ ਖਾਈ। ਸ਼ਬਦ ਗੁਰੂ ਜੀ ਕੀ ਰਛਿਆ ਚੌਕੀ ਸ੍ਰੀ ਗੁਰੂ ਬਾਬੇ ਨਾਨਕ ਸਾਹਿਬ ਦੀ ਦੁਹਾਈ।"[1]

ਅਰਦਾਸ ਦਾ ਇਕ ਭਾਗ ਪੰਥ ਦੇ ਸਿਦਕਵਾਨ ਸ਼ਹੀਦਾਂ ਨੇ ਆਪਣੇ ਪਵਿੱਤਰ ਲਹੂ ਨਾਲ ਲਿਖਿਆ। ਜਿਉਂ ਜਿਉਂ ਉਹਨਾਂ ਦੇ ਬੰਦ ਬੰਦ ਕਟੇ ਗਏ, ਉਹਨਾਂ ਨੂੰ ਚਰਖੜੀਆਂ ਤੇ ਚਾੜ੍ਹਿਆ ਗਿਆ, ਉਹਨਾਂ ਦੀਆਂ ਖੋਪਰੀਆਂ ਉਤਾਰੀਆਂ ਗਈਆਂ, ਉਹਨਾਂ ਨੂੰ ਆਰਿਆਂ ਨਾਲ ਚੀਰਿਆ ਗਿਆ ਤੇ ਉਹ ਸਿੱਖੀ ਸਿਦਕ ਤੇ ਸਾਬਤ ਰਹਿ ਕੇ ਜਾਨਾਂ ਦੇਂਦੇ ਗਏ, ਤਿਉਂ ਤਿਉਂ ਇਕ ਇਕ ਸਜਰਾ ਵਾਕੰਸ਼ ਉਹਨਾਂ ਦੀ ਸਿਮਰਿਤੀ ਨੂੰ ਅਰਦਾਸ ਵਿਚ ਪਰੋਂਦਾ ਗਿਆ।

ਸਾਂਝੀ ਅਪਦਾ ਵਿਚੋਂ ਸਾਂਝੀ ਸਹਾਨੁਭੂਤੀ ਠਾਠਾਂ ਮਾਰਨ ਲਗੀ। ਜਦ ਸਿੱਖਾਂ ਦੇ ਸਿਰਾਂ ਦਾ ਸ਼ਿਕਾਰ ਹੋ ਰਿਹਾ ਸੀ, ਤਦ ਸਮੁੱਚੇ ਖ਼ਾਲਸਾ ਜੀ ਦਾ ਦਿਲ ਆਪਣੇ ਹਰ ਪ੍ਰਾਣੀ ਲਈ ਤੜਪਦਾ ਸੀ। ਸੰਝ ਸਵੇਰੇ ਹਰਥੇ ਜੁੜਦੀਆਂ ਸੰਗਤਾਂ ਵਲੋਂ 'ਰਛਿਆ ਰਿਆਇਤ' ਦੀ ਜੋਦੜੀ ਸਰਬੱਤ ਖ਼ਾਲਸਾ ਜੀ ਨੂੰ ਆਸ ਤੇ ਧਰਵਾਸ ਦਾ ਪੈਗਾਮ ਪੁਚਾਣ ਲਗੀ। ਭਾਵੇਂ ਉਹ ਕਾਹਨੂੰਵਾਨ ਦੇ ਜੰਗਲਾਂ ਵਿਚ ਸਨ, ਭਾਵੇਂ ਸ਼ਿਵਾਲਕ ਦੀਆਂ ਪਹਾੜੀਆਂ ਵਿਚ, ਤੇ ਭਾਵੇਂ ਬੀਕਾਨੇਰ ਦੇ ਮਾਰੂਥਲਾਂ ਵਿਚ, ਅਰਦਾਸ ਉਹਨਾਂ ਨੂੰ ਚੜ੍ਹਦੀ ਕਲਾ ਦਾ ਹੁਲਾਰਾ ਦੇਣ ਲਗੀ।

ਅਰਦਾਸ ਸਿੱਖਾਂ ਲਈ ਪ੍ਰੇਰਨਾ-ਸ੍ਰੋਤ ਵੀ ਬਣ ਗਈ ਤੇ ਪ੍ਰਣ ਵੀ। ਅਨੇਕਾਂ ਇਤਿਹਾਸਕ ਸਾਕੇ ਗਵਾਹੀ ਦਿੰਦੇ ਹਨ ਕਿ ਸਿਦਕੀਆਂ ਜਦੋਂ ਅਰਦਾਸ ਕਰ ਲਈ ਤਾਂ ਸਿਦਕ ਤੋਂ ਨਹੀਂ ਡੋਲੇ, ਇਰਾਦਾ ਨਹੀਂ ਬਦਲਿਆ, ਕੀਤੇ ਹੋਏ ਪ੍ਰਣ ਤੇ ਫੁਲ ਚਾੜ੍ਹੇ। ਇਕ ਵੇਰਾਂ, ਜਦੋਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਨੁਸ਼ਹਿਰੇ ਦੀ ਜੰਗ ਲਈ ਚੜ੍ਹਾਈ ਕੀਤੀ ਤਾਂ ਇਮਤਿਹਾਨ ਦੀ ਘੜੀ ਆ ਗਈ। ਸ਼ੇਰੇ ਪੰਜਾਬ ਨੂੰ ਮੁਖ਼ਬਰਾਂ ਆਣ ਕੇ ਖ਼ਬਰ ਦਿੱਤੀ ਕਿ ਅੱਗੇ ਪਠਾਣੀ ਫ਼ੌਜ ਦੀ ਗਿਣਤੀ ਤੇ ਤਾਕਤ ਬਹੁਤ ਜ਼ਿਆਦਾ ਹੈ। ਇਸ ਲਈ ਉਹਨਾਂ ਹਮਲਾ ਮੁਲਤਵੀ ਕਰਨ ਦਾ ਖ਼ਿਆਲ ਕੀਤਾ। ਅਗਲੇ ਦਸਤੇ ਦੀ ਕਮਾਨ ਅਕਾਲੀ ਫੂਲਾ ਸਿੰਘ ਜੀ ਕਰ ਰਹੇ ਸਨ। ਸੋ ਉਹਨਾਂ ਅਕਾਲੀ ਜੀ ਨਾਲ ਰਾਏ ਕੀਤੀ ਤੇ ਕਿਹਾ, "ਅਕਾਲੀ ਜੀ, ਅੱਗੇ ਖ਼ਤਰਾ ਬਹੁਤ ਜ਼ਿਆਦਾ ਹੈ, ਦੁਸ਼ਮਨ ਭਾਰੀ ਗਿਣਤੀ ਵਿਚ ਇਕੱਠਾ ਹੋਇਆ ਹੋਇਆ ਹੈ। ਤੁਸੀਂ ਅੱਗੇ ਨ ਵਧੋ!" ਅਕਾਲੀ ਜੀ ਨੇ ਉੱਤਰ ਦਿੱਤਾ, "ਮਹਾਰਾਜ! ਅਸੀਂ ਅਰਦਾਸਾ ਸੋਧ ਚੁਕੇ ਹਾਂ, ਹੁਣ ਅਸੀਂ ਕਿਸੇ ਸੂਰਤ ਵੀ ਰੁਕ ਨਹੀਂ ਸਕਦੇ। ਫ਼ਤਹ ਤਾਂ ਗੁਰੂ ਨੇ ਬਖ਼ਸ਼ਣੀ ਹੈ।" ਇਹ ਹੈ ਮਿਸਾਲ ਉਸ ਭਰੋਸੇ ਦੀ ਜੋ ਸਿਖ ਧਰਮ ਵਿਚ ਅਰਦਾਸ ਉਪਰ ਕੀਤਾ ਜਾਂਦਾ ਹੈ।

ਅਰਦਾਸਾ ਸੋਧ ਕੇ ਹੀ ਮਹਿਤਾਬ ਸਿੰਘ ਤੇ ਸੁੱਖਾ ਸਿੰਘ ਨੇ ਦਮਦਮੇ ਤੋਂ ਆ ਕੇ ਹਰਿਮੰਦਰ ਸਾਹਿਬ ਦੀ ਬੇਅਦਬੀ ਦੂਰ ਕਰਵਾਈ। ਇਸੇ ਅਰਦਾਸ ਤੇ ਭਰੋਸਾ ਧਰ ਕੇ ਸਿੱਖਾਂ ਲੁਹਾਰੀ ਜਲਾਲਾਬਾਦ ਦੇ ਮੁਸਲਮਾਨ ਹਾਕਮ ਪਾਸੋਂ ਬ੍ਰਾਹਮਣ ਲੜਕੀ ਨੂੰ ਛੁੜਾ ਕੇ ਪੰਥ ਦੀ ਬੇਟੀ ਬਣਾ ਕੇ ਸਤਿਕਾਰਿਆ।

---

1. ਹੱਥ-ਲਿਖਤੀ ਗੁਟਕਾ ਪੰਨਾ 96-97 (ਟੂਕ ਸ੍ਰੋਤ: ਗਿਆਨੀ ਹਰਬੰਸ ਸਿੰਘ ਨਿਰਣੈਕਾਰ, "ਅਰਦਾਸ ਦੀ ਪਰੰਪਰਾ", *ਨਾਨਕ ਪ੍ਰਕਾਸ਼ ਪਤ੍ਰਿਕਾ* 22:1, ਜੂਨ 1987।

ਅਰਦਾਸ ਤੇ ਭਰੋਸਾ ਕਰਨ ਵਾਲਿਆਂ ਦੀਆਂ ਔਕੜਾਂ ਵੀ ਦੂਰ ਹੁੰਦੀਆਂ ਰਹੀਆਂ। ਇਸ ਦੀਆਂ ਵੀ ਕਈ ਕਥਾਵਾਂ ਪ੍ਰਚਲਤ ਹਨ। ਮਿਸਲਾਂ ਦੇ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਆਹਲੂਵਾਲੀਆ ਮਿਸਲ ਨਾਲ ਕੁਝ ਵਿਗੜ ਗਈ। ਉਹ ਪੰਜਾਬ ਛੱਡ ਕੇ ਬਾਂਗਰ ਵਲ ਚਲੇ ਗਏ। ਪਰਦੇਸ ਵਿਚ ਉਹਨਾਂ ਉਪਰ ਬੜੀ ਤੰਗੀ ਆਣ ਉਤਰੀ। ਇਸ ਪਰ ਸਰਦਾਰ ਜੀ ਨੇ ਅਰਦਾਸ ਕੀਤੀ। ਖੂਹ ਵਿਚੋਂ ਪਾਣੀ ਕੱਢਣ ਲਗੇ ਤਾਂ ਵਿਚੋਂ ਮੋਹਰਾਂ ਨਿਕਲ ਆਈਆਂ, ਤੰਗੀ ਦੂਰ ਹੋ ਗਈ।

ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਖ਼ਾਲਸਾ ਫ਼ੌਜ ਅਗੇ ਵੱਧ ਰਹੀ ਸੀ। ਰਸਤੇ ਵਿਚ ਅਟਕ ਦਰਿਆ ਨੂੰ ਪਾਰ ਕਰਨਾ ਸੀ। ਜਦ ਉਥੇ ਪਹੁੰਚੇ ਤਾਂ ਵੇਖਿਆ ਕਿ ਅਟਕ ਬਹੁਤ ਚੜ੍ਹਿਆ ਹੋਇਆ ਹੈ। ਫ਼ੌਜਾਂ ਦਾ ਪਾਰ ਲੰਘਣਾ ਅਸੰਭਵ ਜਾਪਦਾ ਸੀ। ਮਹਾਰਾਜਾ ਸਾਹਿਬ ਨੇ ਘੋੜੇ ਤੋਂ ਉਤਰ, ਗਲ ਵਿਚ ਪੱਲਾ ਪਾ, ਅਰਦਾਸ ਕੀਤੀ ਤੇ ਫਿਰ ਕਿਹਾ :

ਜਾ ਕੇ ਮਨ ਮੈ ਅਟਕ ਹੈ,<br>ਤਾ ਕੋ ਅਟਕ ਰਹੇ।

ਇਸ ਤੋਂ ਬਾਦ ਫ਼ੌਜ ਨੂੰ ਘੋੜੇ ਦਰਿਆ ਵਿਚ ਸੁੱਟ ਦੇਣ ਦਾ ਹੁਕਮ ਕਰ ਦਿੱਤਾ। ਕਹਿੰਦੇ ਹਨ, ਸਾਰੀ ਫ਼ੌਜ ਸਹੀ ਸਲਾਮਤ ਪਾਰ ਲਗ ਗਈ।[1]

ਇਹਨਾਂ ਸਿਦਕਵਾਨਾਂ ਦਾ ਸਿਦਕ ਅੱਜ ਵੀ ਅਰਦਾਸ ਵਿਚ ਜੁੜਨ ਵਾਲੇ ਖ਼ਾਲਸਾ ਜੀ ਦੀ ਪ੍ਰੇਰਨਾ ਹੈ। ਅਰਦਾਸ ਵਿਚ ਦੁਹਰਾਈਆਂ ਜਾਂਦੀਆਂ ਸ਼ਹੀਦਾਂ ਦੀਆਂ ਪਾਵਨ ਯਾਦਾਂ ਸਿੱਖਾਂ ਨੂੰ ਆਤਮ-ਬਲੀਦਾਨ ਲਈ ਤਿਆਰ ਕਰਦੀਆਂ ਹਨ। ਇਸੇ ਸਦੀ ਦੇ ਤੀਸਰੇ ਦਹਾਕੇ ਵਿਚ ਹਜ਼ਾਰਾਂ ਸਿੰਘਾਂ ਨੇ ਗੁਰਦੁਆਰਿਆਂ ਦੀ ਪਵਿਤ੍ਰਤਾ ਬਹਾਲ ਕਰਨ ਹਿਤ, ਗੁਰਦੁਆਰਾ ਸੁਧਾਰ ਲਹਿਰ ਵੇਲੇ ਆਪਣੀਆਂ ਜਿੰਦਾਂ ਹੂਲ ਦਿੱਤੀਆਂ। ਗੁਰੂ ਪੰਥ ਨੇ ਇਹਨਾਂ ਦੀਆਂ ਯਾਦਾਂ ਵੀ ਅਰਦਾਸ ਵਿਚ ਸੰਭਾਲ ਲਈਆਂ।

ਦੇਸ ਦੀ ਵੰਡ ਮਗਰੋਂ ਕੌਮ ਨੂੰ ਪੱਛਮੀ ਪੰਜਾਬ ਛੋੜ ਕੇ ਆਉਣਾ ਪਿਆ। ਤਦ ਨਨਕਾਣਾ ਸਾਹਿਬ, ਪੰਜਾ ਸਾਹਿਬ, ਡੇਹਰਾ ਸਾਹਿਬ ਤੇ ਹੋਰ ਅਨੇਕਾਂ ਗੁਰਦੁਆਰੇ ਪੰਥ ਪਾਸੋਂ ਵਿਛੜ ਗਏ। ਇਸ ਵਿਛੋੜੇ ਦਾ ਦਰਦ ਅਰਦਾਸ ਵਿਚ ਇਕ ਨਵੀਂ ਪੰਕਤੀ ਜੋੜੇ ਜਾਣ ਦਾ ਕਾਰਨ ਬਣਿਆ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਇਕ ਵਿਸ਼ੇਸ਼ ਹੁਕਮਨਾਮੇ ਦੁਆਰਾ ਇਸ ਵਾਕ ਨੂੰ ਅਰਦਾਸ ਵਿਚ ਸ਼ਾਮਲ ਕੀਤੇ ਜਾਣ ਦਾ ਆਦੇਸ਼ ਦਿਤਾ ਗਿਆ :

> "ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਉ, ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ!"

ਇਉਂ ਅਰਦਾਸ ਇਕ ਪਰੰਪਰਾ ਨੂੰ ਸੰਭਾਲਦੀ ਦਿਨੋ ਦਿਨ ਵਿਗਾਸ ਕਰਦੀ ਆਈ ਹੈ; ਕਰਦੀ ਰਹੇਗੀ।

---

1. ਰੋਜ਼ਨਾਮਚਾ ਦੀਵਾਨ ਅਮਰ ਨਾਥ।

੮

# ਸਿਖ ਅਰਦਾਸ ਦੀ ਵਿਸ਼ੇਸ਼ਤਾ

ਸਿਖ ਅਰਦਾਸ ਬੜੀ ਵਿਚਿਤ੍ਰ ਰਚਨਾ ਹੈ। ਇਹ ਇਕੋ ਵੇਲੇ ਪ੍ਰਾਰਥਨਾ ਵੀ ਹੈ, ਪ੍ਰੇਰਨਾ ਵੀ ਤੇ ਪ੍ਰਤਗਿਆ ਵੀ। ਇਹ ਯਾਚਨਾ-ਪੂਰਕ ਘੱਟ ਹੈ, ਮਹਿਮਾ-ਪੂਰਕ ਵਧੇਰੇ। ਮਹਿਮਾ ਇਸ ਵਿਚ ਪਹਿਲੋਂ ਹੈ, ਯਾਚਨਾ ਮਗਰੋਂ। ਯਾਚਨਾ ਵੀ ਪਹਿਲੋਂ ਸਮੂਹਕ ਹੈ, ਪਿਛੋਂ ਨਿੱਜੀ; ਸਮੂਹਕ ਲਾਜ਼ਮੀ ਹੈ, ਨਿੱਜੀ ਅਖ਼ਤਿਆਰੀ।

ਸਭ ਤੋਂ ਪ੍ਰਥਮ, ਇਹ ਸਾਡੇ **ਅਕੀਦੇ ਦਾ ਐਲਾਨ** ਹੈ। ਸਿਖ ਧਰਮ ਵਿਚ 'ਪ੍ਰਥਮ ਗੱਲ ਪ੍ਰਥਮ' ਦੀ ਪ੍ਰਥਾ ਜਾਪਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਇਕ ਵਿਸ਼ੇਸ਼ਤਾਈ ਇਹ ਹੈ ਕਿ ਇਸ ਵਿਚ ਬੁਨਿਆਦੀ ਗੱਲ ਸਭ ਤੋਂ ਪਹਿਲਾਂ ਕਹੀ ਗਈ ਹੈ। ਇਸ ਧਰਮ-ਪੁਸਤਕ ਦਾ '੧ਓ ਸਤਿਨਾਮੁ' ਤੋਂ ਅਰੰਭ ਹੋਣਾ ਸਿਖ ਧਰਮ ਦੇ ਇਕੀਸ਼ਰਵਾਦ ਦੀ ਨਿਰਸੰਦੇਹ ਘੋਸ਼ਨਾ ਹੈ। ਇਵੇਂ ਹੀ ਅਰਦਾਸ ਦਾ '੧ਓ ਵਾਹਿਗੁਰੂ ਜੀ ਕੀ ਫ਼ਤਹ' ਤੋਂ ਸ਼ੁਰੂ ਹੋਣਾ ਵੀ ਇਸੇ ਅਕੀਦੇ ਦਾ ਐਲਾਨ ਹੈ। ਏਹੋ ਸਿੱਖੀ ਦਾ ਮੂਲ ਵਿਸ਼ਵਾਸ ਹੈ।

ਅਰਦਾਸ ਵਿਚ ਧਿਆਇਆ ਦਸਾਂ ਗੁਰੂ ਸਾਹਿਬਾਂ ਨੂੰ ਵੀ ਗਿਆ ਹੈ, ਪਾਠ-ਦੀਦਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵੀ ਮਨ ਵਿਚ ਪਰਸੇ ਜਾਂਦੇ ਹਨ, ਯਾਦ ਸ਼ਹੀਦਾਂ ਨੂੰ ਵੀ ਕੀਤਾ ਜਾਂਦਾ ਹੈ, ਪਰ ਹਰ ਵਾਰ 'ਧਿਆਨ ਧਰ ਕੇ' ਵਾਹਿਗੁਰੂ ਬੋਲਣ ਦਾ ਆਦੇਸ਼ ਇਸ ਗੱਲ ਦਾ ਲਖਾਇਕ ਹੈ ਕਿ ਜੁੜਨਾ ਕੇਵਲ ਵਾਹਿਗੁਰੂ ਨਾਲ ਹੈ। ਸਰਬੱਤ ਖ਼ਾਲਸਾ ਜੀ ਵਲੋਂ ਵੀ ਜਦ ਯਾਚਨਾ ਅਰੰਭੀ ਜਾਂਦੀ ਹੈ ਤਾਂ ਵੀ ਪਹਿਲੀ ਮੰਗ ਏਹੋ ਮੰਗੀ ਜਾਂਦੀ ਹੈ ਕਿ "ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਨਾਮ ਚਿਤ ਆਵੈ..."। ਬਾਕੀ ਸਭ ਯਾਚਨਾਵਾਂ ਮਗਰੋਂ ਆਉਂਦੀਆਂ ਹਨ। ਅਰਦਾਸ ਸਮਾਪਤ ਹੋਣ ਤੋਂ ਪਹਿਲਾਂ ਵੀ ਇਹ ਯਾਚਨਾ ਹੁੰਦੀ ਹੈ ਕਿ "ਹੇ ਦਾਤਾਰ ਜੀ! ਸੇਈ ਗੁਰਮੁਖ ਪਿਆਰੇ ਮੇਲੋ, ਜਿਨ੍ਹਾਂ ਮਿਲਿਆਂ ਆਪ ਦਾ ਪਰਮ ਪਵਿੱਤਰ ਨਾਮ ਵਾਹਿਗੁਰੂ ਚਿਤ ਆਵੇ।" ਇਉਂ ਅਰਦਾਸ ਬਾਰ ਬਾਰ ਸਾਨੂੰ ਸਾਡਾ ਇਕੀਸ਼ਰਵਾਦੀ ਨਿਸਚਾ ਦ੍ਰਿੜ੍ਹ ਕਰਾਉਂਦੀ ਹੈ ਤੇ ਇਕੋ ਨਿਰਗੁਣ-ਸਰਗੁਣ ਅਪਰੰਪਰ-ਵਿਆਪਕ ਨਿਰੰਕਾਰ-ਓਅੰਕਾਰ ਨੂੰ ਸੰਬੋਧਨ ਹੁੰਦੀ ਹੈ।

ਅਰਦਾਸ ਰਾਹੀਂ ਹਰ ਸਿਖ ਦੂਜੇ ਹਰ ਸਿਖ ਨਾਲ ਇਕੀਸ਼ਰਵਾਦ ਦੇ ਰਿਸ਼ਤੇ ਵਿਚ ਬੱਝ ਜਾਂਦਾ ਹੈ। ਦਸਾਂ ਗੁਰੂ ਸਾਹਿਬਾਂ ਤੇ ਸ਼ਬਦ-ਗੁਰੂ 'ਤੇ ਨਿਸਚਾ ਪ੍ਰਪੱਕ ਕਰ, ਆਪਣੇ ਸਹਿ-ਧਰਮੀਆਂ ਦੀ ਨੇੜਤਾ ਮਾਣਦਾ ਹੈ। ਪੰਥ ਦੀ ਕਮਾਈ ਨੂੰ ਚੇਤੇ ਕਰ, ਆਪਣੇ ਆਪ

ਨੂੰ ਪੰਥਕ ਕਮਾਈ ਦੇ ਗੌਰਵ ਨਾਲ ਜੋੜਦਾ ਹੈ। ਸਮੂਹਕ ਆਕਾਂਖਿਆਵਾਂ ਲਈ ਜੋਦੜੀ ਕਰ, ਕੌਮੀ ਸਾਂਝੀਵਾਲਤਾ ਦਾ ਅਨੁਭਵ ਦ੍ਰਿੜ੍ਹ ਕਰਦਾ ਹੈ। ਪੰਥ ਦੀਆਂ ਸੰਸਥਾਵਾਂ—ਤਖ਼ਤਾਂ, ਗੁਰਦੁਆਰਿਆਂ, ਚਉਕੀਆਂ, ਝੰਡਿਆਂ, ਬੁੰਗਿਆਂ—ਨੂੰ ਚਿਤਵ ਕੇ ਸਾਂਝੇ ਵਰਦਾਨ ਤੇ ਸਾਂਝੀ ਚੜ੍ਹਦੀ ਕਲਾ ਮੰਗਦਾ ਹੈ। ਇਉਂ ਅਰਦਾਸ **ਕੌਮੀ ਏਕਤਾ ਦੀ ਸੰਸਥਾ** ਹੈ, ਜਿਸ ਦਾ ਉਦੇਸ਼ 'ਜੋੜਨਾ' ਹੈ। ਇਹ ਅਰਦਾਸ ਦੀ ਮਨੋ-ਵਿਗਿਆਨਕ ਵਿਸ਼ੇਸ਼ਤਾ ਹੈ ਕਿ ਉਹ ਹਰ ਸਿਖ ਨੂੰ ਆਪਣੇ ਗੁਰ-ਭਾਈਆਂ ਨਾਲ ਸਾਂਝ ਪਾਉਣ ਤੇ ਪਾਲਣ ਦੀ ਪ੍ਰੇਰਨਾ ਦੇਂਦੀ ਹੈ।

ਸਮੁੱਚੇ ਸਿੱਖ ਭਾਈਚਾਰੇ ਦੀ ਨਿਸ਼ਠਾ ਭਰੀ ਆਸਤਾ ਤੇ ਭਾਵੁਕ ਏਕਤਾ ਸਾਡੀ ਅਰਦਾਸ ਦੀ ਮੁਦ੍ਰਾ ਹੈ। ਨਿੱਜੀ ਵਿਸਾਹ ਤੋਂ ਸਮੂਹਕ ਭਰੋਸੇ ਤਕ ਦੇ ਸਿਖ ਵਿਸ਼ਵਾਸ ਦੀ ਛਾਪ ਇਸ ਵਿਚ ਮੌਜੂਦ ਹੈ। **ਸਮੁੱਚੇ ਪੰਥ ਦੀ ਆਤਮਕ ਚੇਤਨਾ** 'ਚੋਂ ਜਾਗੀ ਸਰਬ ਸਾਂਝੀ ਆਤਮਕ ਅਭਿਲਾਖਾ ਦੇ ਇਸ ਵਿਚ ਝਲਕਾਰੇ ਹਨ। ਕੌਮ ਦੇ ਨਿਰਮਲ ਕਿਰਦਾਰ ਦੀ ਅਵਿਰਲ ਇਤਿਹਾਸਕ ਗਤੀ ਇਸ ਦਾ ਨੀਸਾਣ ਹੈ। ਇਤਿਹਾਸਕ ਹੁੰਦੀ ਹੋਈ ਵੀ ਇਹ ਨ ਕਿਸੇ ਕਾਲ ਥਿਤਿ ਨਾਲ ਜੁੜਦੀ ਹੈ, ਨ ਸਥਾਨ ਦੀਆਂ ਰੰਗਣਾਂ ਸ੍ਵੀਕਾਰ ਕਰਦੀ ਹੈ, ਨਾ ਪਾਤ੍ਰਾਂ ਨੂੰ ਪੇਸ਼ ਕਰਦੀ ਹੈ। ਇਸ ਵਿਚ ਇਤਿਹਾਸਕ ਕਿਰਦਾਰਾਂ ਨੂੰ ਨਹੀਂ, ਇਤਿਹਾਸਕ ਗੌਰਵ ਨੂੰ ਉਘਾੜਿਆ ਗਿਆ ਹੈ। ਇਹ ਤਾਂ ਕੌਮੀ ਇਤਿਹਾਸ 'ਚੋਂ ਪ੍ਰਾਪਤ ਹੋਣ ਵਾਲੇ ਪ੍ਰਕਾਸ਼ ਤੇ ਆਤਮ-ਵਿਸ਼ਵਾਸ ਦੀ ਪ੍ਰੇਰਨਾ-ਸ੍ਰੋਤ ਦਸਤਾਵੇਜ਼ ਹੈ।

ਅਰਦਾਸ ਵਿਚਲਾ **ਇਕ ਇਕ ਅੱਖਰ ਪਹਿਲਾਂ ਜੀਂਵਿਆ ਗਿਆ** ਹੈ। ਨਾਮ ਜਪਿਆ ਗਿਆ ਹੈ, ਵੰਡ ਕੇ ਛਕਿਆ ਗਿਆ ਹੈ, ਦੇਗ ਚਲਾਈ ਗਈ ਹੈ, ਤੇਗ ਵਾਹੀ ਗਈ ਹੈ, ਵੇਖ ਕੇ ਅਣਡਿਠ ਕੀਤਾ ਗਿਆ ਹੈ, ਭਾਣੇ ਨੂੰ ਮਿੱਠਾ ਕਰ ਕੇ ਮੰਨਿਆ ਗਿਆ ਹੈ। ਤਾਂ ਹੀ ਐਸੇ ਜਪੀਆਂ-ਤਪੀਆਂ, ਪਿਆਰਿਆਂ-ਸਚਿਆਰਿਆਂ ਦੀ ਪਾਵਨ ਕਮਾਈ ਨੂੰ ਯਾਦ ਕੀਤਾ ਜਾਂਦਾ ਹੈ ਤੇ ਦ੍ਰਵੇ ਹੋਏ ਮਨ ਨਾਲ "ਵਾਹਿਗੁਰੂ" ਨੂੰ ਯਾਦ ਕੀਤਾ ਜਾਂਦਾ ਹੈ। "ਵਾਹਿਗੁਰੂ" ਦੇ ਇਹ ਬੋਲ, ਆਪਣੀ ਜ਼ਿੰਦਗੀ ਵਿਚ ਐਸੀ ਕਮਾਈ ਦੀ ਆਕਾਂਖਿਆ ਦਾ ਆਵਾਜ਼ਾ ਹਨ!

ਸਿਖ ਅਰਦਾਸ ਵਿਚ ਕੌਮ ਦੇ **ਸ਼ਹੀਦਾਂ ਦਾ ਅਭਿਨੰਦਨ** ਹੈ। ਜਿਨ੍ਹਾਂ ਬੰਦ ਬੰਦ ਕਟਵਾਏ, ਖੋਪਰੀਆਂ ਉਤਰਵਾਈਆਂ, ਆਰਿਆਂ ਨਾਲ ਤਨ ਚਿਰਵਾਏ, ਚਰਖੜੀਆਂ ਤੇ ਚੜ੍ਹੇ, ਪਰ ਸਿਦਕ ਨਹੀਂ ਹਾਰਿਆ, ਜਿਨ੍ਹਾਂ ਮਾਤਾਵਾਂ ਨੇ ਸਵਾ ਸਵਾ ਮਣ ਪੀਸਣ ਪੀਸੇ, ਆਪਣੇ ਬੱਚਿਆਂ ਦੇ ਟੋਟੇ ਟੋਟੇ ਕਰਵਾ, ਗਲਾਂ ਵਿਚ ਹਾਰ ਪੁਆਏ, ਪਰ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ, ਇਹਨਾਂ ਸਭਨਾਂ ਸ਼ਹੀਦਾਂ ਦਾ ਅਰਦਾਸ ਵਿਚ ਅਭਿਨੰਦਨ ਕੀਤਾ ਗਿਆ ਹੈ। ਪੰਥ ਨੇ ਕਦੇ ਆਪਣੇ ਸ਼ਹੀਦਾਂ ਨੂੰ ਨਹੀਂ ਵਿਸਾਰਿਆ; ਸਦਾ ਉਹਨਾਂ ਨੂੰ ਆਪਣੀਆਂ ਅਰਦਾਸਾਂ ਦਾ ਅੰਗ ਬਣਾਇਆ। ਉਹਨਾਂ ਨੂੰ ਸਦਾ ਆਪਣੀ ਸਿਮਰਿਤੀ ਵਿਚ ਵਸਾਇਆ। ਆਪਣੇ ਅਭਿਮਾਨ ਨਾਲ ਉਹਨਾਂ ਨੂੰ ਜੋੜਿਆ। ਸੰਕਟ ਵੇਲੇ ਉਹਨਾਂ ਤੋਂ ਪ੍ਰੇਰਨਾ ਲਈ।

ਅਰਦਾਸ ਸ਼ਹੀਦੀ ਦੀ ਆਰਸੀ ਹੀ ਨਹੀਂ, **ਸਰਬੱਤ ਖ਼ਾਲਸਾ ਜੀ ਦਾ ਜ਼ਫ਼ਰਨਾਮਾ** ਵੀ ਹੈ। ਇਸ ਵਿਚ ਸ਼ਹੀਦਾਂ ਦੀ ਯਾਦ ਤੇ ਰੁਦਨ ਨਹੀਂ, ਗੌਰਵ ਪ੍ਰਗਟ ਕੀਤਾ ਹੈ। ਸੂਰਬੀਰਾਂ ਨੂੰ ਯਾਦ ਕੀਤਾ ਹੈ। ਤੇਗ਼ ਵਾਹੁਣ ਵਾਲਿਆਂ ਨੂੰ ਨਮਸਕਾਰ ਕੀਤੀ ਹੈ, ਸ੍ਰੀ ਸਾਹਿਬ ਦੀ ਸਹਾਇਤਾ ਲਈ ਹੈ, ਪੰਥ ਕੀ ਜੀਤ ਦੁਹਰਾਈ ਹੈ, ਖਾਲਸੇ ਦੇ ਬੋਲ ਬਾਲੇ ਮੰਗੇ ਹਨ, ਚੜ੍ਹਦੀ ਕਲਾ ਵਿਚ ਵਿਚਰਨ ਦਾ ਪ੍ਰਣ ਲਿਆ ਹੈ। 'ਵਾਹਿਗੁਰੂ ਜੀ ਕੀ ਫ਼ਤਹ' ਤੋਂ ਆਰੰਭ

ਕਰ ਕੇ 'ਵਾਹਿਗੁਰੂ ਜੀ ਕੀ ਫ਼ਤਹ' ਤੇ ਇਸ ਨੂੰ ਸਮਾਪਤ ਕੀਤਾ ਹੈ। ਇਹ ਨੁਸਰਤ ਬੇਦਰੰਗ ਦਾ ਐਲਾਨ ਹੈ। ਇਸ ਦਾ ਅੱਖਰ ਅੱਖਰ ਖ਼ਾਲਸਾ ਜੀ ਦੇ ਪਵਿੱਤਰ ਲਹੂ ਨਾਲ ਲਿਖਿਆ ਗਿਆ। ਸੰਸਾਰ ਦੀ ਕੋਈ ਅਰਦਾਸ ਏਡੇ ਜੱਫਰ ਜਾਲ ਕੇ ਨਹੀਂ ਕੀਤੀ ਗਈ। ਕਿਸੇ ਹੋਰ ਅਰਦਾਸ ਪਿਛੇ ਸੁਰਮਗਤੀ ਦਾ ਏਡਾ ਜਲਾਲ ਨਹੀਂ। ਸਿਖ ਅਰਦਾਸ ਵਿਚ ਖ਼ਾਲਸੇ ਦੇ ਸਦਾ ਆਸ਼ਾਵਾਦੀ ਹੋਣ ਦਾ ਐਲਾਨ ਹੈ; ਜਿੱਤ ਦਾ ਵਿਸ਼ਵਾਸ ਪ੍ਰਤੱਖ ਹੈ—ਆਪਣੀ ਨਹੀਂ, ਪੰਥ ਦੀ, ਵਾਹਿਗੁਰੂ ਜੀ ਦੀ। ਇਸੇ ਲਈ ਇਸ ਵਿਚ ਧਰਮ ਦਾ ਜੈਕਾਰ ਹੈ, ਬਿਰਦ ਦੀ ਪੈਜ ਹੈ।

ਸਿਖ ਅਰਦਾਸ, ਸਿੱਖਾਂ ਦਾ **ਪ੍ਰਣ ਪੱਤ੍ਰ** ਵੀ ਹੈ। ਇਸ ਵਿਚ ਮਨੁੱਖ ਮਾਤ੍ਰ ਦੀ ਸਾਂਝੀਵਾਲਤਾ ਤੇ ਉਸ ਦੇ ਭਲੇ ਦਾ ਪ੍ਰਣ ਹੈ। ਖ਼ਾਲਸਾ ਜੀ ਦੀ ਉਚੇਚੀ ਸਾਂਝ ਦਾ ਪ੍ਰਣ ਹੈ। ਗੁਰਧਾਮਾਂ ਦੀ ਪਵਿੱਤਰਤਾ ਤੇ ਪਹਿਰਾ ਦੇਣ ਦਾ ਪ੍ਰਣ ਹੈ; ਧਾਰਮਕ ਸੰਸਥਾਵਾਂ ਦੀ ਸਦੀਵਕਾਲ ਅਟੱਲਤਾ ਦਾ ਪ੍ਰਣ ਹੈ; ਦੁਖੀ-ਦੀਨਾਂ ਦੀ ਰੱਖਿਆ ਦਾ ਪ੍ਰਣ ਹੈ; ਅਣਖ ਲਈ ਜਾਨਾਂ ਵਾਰਨ ਦਾ ਪ੍ਰਣ ਹੈ; ਸਿਰੜ ਤੇ ਪਕਿਆਂ ਰਹਿਣ ਦਾ ਪ੍ਰਣ ਹੈ। ਇਹ **ਤਿਆਰ ਬਰ ਤਿਆਰ ਰਹਿਣ ਦਾ ਐਲਾਨਨਾਮਾ** ਵੀ ਹੈ। ਰਹਿਤ ਦੀ ਪ੍ਰਪੱਕਤਾ ਦੀ ਯਾਚਨਾ ਇਸ ਵਿਚ ਹੈ। ਸੁਰਮਗਤੀ ਦੀ ਸੋਭਾ ਇਸ ਵਿਚ ਹੈ। ਸਿਦਕ ਦੀ ਵੰਗਾਰ ਇਸ ਵਿਚ ਹੈ। ਸੰਕਟ-ਨਿਵਿਰਤੀ ਦੀ ਥਾਂ, ਇਸ ਵਿਚ ਸੰਕਟ-ਸਹਿਨ-ਸ਼ੀਲਤਾ ਦੀ ਯਾਚਨਾ ਹੈ।

ਪ੍ਰਣ-ਪੱਤ੍ਰ ਹੋਣ ਦੇ ਨਾਲ ਨਾਲ ਅਰਦਾਸ ਸਾਡਾ **ਪ੍ਰਾਰਥਨਾ ਪਤ੍ਰ** ਵੀ ਹੈ—ਲੀਤੇ ਹੋਏ ਪ੍ਰਣ ਤੇ ਕੀਤੇ ਹੋਏ ਸੰਕਲਪ ਦੀ ਪੂਰਤੀ ਲਈ। ਸਰਬੱਤ ਖ਼ਾਲਸਾ ਜੀ ਨਾਲ ਇਕ-ਸੁਰ ਹੋ ਕੇ ਪੰਥ ਕੀ ਜੀਤ, ਤੇ ਬਿਰਦ ਕੀ ਪੈਜ ਦੀ ਬੇਨਤੀ ਹੈ। ਜਿਥੇ ਜਿਥੇ ਵੀ ਖ਼ਾਲਸਾ ਜੀ ਸਾਹਿਬ ਹਨ ਉਹਨਾਂ ਲਈ ਰਛਿਆ ਰਿਆਇਤ ਲਈ ਜੋਦੜੀ ਹੈ। ਸਭ ਲਈ ਸਿੱਖੀ ਮੰਗੀ ਹੈ, ਸਿਦਕ ਤੇ ਭਰੋਸਾ ਮੰਗਿਆ ਹੈ, ਵਿਸਾਹ ਤੇ ਉਮਾਹ ਮੰਗਿਆ ਹੈ, ਗੁਰਮੁਖ ਦੇ ਮੇਲ, ਸਾਧ ਕੇ ਸੰਗ, ਨਾਮ ਕੇ ਰੰਗ, ਭਜਨ ਕੇ ਪ੍ਰਤਾਪ ਲਈ ਬੇਨਤੀ ਹੈ। ਆਪਣੇ ਲਈ 'ਮਨ ਨੀਵਾਂ ਤੇ ਮਤ ਉੱਚੀ ਮੰਗੀ ਹੈ' ਤੇ ਇਸ ਮਤ ਨੂੰ ਵਾਹਿਗੁਰੂ ਜੀ ਦੀ ਸਪੁਰਦਗੀ ਵਿਚ ਦੇ ਕੇ ਵਾਹਿਗੁਰੂ ਜੀ ਦੀ ਨਿਗਾਹਬਾਨੀ ਮੰਗੀ ਹੈ। ਕੌਮੀ ਪਰੰਪਰਾ ਦੀ ਸਦੀਵਕਾਲਤਾ ਤੇ ਕੌਮੀ ਅਦਾਰਿਆਂ ਦੀ ਅਟੱਲਤਾ ਮੰਗੀ ਹੈ। ਆਪਣੇ ਕੌਮੀ ਕੇਂਦਰ ਸ੍ਰੀ ਅੰਮ੍ਰਿਤਸਰ ਜੀ ਨਾਲ ਜੁੜਨ ਹਿਤ ਉਥੋਂ ਦੇ ਦਰਸ਼ਨ ਇਸ਼ਨਾਨ ਮੰਗੇ ਹਨ। ਅਤੇ ਸਭ ਦਾਨਾਂ ਦੇ ਸ਼੍ਰੋਮਣੀ ਦਾਨ, ਨਾਮ ਦਾਨ, ਲਈ ਯਾਚਨਾ ਕੀਤੀ ਹੈ।

ਅਰਦਾਸ ਵਿਚ ਨਾਮ ਸਿਮਰਨ ਲਈ ਕੇਵਲ ਬੇਨਤੀ ਹੀ ਨਹੀਂ, ਇਹ **ਨਾਮ ਸਿਮਰਨ ਦਾ ਮਾਧਿਅਮ** ਵੀ ਹੈ। ਬਾਰ ਬਾਰ "ਵਾਹਿਗੁਰੂ" ਬੁਲਵਾ ਕੇ ਸਾਡੀ ਅਰਦਾਸ ਸਾਨੂੰ ਸਿਮਰਨ ਦੀ ਸਾਧਨਾ ਵਿਚ ਜੋੜਦੀ ਹੈ। 'ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!!' ਚਿਤ ਆਵਣ ਦੀ ਜੋਦੜੀ ਨਾਲ ਸਿਮਰਨ ਵਿਚ ਲਗਾ ਕੇ ਸਿਮਰਨ ਮੰਗਣ ਦਾ ਵਲ ਸਿਖਾਲਦੀ ਹੈ। ਆਦਿ ਅੰਤ 'ਵਾਹਿਗੁਰੂ ਜੀ ਕੀ ਫ਼ਤਹ' ਅਖਵਾ ਕੇ, ਸਿਮਰਨ ਦੇ ਲਕਸ਼ ਨਾਲ ਜੋੜ ਕੇ ਜੇਤੂ ਭਾਵਨਾ ਪ੍ਰਾਪਤ ਕਰਨ ਦਾ ਚੱਜ ਦਸਦੀ ਹੈ।

ਇਉਂ ਪ੍ਰਤੀਤ ਹੋਂਦਾ ਹੈ ਕਿ ਸਾਡੀ ਅਰਦਾਸ ਸਮੇਂ ਤੇ ਸਥਾਨ ਦੋਹਾਂ ਉਤੇ ਪਸਰਦੀ ਤੇ ਛਾ ਜਾਂਦੀ ਹੈ। ਸਮੁੱਚੇ ਕੌਮੀ ਇਤਿਹਾਸ ਥਾਣੀਂ ਲੰਘ ਕੇ ਇਹ ਸਮੇ ਨੂੰ ਸਮੇਟਦੀ ਹੈ। 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ' ਵਾਲੀ ਦ੍ਰਿਸ਼ਟੀ ਨਾਲ ਸਾਰੇ ਸੰਸਾਰ ਨੂੰ ਆਪਣੇ ਪਰਾਂ

ਹੇਠ ਲੈ ਆਉਂਦੀ ਹੈ। ਇਹ ਨ ਕਿਸੇ ਇਕ ਸਮੇ, ਨ ਕਿਸੇ ਇਕ ਸਥਾਨ ਤੇ ਨ ਕਿਸੇ ਇਕ ਵਿਅਕਤੀ ਦੀ ਅਰਦਾਸ ਹੈ। 'ਸਰਬੱਤ ਕਾ ਭਲ਼ਾ' ਯਾਚਣ ਵਾਲੀ ਇਹ ਰਚਨਾ ਸਰਬ ਕਾਲ ਸਮੁੱਚੀ ਮਨੁੱਖ ਜਾਤੀ ਦੀ ਅਰਦਾਸ ਬਣ ਨਿਬੜਦੀ ਹੈ। ਓੜਕ, ਇਹ ਅਰਦਾਸ, **ਸਾਰੀ ਮਨੁੱਖਤਾ ਦੀ ਭਲਾਈ ਦਾ ਜੈਗਾਨ** ਹੈ!

... ... ... ... ...

ਸਾਹਿਤਕ ਮਹੱਤਾ ਵੀ ਅਰਦਾਸ ਦੀ ਬੜੀ ਹੈ। ਕਈ ਵਿਚਾਰਵਾਨ ਇਸ ਨੂੰ **ਗੁਰੂ ਪੰਥ ਦੀ ਬਾਣੀ** ਮੰਨਦੇ ਹਨ।[1] ਇਸ ਦੀ ਪਹਿਲੀ ਪੌੜੀ 'ਪ੍ਰਥਮ ਭਗਉਤੀ ਸਿਮਰ ਕੈ' ਤੋਂ ਲੈ ਕੇ 'ਸਭ ਥਾਈਂ ਹੋਇ ਸਹਾਇ' ਤਕ ਤਾਂ ਹੈ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ। ਬਾਕੀ ਦੀ ਰਚਨਾ ਨੂੰ ਵੀ ਪੰਥ ਵਿਚ ਬਾਣੀ ਵਰਗਾ ਸਤਿਕਾਰ ਤੇ ਦਰਜਾ ਪ੍ਰਾਪਤ ਹੈ। ਸਿਖਾਂ ਦਾ ਕੋਈ ਵੀ ਜੀਵਨ-ਸੰਸਕਾਰ ਤੇ ਕੋਈ ਵੀ ਧਰਮ-ਸਮਾਗਮ ਇਸ ਤੋਂ ਬਿਨਾ ਮੁਕੰਮਲ ਨਹੀਂ ਹੋ ਸਕਦਾ।

ਬਾਣੀ ਬਹੁਤ ਕਰ ਕਾਵਿ-ਰਚਨਾ ਹੈ; ਅਰਦਾਸ **ਕਾਵਿ ਮਈ ਵਾਰਤਕ** ਹ। ਪਰ ਇਹ ਬੜੀ ਸਮਰੱਥਾ ਵਾਲੀ ਵਾਰਤਕ ਹੈ। ਇਹ ਕਹਿਣਾ ਕੋਈ ਅਤਿਕਥਨੀ ਨਹੀਂ ਕਿ 'ਵਾਰਤਕ ਦਾ ਇਤਨਾ ਜ਼ੋਰਦਾਰ ਟੁਕੜਾ ਸਾਰੇ ਸੰਸਾਰ-ਸਾਹਿੱਤ ਵਿਚ ਨਹੀਂ'[2] ਮਿਲਦਾ।

ਸੰਖੇਪਤਾ, ਤੇ ਸ਼ਬਦ-ਜੁਗਤ ਇਸ ਦੇ ਉਘੇ ਗੁਣ ਹਨ। ਸ਼ਾਇਦ ਹੀ ਕਿਸੇ ਇਤਿਹਾਸਕਾਰ ਨੇ ਆਪਣੀ ਕੌਮ ਦਾ ਇਤਿਹਾਸ ਇਤਨੇ ਥੋੜੇ ਸ਼ਬਦਾਂ ਵਿਚ ਇਤਨੀ ਪ੍ਰਬੀਨਤਾ ਨਾਲ ਚਿਤ੍ਰਿਆ ਹੋਵੇ।

ਇਸ ਦਾ ਮੁਹਾਂਦਰਾ ਲੋਕ-ਸਾਹਿੱਤ ਵਰਗਾ ਹੈ। ਲੋਕ-ਚਰਿਤ੍ਰਾਂ ਨਾਲ ਲਬਰੇਜ਼, ਲੋਕ-ਸ਼ੈਲੀ ਦੀ ਧਾਰਨੀ, ਇਹ ਸੱਚ ਮੁੱਚ ਲੋਕ-ਰਚਨਾ ਹੈ। ਐਸੀ ਅਧਿਆਤਮਕ ਲੋਕ-ਰਚਨਾ ਸ਼ਾਇਦ ਹੀ ਹੋਰ ਕਿਸੇ ਕੌਮ ਨੇ ਪੈਦਾ ਕੀਤੀ ਹੋਵੇ। ਇੱਕੋ ਵੇਲੇ ਇਹ ਅਲੌਕਿਕ, ਨਿਰੰਜਨ ਸੱਚ ਨੂੰ ਸੰਬੋਧਿਤ ਵੀ ਹੈ ਤੇ ਲੌਕਿਕ, ਮਾਇਆਵੀ ਸੱਚ ਨੂੰ ਬੋਲ ਵੀ ਦੇਂਦੀ ਹੈ। ਫ਼ਤਹ ਦੇ ਡੰਕੇ ਵੀ ਵਜਾਉਂਦੀ ਹੈ, ਤੇ ਮਨ ਨੀਵੇਂ ਦੀ ਯਾਚਨਾ ਵੀ ਕਰਦੀ ਹੈ। ਨਿਰੋਲ ਨਿੱਜੀ ਹਿਤਾਂ ਲਈ ਜੋਦੜੀ ਵੀ ਕਰਦੀ ਹੈ, ਸਰਬੱਤ ਕਾ ਭਲਾ ਵੀ ਮੰਗਦੀ ਹੈ। ਇਹ ਸਾਰੇ ਵਿਰੋਧਾਭਾਸ ਅਨੁਭਵ ਦੇ ਮੁਕਾਮ ਤੇ ਇਕ ਦੂਜੇ ਵਿਚ ਰਲਗੱਡ ਹੋਏ ਭਾਸਦੇ ਹਨ। ਇਉਂ ਲਗਦਾ ਹੈ, ਅਰਦਾਸ ਮਾਇਆਵੀ ਧਿਰ ਨੂੰ ਨਿਰੰਜਨ ਤਕ ਲਿਜਾਣ ਦਾ ਰਾਹ ਦਿਖਾਲਦੀ ਹੈ।

ਖ਼ਾਲਸਾ ਜੀ ਦੀ ਅਰਦਾਸ **ਸਦਾ ਵਿਗਸਦਾ ਸਾਹਿੱਤ** ਹੈ। ਇਸ ਨੂੰ ਸੰਪੂਰਨ ਹੋ ਗਿਆ ਕਦੇ ਨਹੀਂ ਕਿਹਾ ਜਾ ਸਕਦਾ। ਜਿੰਨਾ ਚਿਰ ਕੌਮ ਦਾ ਜੀਵਨ ਤੁਰਿਆ ਰਹੇਗਾ, ਅਰਦਾਸ ਦਾ ਵਿਗਾਸ ਹੁੰਦਾ ਰਹੇਗਾ, ਕਿਉਂਕਿ ਇਹ ਕੌਮ ਦੇ ਤੁਰਦੇ ਜੀਵਨ ਦੀ ਹੀ ਨਿਰਮਲ ਆਰਸੀ ਹੈ।

---

1. ਡਾ: ਤਾਰਨ ਸਿੰਘ : "ਅਰਦਾਸ", *ਗੁਰਮਤਿ ਪ੍ਰਕਾਸ਼*, ਸਤੰਬਰ 1963
2. ਉਹੀ.

੯

# ਸਿਖ ਅਰਦਾਸ ਦਾ ਰੂਪ

ਸਿਖ ਧਰਮ ਅਰਦਾਸ-ਕੇਂਦ੍ਰਿਤ ਧਰਮ ਹੈ। ਇਥੇ ਅਰਦਾਸ ਨਿੱਜੀ ਵੀ ਹੈ, ਜਮਾਤੀ ਵੀ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਪ੍ਰਾਰਥਨਾ ਦਾ ਹਰ ਸ਼ਬਦ ਨਿੱਜੀ ਅਰਦਾਸ ਹੀ ਹੈ—ਯਾਚਨ੍ਹਾ ਦੀ, ਸ਼ੁਕਰਾਨੇ ਦੀ, ਗੁਣਾਨਬਾਦ ਦੀ, ਭਗਤੀ ਦੀ, ਭਰੋਸੇ ਦੀ। ਬਾਣੀ ਵਿਚ ਕਦਮ ਕਦਮ ਤੇ ਅਰਦਾਸ ਦ੍ਰਿੜ੍ਹ ਕਰਵਾਈ ਗਈ ਹੈ:

**ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ।**
**ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ।**

*—ਗੂਜਰੀ ਵਾਰ ਮ: ੫ (519/11)*

ਇਸ ਨਿੱਜੀ ਅਰਦਾਸ ਦੇ ਨਾਲ ਇਕ ਜਮਾਤੀ ਅਰਦਾਸ ਵੀ ਹੈ, ਜੋ ਪੰਥ ਦੀਆਂ ਸਮੂਹਕ ਆਕਾਂਖਿਆਵਾਂ ਨੂੰ ਰੂਪਮਾਨ ਕਰਦੀ ਹੈ। ਇਹ ਅਰਦਾਸ ਸਿੱਖਾਂ ਦੀ ਹਰ ਧਾਰਮਿਕ ਰਸਮ ਦਾ ਅੰਗ ਬਣ ਗਈ ਹੈ, ਤੇ ਇਸ ਵਿਚ ਨਿੱਜੀ ਆਕਾਂਖਿਆਵਾਂ ਦੇ ਪ੍ਰਗਟਾਉ ਨੂੰ ਵੀ ਸਥਾਨ ਮਿਲ ਗਿਆ ਹੈ। ਇਸੇ ਨੂੰ 'ਅਰਦਾਸ' ਦੇ ਨਾਮ ਹੇਠ ਗੁਟਕਿਆਂ ਵਿਚ ਸ਼ਾਮਲ ਕੀਤਾ ਜਾਂਦਾ ਹੈ। ਇਸ ਨੂੰ ਗੁਰਬਾਣੀ ਦੇ ਤੁਲ ਹੀ ਸਤਿਕਾਰ ਪ੍ਰਾਪਤ ਹੈ।

ਇਸ ਅਰਦਾਸ[1] ਨੂੰ ਵਾਚਣ-ਵਿਚਾਰਨ ਹਿਤ ਅਸੀਂ ਹੇਠ ਲਿਖੀਆਂ ਟੁਕੜੀਆਂ ਵਿਚ ਵੰਡ ਸਕਦੇ ਹਾਂ:

1. ੧ੴ ਵਾਹਿਗੁਰੂ ਜੀ ਕੀ ਫ਼ਤਹ (ਤੋਂ) ....ਸ੍ਰੀ ਭਗਉਤੀ ਜੀ ਸਹਾਇ (ਤਕ)
2. ਪ੍ਰਿਥਮ ਭਗਉਤੀ ਸਿਮਰ ਕੈ.... (ਤੋਂ) ....ਸਭ ਥਾਈਂ ਹੋਇ ਸਹਾਇ (ਤਕ)
3. ਦਸਵੇਂ ਪਾਤਸ਼ਾਹ .... .... (ਤੋਂ) ....ਪਾਠ ਦੀਦਾਰ ਦਾ ਧਿਆਨ (ਤਕ)
4. ਪੰਜਾਂ ਪਿਆਰਿਆਂ .... .... (ਤੋਂ) ....ਤਿਨ੍ਹਾਂ ਦੀ ਕਮਾਈ ਦਾ ਧਿਆਨ (ਤਕ)
5. ਪੰਜਾਂ ਤਖ਼ਤਾਂ .... .... (ਤੋਂ) ....ਧਿਆਨ ਧਰ ਕੇ .... .... (ਤਕ)
6. ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ (ਤੋਂ) .... ਖ਼ਾਲਸਾ ਜੀ ਕੇ ਬੋਲ ਬਾਲੇ .... (ਤਕ)
7. ਸਿਖਾਂ ਨੂੰ ਸਿੱਖੀ ਦਾਨ .... .... (ਤੋਂ) ....ਧਰਮ ਕਾ ਜੈਕਾਰ .... .... (ਤਕ)

---

1. ਅਰਦਾਸ ਦਾ ਸੰਪੂਰਨ ਪਾਠ ਅੰਤਿਕਾ 1 ਵਿਚ ਦਿੱਤਾ ਗਿਆ ਹੈ।

8. ਸਿਖਾਂ ਦਾ ਮਨ ਨੀਵਾਂ.... (ਤੋਂ) ...ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ.... (ਤਕ)

9. ਹੇ ਨਿਮਾਣਿਆਂ ਦੇ ਮਾਣ .... (ਤੋਂ) .... ਦੀ ਅਰਦਾਸ ਹੈ .... .... (ਤਕ)

10. ਨਾਨਕ ਨਾਮ ਚੜ੍ਹਦੀ ਕਲਾ.... (ਤੋਂ) .... .... ਸਰਬੱਤ ਦਾ ਭਲਾ (ਤਕ)।

ਇਹਨਾਂ ਵਿਚੋਂ ਪਹਿਲੀਆਂ ਪੰਜ ਟੁਕੜੀਆਂ ਮੰਗਲਾਚਰਨ ਜਾਂ ਅਭਿਨੰਦਨ ਦੀਆਂ ਟੁਕੜੀਆਂ ਹਨ, ਤੇ ਪਿਛਲੇਰੀਆਂ ਪੰਜ ਯਾਚਨਾ ਦੀਆਂ।

"ੴ ਵਾਹਿਗੁਰੂ ਜੀ ਕੀ ਫ਼ਤਹ" **ਵਸਤੂ-ਨਿਰਦੇਸ਼ ਮੰਗਲ** ਹੈ। ਮੰਗਲ ਦਾ ਇਹ ਭੇਦ ਰਚਨਾ ਵਿਸ਼ੇਸ਼ ਦਾ ਪ੍ਰਾਥਮਿਕ ਆਭਾਸ ਪ੍ਰਾਪਤ ਕਰਾਉਂਦਾ ਹੈ। 'ੴ' ਨਿਰਗੁਣ-ਸਰਗੁਣ ਬ੍ਰਹਮ ਦਾ ਲਖਾਇਕ ਹੈ। 'ਵਾਹਿਗੁਰੂ ਜੀ ਕੀ ਫ਼ਤਹ' ਇਸੇ ਬ੍ਰਹਮ ਦਾ ਜੈਕਾਰ ਹੈ। ਇਉਂ ਬ੍ਰਹਮ ਦੇ ਜੈਕਾਰ ਨਾਲ ਅਰੰਭ ਹੋਣ ਵਾਲੀ ਅਰਦਾਸ ਨਾਲੇ ਇਕ ਵਾਹਿਗੁਰੂ ਵਿਚ ਵਿਸ਼ਵਾਸ ਦ੍ਰਿੜ੍ਹ ਕਰਾਉਂਦੀ ਹੈ, ਨਾਲੇ ਇਖ਼ਲਾਕੀ ਫ਼ਤਹ (ਵਾਹਿਗੁਰੂ ਜੀ ਕੀ ਫ਼ਤਹ) ਦਾ ਨਿਸਚਾ।

"ਸ੍ਰੀ ਭਗਉਤੀ ਜੀ ਸਹਾਇ" **ਆਸ਼ੀਰਵਾਦਕ ਮੰਗਲ** ਹੈ। ਆਸ਼ੀਰਵਾਦ, ਮੰਗਲ ਕਾਮਨਾ ਸੂਚਕ ਵਾਕ ਦਾ ਨਾਮ ਹੈ। ਅਧਿਆਤਮਕ ਸਾਹਿੱਤ ਵਿਚ ਪ੍ਰਭੂ ਪਾਸੋਂ ਆਸ਼ੀਰਵਾਦ ਲੈ ਕੇ ਹੀ ਰਚਨਾ ਦਾ ਕਾਰਜ ਆਰੰਭ ਕਰਨ ਦਾ ਰਿਵਾਜ ਚਲਿਆ ਆਇਆ ਹੈ। 'ਭਗਉਤੀ' ਪਦ ਏਥੇ ਮਹਾਕਾਲ ਅਥਵਾ ਅਕਾਲ ਪੁਰਖ ਲਈ ਵਰਤਿਆ ਗਿਆ ਹੈ।[1] ਇਉਂ, 'ਭਗਉਤੀ ਜੀ ਸਹਾਇ' ਅਕਾਲ ਪੁਰਖ ਦੀ ਆਸ਼ੀਰਵਾਦ ਦਾ ਸੂਚਕ ਹੈ।

ਇਸ ਤੋਂ ਉਪਰੰਤ '**ਇਸ਼ਟ ਮੰਗਲ**' ਰਾਹੀਂ ਸਤਿਗੁਰਾਂ ਦਾ ਅਭਿਨੰਦਨ ਹੈ—ਪਹਿਲਾਂ ਇਤਿਹਾਸਕ ਗੁਰੂ ਸਾਹਿਬਾਂ ਦਾ, ਫਿਰ ਉਹਨਾਂ ਦੀ ਆਤਮਕ ਜੋਤਿ, ਸ਼ਬਦ-ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ, ਤੇ ਫਿਰ ਗੁਰੂ ਪੰਥ ਦਾ। ਇਸ ਅਭਿਨੰਦਨ ਦਾ ਕ੍ਰਮ ਜੋਤਿ-ਜੁਗਤਿ ਦੇ ਅਵਿਰਲ ਵਰਤਾਰੇ ਨੂੰ ਦ੍ਰਿੜ੍ਹ ਕਰਾਉਂਦਾ ਹੈ।

'ਸਭ ਥਾਈਂ ਹੋਇ ਸਹਾਇ' **ਆਭਾਰਾਤਮਕ ਮੰਗਲ** ਹੈ। ਇਸ ਵਿਚ ਸਤਿਗੁਰਾਂ ਕੋਲੋਂ ਪ੍ਰਾਪਤ ਹੁੰਦੀ ਸਹਾਇਤਾ ਦਾ ਵਿਸ਼ਵਾਸ ਵੀ ਹੈ, ਸ਼ੁਕਰਾਨਾ ਵੀ।

ਸਿਖ ਅਰਦਾਸ ਵਿਚ ਜਾਚਕ ਆਪਣੇ ਇਸ਼ਟ ਪਾਸੋਂ ਕੇਵਲ ਮੁਰਾਦਾਂ ਹੀ ਨਹੀਂ ਮੰਗਦਾ, ਇਸ ਤੋਂ ਪਹਿਲਾਂ ਆਪਣਾ ਅਕੀਦਾ ਪ੍ਰਗਟ ਕਰਦਾ ਹੈ ਤੇ ਅਕੀਦਤ ਪੇਸ਼ ਕਰਦਾ ਹੈ। ਇਹ ਵਿਸ਼ਵਾਸ ਪ੍ਰਪੱਕ ਕਰਦਾ ਹੈ ਕਿ ਪ੍ਰਭੂ ਉਸ ਦੀ ਅਰਦਾਸ ਸੁਣੇਗਾ। ਅਰਦਾਸ ਦਾ ਮੰਗਲ-ਭਾਗ ਇਕ ਪਾਸੇ ਆਸਤਕਤਾ ਦਾ, ਵਿਸ਼ਵਾਸ ਦਾ ਐਲਾਨ ਹੈ ਤੇ ਦੂਜੇ ਪਾਸੇ ਸਹਾਇਤਾ ਦੇ ਭਰੋਸੇ ਦਾ ਐਲਾਨ!

ਅਗਲੀਆਂ ਪੰਜ ਟੁਕੜੀਆਂ ਜਾਚਨਾ ਦੀਆਂ ਬੰਦਿਸ਼ਾਂ ਹਨ। ਇਹਨਾਂ ਵਿਚੋਂ ਪਹਿਲੀਆਂ ਤਿੰਨ ਟੁਕੜੀਆਂ ਵਿਚ 'ਸਰਬੱਤ ਖ਼ਾਲਸਾ' ਜੀ ਦੀ ਅਰਦਾਸ ਹੈ। ਸਭ ਤੋਂ ਪਹਿਲੋਂ ਸਰਬੱਤ ਖ਼ਾਲਸਾ ਜੀ ਲਈ ਨਾਮ ਦੀ ਯਾਚਨਾ ਕੀਤੀ ਗਈ ਹੈ। ਤਿੰਨ ਵਾਰੀ

1. ਭਗਉਤੀ ਪਦ ਦੇ ਅਰਥਾਂ ਬਾਰੇ ਸਵਿਸਥਾਰ ਵਿਚਾਰ ਅਗਲੇ ਅਧਿਆਇ ਵਿਚ ਕਲਮ-ਬੰਦ ਕੀਤੇ ਗਏ ਹਨ।

'ਵਾਹਿਗੁਰੂ' ਬੋਲ ਕੇ ਇਸ ਦੀ ਸਾਧਨਾ ਦਾ ਸੰਕੇਤ ਕੀਤਾ ਗਿਆ ਹੈ। 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ' ਦੀ ਮੰਗ ਮੰਗ ਕੇ ਦੇਸਾਂ ਦੇਸਾਂਤ੍ਰਾਂ ਵਿਚ ਵਸਦੇ ਸਮੂਹ ਸਿੰਘਾਂ ਲਈ ਸਲਾਮਤੀ ਤੇ ਹਿਫ਼ਾਜ਼ਤ ਲਈ ਪ੍ਰਾਰਥਨਾ ਕੀਤੀ ਗਈ ਹੈ। ਅਰਦਾਸ ਦੇ ਇਸ ਭਾਗ ਰਾਹੀਂ ਹਰ ਸਿੱਖ ਵਿਅਕਤੀ ਸਮੁੱਚੀ ਸਿਖ ਕੌਮ ਨਾਲ ਜੁੜਦਾ ਹੈ, ਤੇ ਉਸ ਦਾ ਅਨਿਖੜ ਅੰਗ ਹੋਣ ਦਾ ਅਨੁਭਵ ਪ੍ਰਤੀਤ ਕਰਦਾ ਹੈ। ਆਪਣੀ ਸਲਾਮਤੀ ਤੋਂ ਪਹਿਲਾਂ ਸਮੁੱਚੀ ਕੌਮ ਦੀ ਸਲਾਮਤੀ ਦੀ ਯਾਚਨਾ ਕਰ ਕੇ ਉਹ ਇਕ ਸਮੂਹਕ ਭਾਵਨਾ ਦਾ ਭਾਗੀ ਬਣਦਾ ਹੈ। ਪੰਥ ਦੀਆਂ ਸਾਂਝੀਆਂ ਰੀਝਾਂ ਦਾ ਅਰਦਾਸੀਆ ਬਣ ਕੇ ਉਹ ਪੰਥਕ ਸਾਂਝੀਵਾਲਤਾ ਦਾ ਅਨੁਭਵ ਮਾਣਦਾ ਹੈ। 'ਪੰਥ ਕੀ ਜੀਤ' ਤੇ 'ਬਿਰਦ ਕੀ ਪੈਜ' ਦੀਆਂ ਅਰਜ਼ੋਈਆਂ ਨਾਲ ਜਥੇਬੰਦਕ ਇਕਮੁੱਠਤਾ ਤੇ ਸਮੂਹਕ ਫ਼ਤਹਯਾਬੀ ਦੀ ਪ੍ਰੇਰਨਾ ਜਗਾਉਂਦਾ ਹੈ।

ਅਗਲੀ ਟੁਕੜੀ ਵਿਚ ਉਹ ਦਾਤ ਮੰਗੀ ਗਈ ਹੈ ਜੋ ਸਿਖ ਨੂੰ ਸਭ ਦਾਤਾਂ ਤੋਂ ਪੇਸ਼ਤਰ ਲਗਦੀ ਹੈ। ਉਹ 'ਸਿੱਖੀ ਦਾਨ' ਮੰਗਦਾ ਹੈ—ਆਪਣੇ ਲਈ ਹੀ ਨਹੀਂ, ਸਮੂਹ ਸਿਖਾਂ ਲਈ। ਇਸ ਦਾਨ ਦੀ ਯਾਚਨਾ ਉਹ ਤਫ਼ਸੀਲ ਨਾਲ ਕਰਦਾ ਹੈ। ਪਹਿਲਾਂ ਸਿੱਖੀ ਸਰੂਪ ਤੇ ਸਿੱਖੀ ਰਹਿਤ ਦਾ ਦਾਨ ਮੰਗਦਾ ਹੈ। ਫਿਰ ਸਿੱਖੀ ਆਚਰਨ ਦੀ ਪ੍ਰਪੱਕਤਾ ਲਈ ਬਿਬੇਕ ਦਾਨ ਮੰਗਦਾ ਹੈ। ਉਪਰੰਤ ਸਿੱਖੀ ਸਿਦਕ ਦ੍ਰਿੜ੍ਹ ਕਰਨ ਹਿਤ ਭਰੋਸਾ ਤੇ ਵਿਸਾਹ ਦੀ ਯਾਚਨਾ ਕਰਦਾ ਹੈ। ਅੰਤ ਆਪਣੇ ਧਰਮ-ਕੇਂਦਰ ਨਾਲ ਜੁੜਨ ਦੀ ਇੱਛਾ ਨਾਲ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨਾਂ ਤੇ ਇਸ਼ਨਾਨ ਦੀ ਮੰਗ ਮੰਗਦਾ ਹੈ। ਪਰ ਉਹ ਨਾਮ ਦਾਨ ਲਈ ਫਿਰ ਉਚੇਚੀ ਯਾਚਨਾ ਕਰਦਾ ਹੈ, ਇਸ 'ਦਾਨਾਂ ਸਿਰ ਦਾਨ' ਲਈ ਝੋਲੀ ਅੱਡ ਕੇ। 'ਧਰਮ ਦਾ ਜੈਕਾਰ!' ਇਖ਼ਲਾਕੀ ਫ਼ਤਹ ਦੇ ਸੰਕਲਪ ਨੂੰ ਇਕ ਵੇਰ ਫਿਰ ਦ੍ਰਿੜ੍ਹ ਕਰਾਉਂਦਾ ਹੈ।

ਸੰਝ ਸਵੇਰੇ ਸਿਖ ਸੰਗਤਾਂ ਵਲੋਂ ਹੁੰਦੀਆਂ ਅਰਦਾਸਾਂ ਦੀਆਂ ਪਵਿੱਤਰ ਭਾਵਨਾਵਾਂ ਦਸਾਂ ਦਿਸ਼ਾਂ ਵਿਚ ਪਸਰਦੀਆਂ ਹਨ। ਜਿਥੇ ਜਿਥੇ ਵੀ ਖ਼ਾਲਸਾ ਜੀ ਸਾਹਿਬ ਦਾ ਵਾਸਾ ਹੈ, ਉਥੇ ਉਥੇ ਚੜ੍ਹਦੀ ਕਲਾ ਦਾ ਸੁਨੇਹਾ ਲੈ ਜਾਂਦੀਆਂ ਹਨ—ਭਾਵੇਂ ਉਹ ਸੰਸਾਰ ਭਰ ਦੇ ਕਿਸੇ ਹਿੱਸੇ ਵਿਚ ਵੀ ਕਿਉਂ ਨਾ ਵੱਸਦੇ ਹੋਣ। ਗੁਰਦੁਆਰਾ ਸੁਧਾਰ ਦੀ ਲਹਿਰ ਵੇਲੇ ਜੇਲ੍ਹਾਂ ਅੰਦਰ ਬੰਦੀ ਪਏ ਸਿਖ ਦੋਏ ਵੇਲੇ ਆਤਮਕ ਬਲ ਦੇ ਸਜਰੇ ਹੁਲਾਰੇ ਮਹਿਸੂਸ ਕਰਦੇ ਸਨ, ਕਿਉਂਜੁ ਥਾਂ ਥਾਂ ਸੰਗਤਾਂ 'ਸਰਬੱਤ ਖ਼ਾਲਸਾ ਜੀ' ਲਈ ਅਕਾਲ ਪੁਰਖ ਪਾਸ 'ਰਛਿਆ ਰਿਆਇਤ' ਦੀਆਂ ਅਰਦਾਸਾਂ ਕਰ ਰਹੀਆਂ ਹੁੰਦੀਆਂ ਸਨ।

ਸਰਬੱਤ ਖ਼ਾਲਸਾ ਜੀ ਲਈ ਕੀਤੀਆਂ ਯਾਚਨਾਵਾਂ ਉਪਰੰਤ ਜਾਚਕ 'ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ', ਅਕਾਲ ਪੁਰਖ, ਵਾਹਿਗੁਰੂ ਅੱਗੇ ਆਪਣਾ ਮਨ ਖੋਲ੍ਹਦਾ ਹੈ। ਇਸ ਤੋਂ ਪਹਿਲਾਂ ਦੇ ਭਾਗਾਂ ਵਿਚ ਤਾਂ ਅਰਦਾਸ ਦਾ ਪਾਠ ਬੜੀ ਹੱਦ ਤਕ ਨਿਸ਼ਚਿਤ ਸੀ। ਹੁਣ ਸਾਧਕ ਨੂੰ ਖੁਲ੍ਹ ਹੁੰਦੀ ਹੈ, ਜਿਵੇਂ ਚਾਹੇ ਤਿਵੇਂ ਆਪਣੇ ਮਨ ਦਾ ਹਾਲ ਸੁਣਾਏ। ਜੋ ਚਾਹੇ ਸੋ ਯਾਚਨਾ ਕਰੇ। ਆਪਣੇ ਆਪ ਨੂੰ, ਆਪਣੇ ਉਦਮ ਨੂੰ, ਆਪਣੇ ਕੰਮਾਂ ਨੂੰ ਵਾਹਿਗੁਰੂ ਜੀ ਦੇ ਅਰਪਨ ਕਰੇ। ਵਾਹਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਰਹਿਣ ਦਾ ਵਰ ਮੰਗੇ। ਪ੍ਰਾਪਤੀਆਂ ਲਈ ਸ਼ੁਕਰਾਨਾ ਕਰੇ। ਆਦਰਸ਼ਾਂ ਬਾਰੇ ਪ੍ਰਣ ਲਵੇ। ਤੇ ਇਉਂ ਕਰਦਿਆਂ ਮਾਲਕ ਦੀ ਮਿਹਰਾਮਤ ਦਾ ਭਾਗੀ ਬਣੇ। ਇਸ ਟੁਕੜੀ ਵਿਚ ਕਿਰਤੱਗਤਾ ਦੇ ਭਾਵ ਖ਼ਾਸ

ਝਲਕਦੇ ਹਨ। 'ਅੱਖਰ ਵਾਧਾ ਘਾਟਾ, ਭੁਲ ਚੁਕ' ਲਈ ਮਾਫ਼ੀ ਮੰਗੀ ਜਾਂਦੀ ਹੈ। 'ਸਰਬੱਤ ਦੇ ਕਾਰਜ ਰਾਸ' ਲਈ ਅਰਜ਼ੋਈ ਕੀਤੀ ਜਾਂਦੀ ਹੈ। ਐਸੇ ਪਿਆਰਿਆਂ ਦੇ ਮੇਲ ਲਈ ਯਾਚਨਾ ਕੀਤੀ ਜਾਂਦੀ ਹੈ ਜਿਨ੍ਹਾਂ ਮਿਲਿਆਂ ਨਾਮ ਚਿਤ ਆਵੇ। ਸਿਦਕੀ ਜੀਉੜਿਆਂ ਦੇ ਸੰਗ ਸਾਥ ਦੀ ਯਾਚਨਾ ਇਸ ਟੁਕੜੀ ਦਾ ਸਿਖਰ ਹੈ।

ਅੰਤਲੀ ਟੁਕੜੀ ਵਿਚ, ਜਾਪਦਾ ਹੈ, ਗੁਰਮਤਿ-ਆਸ਼ੇ ਨੂੰ ਸਰਲ ਤੇ ਸੰਖੇਪ ਰੂਪ ਵਿਚ ਪ੍ਰਗਟ ਕੀਤਾ ਗਿਆ ਹੈ। 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਦੇ ਅਰਥ ਇਉਂ ਜਾਪਦੇ ਹਨ:

**ਨਾਨਕ ਨਾਮ** : (ਗੁਰੂ) ਨਾਨਕ (ਦੇ ਅਨੁਸਾਰ) ਨਾਮ (ਜਪਣ ਨਾਲ)

**ਚੜ੍ਹਦੀ ਕਲਾ** : (ਮਨੋ ਦਸ਼ਾ) ਚੜ੍ਹਦੀ ਚਲਾ (= ਆਤਮਕ ਸ਼ਕਤੀ) (ਵਾਲੀ ਬਣ ਜਾਂਦੀ ਹੈ)

**ਤੇਰੇ ਭਾਣੇ** : (ਜਦ) ਪ੍ਰਭੂ ਦਾ ਭਾਣਾ (ਪਰਵਾਨ ਕਰ ਲਈਏ)

**ਸਰਬੱਤ ਦਾ ਭਲਾ** : (ਤਾਂ ਇਸ ਭਾਣੇ ਅੰਦਰ) ਸਾਰੀ ਲੋਕਾਈ ਦਾ ਕਲਿਆਣ ਹੁੰਦਾ (ਦਿਸ ਆਉਂਦਾ ਹੈ)।

ਇਹ ਅਰਦਾਸ, ਜੋ '੧ੴ ਵਾਹਿਗੁਰੂ ਜੀ ਕੀ ਫ਼ਤਹ' ਨਾਲ ਸ਼ੁਰੂ ਹੁੰਦੀ ਹੈ, 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹ' ਨਾਲ ਸਮਾਪਤ ਹੁੰਦੀ ਹੈ। ਇਉਂ ਫ਼ਤਹ ਨਾਲ ਹੀ ਇਸ ਦਾ ਆਦਿ ਹੈ, ਫ਼ਤਹ ਨਾਲ ਹੀ ਇਸ ਦੀ ਸਮਾਪਤੀ!

ਇਸ ਤਰ੍ਹਾਂ ਸਿਖ ਅਰਦਾਸ ਵਾਹਿਗੁਰੂ, ਸਤਿਗੁਰੂ ਤੇ ਸ਼ਬਦ-ਗੁਰੂ ਦੇ ਮੰਗਲ ਉਪਰੰਤ ਗੁਰੂ ਪੰਥ ਦੀਆਂ ਅਦੁੱਤੀ ਘਾਲਨਾਵਾਂ ਦਾ ਅਭਿਨੰਦਨ ਕਰਦੀ ਹੋਈ, ਗੁਰ-ਧਾਮਾਂ, ਗੁਰ-ਮਰਯਾਦਾ, ਗੁਰਮਤਿ ਪਰੰਪਰਾ ਨਾਲ ਜੋੜਦੀ, ਖ਼ਾਲਸਾ ਜੀ ਦੀਆਂ ਕੌਮੀ ਆਕਾਂਖਿਆਵਾਂ, ਬਿਬੇਕੀ ਜੋਦੜੀਆਂ, ਤੇ ਉਸ ਦੀ ਸਮਦ੍ਰਿਸ਼ਟਿ ਤੇ ਉੱਦਾਤ ਸੁਰਤ ਦੇ ਦੀਦਾਰ ਕਰਾਉਂਦੀ ਹੋਈ ਸਮੱਸਤ ਦੇ ਕਲਿਆਣ ਦੀ ਕਾਮਨਾ ਨਾਲ ਆਤਮ-ਸਮਰਪਨ ਦੀ ਭਾਵਨਾ ਜਗਾਉਂਦੀ ਹੈ। ਇਸ ਤਰ੍ਹਾਂ ਇਹ ਇਕ ਸਮੂਹਕ ਰੂਹਾਨੀ ਕਿਰਿਆ ਦੇ ਰੂਪ ਵਿਚ ਆਪਣੀ ਵਿਲੱਖਣਤਾ ਥਾਪਦੀ, ਤੇ ਹੋਰ ਧਰਮਾਂ ਦੀ ਤੁਲਨਾ ਵਿਚ ਆਪਣੀ ਨਵੇਕਲੀ ਮੁਦ੍ਰਾ ਕਾਇਮ ਕਰਦੀ ਹੈ।

## ੧੦

# ਪ੍ਰਿਥਮ ਭਗਉਤੀ ਸਿਮਰ ਕੈ

ੴ ਵਾਹਿਗੁਰੂ ਜੀ ਕੀ ਫ਼ਤਹ।
ਸ੍ਰੀ ਭਗਉਤੀ ਜੀ ਸਹਾਇ।
ਵਾਰ ਸ੍ਰੀ ਭਗਉਤੀ ਜੀ ਕੀ। ਪਾਤਸ਼ਾਹੀ ੧੦।
ਪ੍ਰਿਥਮ ਭਗਉਤੀ ਸਿਮਰ ਕੈ ਗੁਰ ਨਾਨਕ ਲਈ ਧਿਆਇ।
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈ ਸਹਾਇ।
ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ।
ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ।
ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ।
ਸਭ ਥਾਈਂ ਹੋਇ ਸਹਾਇ।੧।[1] —*ਚੰਡੀ ਵਾਰ, ੧.*

ਸਿਖ ਅਰਦਾਸ ਦੀ ਉਪਰੋਕਤ ਆਰੰਭਕ ਪਉੜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚੀ ਭਗਉਤੀ ਕੀ ਵਾਰ (ਅਥਵਾ ਚੰਡੀ ਵਾਰ [2]) ਦੀ ਪਹਿਲੀ ਪਉੜੀ ਹੈ। ਇਸ ਨੂੰ ਉਥੋਂ ਲੈ ਕੇ ਅਰਦਾਸ ਵਿਚ ਮੰਗਲਾਚਰਨ ਦੇ ਰੂਪ ਵਿਚ ਸ਼ਾਮਲ ਕੀਤਾ ਗਿਆ ਹੈ। 'ਭਗਉਤੀ ਕੀ ਵਾਰ' ਨੂੰ, ਜਿੱਥੋਂ ਇਹ ਪਉੜੀ ਲਈ ਗਈ ਹੈ, 'ਦੁਰਗਾ ਪਾਠ'[3] ਦਾ ਖੁਲ੍ਹਾ ਅਨੁਵਾਦ ਮੰਨਿਆ ਗਿਆ ਹੈ। ਇਸ ਵਾਰ ਵਿਚ ਦੁਰਗਾ ਦੀ ਦੈਂਤਾਂ ਨਾਲ ਹੋਈ ਲੜਾਈ ਦਾ ਵਰਣਨ ਹੈ। ਇਸੇ ਪ੍ਰਕਾਰ ਦੀਆਂ, ਅਪੂਰਬ ਸੂਰਬੀਰਤਾ ਦੇ ਵਰਣਨ ਵਾਲੀਆਂ ਕਈ ਹੋਰ ਪੌਰਾਣਕ ਕਥਾਵਾਂ ਨੂੰ ਵੀ ਦਸਮ ਪਾਤਸ਼ਾਹ ਨੇ ਸਿੰਘਾਂ ਅੰਦਰ ਸੂਰਮਗਤੀ ਦੀ ਪ੍ਰੇਰਨਾ ਜਗਾਉਣ

---

1. ਇਹ ਪਉੜੀ ਸ੍ਰੀ ਮੁਖ ਵਾਕ ਹੋਣ ਕਰਕੇ ਗੁਰਬਾਣੀ ਹੈ। ਇਸ ਲਈ ਇਸ ਅੰਦਰ ਅਦਲਾ ਬਦਲੀ ਕਰਨੀ ਅਨੁਚਿਤ ਹੈ। ਕਈ ਪ੍ਰੇਮੀ, ਅਞਾਣਪੁਣੇ ਵਿਚ, 'ਗੁਰੂ ਨਾਨਕ ਲਈ ਧਿਆਇ' ਨੂੰ 'ਗੁਰੂ ਨਾਨਕ ਦੇਵ ਜੀ ਲਈ ਧਿਆਇ' ਜਾਂ 'ਤੇਗ ਬਹਾਦਰ ਸਿਮਰੀਐ' ਨੂੰ 'ਸ੍ਰੀ ਗੁਰੂ ਤੇਗ ਬਹਾਦਰ ਜੀ ਸਿਮਰੀਐ' ਆਦਿ ਪੜ੍ਹਦੇ ਹਨ। ਆਪਣੀ ਜਾਚੇ ਤਾਂ ਉਹ ਸਤਿਕਾਰ ਵਜੋਂ ਐਸੀ ਤਬਦੀਲੀ ਕਰਦੇ ਹਨ, ਪਰ, ਕੀ ਉਹ ਇਹ ਨਹੀਂ ਸਮਝਦੇ ਕਿ ਗੁਰੂ ਗੋਬਿੰਦ ਜੀ ਨੂੰ ਇਹਨਾਂ ਸਤਿਗੁਰਾਂ ਲਈ ਕੋਈ ਘੱਟ ਸਤਿਕਾਰ ਸੀ ? ਐਸੀਆਂ ਤਬਦੀਲੀਆਂ ਕਰਨੀਆਂ, ਅਵੱਸ਼, ਅਯੋਗ ਹਨ।
2. ਇਹ ਵਾਰ ਦਸਮ ਗ੍ਰੰਥ ਵਿਚ ਚੰਡੀ ਚਰਿਤ੍ਰਾਂ ਤੋਂ ਮਗਰੋਂ ਆਉਂਦੀ ਹੈ।
3. ਮ੍ਰਿਗਕੁੰਡ ਰਿਸ਼ੀ ਦੇ ਪੁੱਤਰ ਮਾਰਕੰਡੇ ਰਿਸ਼ੀ ਰਚਿਤ ਮਾਰਕੰਡੇਜ ਪੁਰਾਣ ਦੇ ਚੌਧਵੇਂ ਅਧਿਆਇ ਦੇ ਇਕ ਭਾਗ ਦਾ ਨਾਮ 'ਦੁਰਗਾ ਪਾਠ' ਅਥਵਾ 'ਦੁਰਗਾ ਸਪਤਸਤੀ' ਹੈ। 700 ਪਦਾਂ ਦੀ ਇਸ ਰਚਨਾ ਦਾ ਸੰਖੇਪ ਖੁਲ੍ਹਾ ਅਨੁਵਾਦ 'ਭਗਉਤੀ ਕੀ ਵਾਰ' ਦੇ 55 ਪਦਾਂ ਵਿਚ ਕੀਤਾ ਗਿਆ ਹੈ।

ਹਿਤ ਸਮੇਂ ਦੀ ਪ੍ਰਚਲਿਤ ਸਾਹਿਤਕ ਬੋਲੀ ਵਿਚ ਅਨੁਵਾਦ ਕੀਤਾ, ਕਰਵਾਇਆ[1]। ਇਹ ਵਾਰ ਵੀ ਐਸੀ ਹੀ ਪ੍ਰੇਰਨਾ ਜਗਾਉਣ ਦੇ ਇਰਾਦੇ ਨਾਲ ਅਨੁਵਾਦੀ ਗਈ ਜਾਪਦੀ ਹੈ।

ਇਹ ਵਾਰ ਕਾਵਿ-ਰਚਨਾ ਹੈ। ਕਾਵਿ ਅੰਦਰ ਇਕੋ ਸ਼ਬਦ ਨੂੰ ਕਈ ਅਰਥਾਂ ਵਿਚ ਵਰਤ ਕੇ ਭਾਸ਼ਾ ਦੀ ਬਹੁਪਰਤਤਾ ਉਜਾਗਰ ਕਰਨਾ ਕਾਵਿ ਦਾ ਵਿਸ਼ੇਸ਼ ਗੁਣ ਵੀ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ੇਸ਼ ਸ਼ੈਲੀ ਵੀ। ਵਾਰ ਦੇ ਮੰਗਲ "ੴ ਵਾਹਿਗੁਰੂ ਜੀ ਕੀ ਫ਼ਤਹ। ਸ੍ਰੀ ਭਗਉਤੀ ਜੀ ਸਹਾਇ" ਵਿਚ 'ਭਗਉਤੀ' ਪਦ ਦੇ ਅਰਥ ਇੱਕੋ ਵੇਲੇ 'ਖੜਗ' ਵੀ ਹਨ ਤੇ 'ਅਕਾਲ ਪੁਰਖ' ਵੀ।[2] ਇਸ ਵਾਰ ਦਾ ਸਿਰਲੇਖ ਹੈ 'ਵਾਰ ਸ੍ਰੀ ਭਗਉਤੀ ਜੀ ਕੀ'। ਇਸ ਵਿਚ ਆਏ ਭਗਉਤੀ ਪਦ ਦੇ ਅਰਥ ਆਮ ਤੌਰ ਤੇ 'ਦੁਰਗਾ' ਕੀਤੇ ਜਾਂਦੇ ਹਨ। ਇਸ ਦਾ ਸਿੱਧਾ ਕਾਰਨ ਇਹ ਜਾਪਦਾ ਹੈ ਕਿ ਇਸ ਵਾਰ ਵਿਚ ਦੁਰਗਾ ਦੇ ਦੈਂਤਾਂ ਨਾਲ ਕੀਤੇ ਜੁੱਧ ਦਾ ਵਰਣਨ ਹੈ। ਪਰ, ਜੇ ਗਹੁ ਨਾਲ ਸੋਚੀਏ ਤਾਂ ਇਹ ਵਾਰ ਉਸ 'ਸ੍ਰੀ ਭਗਉਤੀ' ਦੀ ਹੈ ਜਿਸ ਦੀ ਭਾਰੀ ਵਰਜਾਗਨਤਾ ਸਾਰੀ ਵਾਰ ਵਿਚ ਓਤ ਪੋਤ ਪਰਗਟ ਹੈ। ਵਾਰ ਦੇ ਅੰਦਰ ਹੀ ਇਸ ਦਾ ਪ੍ਰਮਾਣ ਮੌਜੂਦ ਹੈ:

**ਲਈ ਭਗਉਤੀ ਦੁਰਗਸਾਹ ਵਰਜਾਗਨਿ ਭਾਰੀ।**
**ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ।**

*—ਚੰਡੀ ਵਾਰ ੫੩:੨*

ਇਥੇ ਦੁਰਗਾ ਨੇ ਜੋ ਭਗਉਤੀ (= ਖੜਗ) ਪਕੜੀ ਹੈ, ਇਹ ਵਾਰ ਉਸੇ ਮਹਾ ਵਰਜਾਗਨ 'ਸ੍ਰੀ ਭਗਉਤੀ ਜੀ' ਦੀ ਵਾਰ ਹੈ। ਇਸ ਵਸਦੇ ਰਸਦੇ ਸੰਸਾਰ ਵਿਚ ਇਸ ਦਾ ਸਿਰਜਣਹਾਰ ਬੇ-ਹਰਕਤ ਹੋ ਕੇ ਨਹੀਂ ਵਿਚਰ ਰਿਹਾ। ਉਹ ਤਾਂ ਹਰਥੇ, ਹਰ ਸਮੇਂ 'ਸੰਤ ਉਬਾਰਨ, ਦੁਸ਼ਟ ਉਪਾਰਨ' ਦੇ ਆਹਰ ਵਿਚ ਰੁੱਝਾ ਹੋਇਆ ਹੈ। ਉਸ ਦੀ ਤਲਵਾਰ ਦੀ ਲਿਸ਼ਕ ਹਰਥੇ ਵੱਜਦੀ ਹੈ। ਇਹ ਮਹਾ-ਵਰਦਾਤੀ, ਮਹਾ-ਬਿਜਲਈ, ਮਹਾ-ਸ਼ਕਤੀਸ਼ਾਲੀ ਸ਼ਮਸ਼ੀਰ ਉਸ ਦੇ ਆਪਣੇ 'ਧਰਮ-ਨਿਆਂ' ਦੀ ਖੜਗ ਹੈ, ਉਸ ਦੇ ਆਪਣੇ 'ਬਿਰਦ' ਦੀ ਤੇਗ਼ ਹੈ, ਉਸ ਦੀ ਆਪਣੀ ਕੁਦਰਤ, ਆਪਣੇ ਗੁਣ, ਆਪਣੇ ਸੁਭਾ ਦੀ ਭਗਉਤੀ ਹੈ।[3] ਇਹ ਉਸੇ 'ਸ੍ਰੀ ਭਗਉਤੀ ਜੀ' ਦੀ ਵਾਰ ਹੈ।

1. ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ।
   ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੈ ਚਾਇ। *—ਕ੍ਰਿਸ਼ਨਾਵਤਾਰ: ੨੪੯੧-੨*
2. ਕਈ ਸਜਨਾਂ ਨੇ ਭੁਲੇਖਾ ਖਾਧਾ ਹੈ ਕਿ ਇਥੇ 'ਭਗਉਤੀ' ਦਾ ਅਰਥ ਦੁਰਗਾ ਹੈ, ਕਿਉਂਕਿ ਇਹ ਦੁਰਗਾ ਪਾਠ ਦੇ ਅਨੁਵਾਦ ਦਾ ਮੰਗਲ ਹੈ। ਉਨ੍ਹਾਂ ਦੇ ਗਿਆਤ ਲਈ ਇਹ ਦਸਣਾ ਜ਼ਰੂਰੀ ਹੈ ਕਿ ਗੁਰੂ ਜੀ ਨੇ ਭਗਉਤੀ ਪਦ ਅਕਾਲ ਪੁਰਖ ਦੇ ਪਰਯਾਯਵਾਚੀ ਅਰਥਾਂ ਵਿਚ 'ਪਾਖਯਾਨ ਚਰਿਤ੍ਰ' ਦੇ ਮੰਗਲ ਵਿਚ ਵੀ ਵਰਤਿਆ ਹੈ, ਜਿੱਥੇ ਪਾਠ ਦੇ ਸੰਦਰਭ ਦਾ ਦੁਰਗਾ ਨਾਲ ਕੋਈ ਸੰਬੰਧ ਨਹੀਂ। ਉਹ ਮੰਗਲ ਇਸ ਪ੍ਰਕਾਰ ਹੈ:
   ਪ੍ਰਥਮ ਧਜਾਇ ਸ੍ਰੀ ਭਗਉਤੀ ਬਰਨੌ ਤ੍ਰਿਜਾ ਪ੍ਰਸੰਗ। *—ਪਾਖਯਾਨ ਚਰਿਤ੍ਰ ੧, ੪੬-੧*
3. ਤੁਲਨਾ ਲਈ ਵੇਖੋ ਫ਼ਿਲਿਪਸ ਬ੍ਰਕਸ ਦੇ ਪ੍ਰਵਚਨ *The Sword Bathed in Heaven* ਦੇ ਇਹ ਵਾਕ:
   "Everywhere....throughout the great perplexed universe, we can see the flashing of His Sword. "His Sword !" we say, and that must mean His nature uttering itself in His own form of force. Nothing can be in His Sword which is not in His nature. And so the Sword of God in heavenly regions (Is XXXIV. 5) must mean perfect thoroughness and perfect justice contending against evil and self-will and bringing about everywhere the ultimate victory of righteousness and truth."

ਵਾਹਿਗੁਰੂ ਨੂੰ ਸ਼ਸਤ੍ਰਾਂ ਦੇ ਨਾਮ ਨਾਲ ਸਿਮਰਨ ਦੀ ਸ਼ੈਲੀ ਗੁਰੂ ਗਬਿੰਦ ਸਿੰਘ ਜੀ ਦੀ ਆਪਣੀ ਨਵੇਕਲੀ ਤੇ ਵਿਸ਼ੇਸ ਮੌਲਕ ਸ਼ੈਲੀ ਵੀ ਹੈ। 'ਨਮਸਕਾਰ ਸ੍ਰੀ ਖੜਗ ਕੋ',[1] "ਸਰਬ ਲੋਹ ਕੀ ਰਛਾ ਹਮਨੈ, ਸਰਬ ਕਾਲ ਜੀ ਕੀ ਰਛਿਆ ਹਮਨੈ",[2] 'ਸ੍ਰੀ ਅਸਧੁਜ ਜੀ ਕਰੀਅਹੁ ਰੱਛਾ',[3] 'ਸਾਹਿਬ ਸ੍ਰੀ ਸਭ ਕੋ ਸਿਰਨਾਇਕ'[4] ਆਦਿ ਜੈਸੇ ਸ੍ਰੀ ਮੁਖਵਾਕ ਇਸੇ ਧਾਰਨਾ ਦੇ ਪ੍ਰਮਾਣ ਹਨ। ਇਹਨਾਂ ਵਾਕੰਸ਼ਾਂ ਵਿਚ ਆਏ 'ਖੜਗ', 'ਸਰਬ ਲੋਹ', 'ਅਸਧੁਜ', 'ਸਾਹਿਬ ਸ੍ਰੀ' (= ਸ੍ਰੀ ਸਾਹਿਬ) ਪਦ ਸਭ ਅਕਾਲ ਪੁਰਖ ਦੇ ਹੀ ਲਖਾਇਕ ਹਨ, ਤੇ ਉਸੇ ਦੀ ਮਹਾਨ ਰਛਿਆ ਤੇ ਸਹਾਇਤਾ ਦੀ ਯਾਚਨਾ ਹਿਤ ਵਰਤੇ ਗਏ ਹਨ। ਐਸੀ ਵਿਲੱਖਣ ਸ਼ੈਲੀ ਮੋਈ ਹੋਈ ਕੌਮ ਨੂੰ ਸੁਰਜੀਤ ਕਰਨ ਲਈ ਦਰਕਾਰ ਸੀ। ਐਸੀ ਪ੍ਰਕਿਰਿਆ ਲਈ ਅਕਾਲ ਪੁਰਖ ਨੂੰ 'ਸਰਬ ਲੋਹ' ਰੂਪ ਵਿਚ ਸੰਕਲਪਨਾ ਬੜਾ ਜ਼ਰੂਰੀ ਸੀ। ਇਹ ਪਰਿਪੇਖ ਦ੍ਰਿੜ੍ਹ ਹੋ ਜਾਵੇ ਤਾਂ ਸ਼ਸਤ੍ਰਾਂ ਦੇ ਨਾਮ ਨਾਲ ਵਾਹਿਗੁਰੂ ਨੂੰ ਚਿਤਵਨ ਦਾ ਅਰਥ ਸਹਿਜੇ ਹੀ ਸਮਝ ਆ ਜਾਂਦਾ ਹੈ। ਜਿਸ ਦੇ ਅਪਾਰ ਭਰੋਸੇ ਦੀ ਸ਼ਰਨ ਵਿਚ ਸਤਿਗੁਰਾਂ ਆਪਣੀ ਉੱਮਤ ਨੂੰ ਪਾਉਣਾ ਸੀ, ਉਸ ਨੂੰ 'ਕਾਲਿ ਕ੍ਰਿਪਾਨ' ਕਰਕੇ ਨਿਰੂਪਣਾ ਕੁਦਰਤੀ ਸੀ।[5] ਜਿਸ ਵਾਹਿਗੁਰੂ ਦੀ ਫ਼ਤਹ ਬੁਲਾਉਣੀ ਸੀ, ਉਸ ਨੂੰ ਖੰਡਾ-ਖੜਗ ਕਰਕੇ ਯਾਦ ਕਰਨਾ ਸੁਭਾਵਕ ਸੀ:

**ਖਗ ਖੰਡ ਬਿਹੰਡੰ ਖਲਦਲ ਖੰਡੰ ਅਤਿ ਰਣ ਮੰਡੰ ਬਰਬੰਡੰ।**
**ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ।**
**ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ।**
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ।**

*—ਬਚਿਤ੍ਰ ਨਾਟਕ ੧/੨*

ਜਿਹੜੀ ਤੇਗ਼ ਵਲ ਇਸ ਛੰਦ ਵਿਚ ਸੰਕੇਤ ਹੈ, ਉਭਾਰਨਹਾਰ, ਪ੍ਰਤਿਪਾਲਣਹਾਰ ਉਹ ਤੇਗ਼ ਲੋਹੇ ਦਾ ਸ਼ਸਤ੍ਰ ਨਹੀਂ ਰਹਿ ਜਾਂਦੀ, ਅਕਾਲ ਪੁਰਖ ਦੀ ਅਪਾਰ ਕਲਾ ਹੋ ਕੇ ਭਾਸਦੀ ਹੈ।

ਭਗਉਤੀ ਕੀ ਵਾਰ ਦੀ ਦੂਜੀ ਪਉੜੀ ਵਿਚ ਹੀ ਭਗਉਤੀ ਪਦ ਦਾ ਅਸਲ ਪ੍ਰਯਾਯ ਸਪਸ਼ਟ ਹੋ ਜਾਂਦਾ ਹੈ। ਜਿਸ ਭਗਉਤੀ ਨੂੰ ਸਿਮਰ ਕੇ ਇਹ ਵਾਰ ਅਰੰਭੀ ਗਈ, ਉਸ ਨੂੰ ਇਸ ਪਉੜੀ ਵਿਚ ਇਉਂ ਨਿਰੂਪਿਆ ਗਿਆ ਹੈ:

**ਖੰਡਾ ਪ੍ਰਿਥਮੈ ਸਾਜਿ ਕੈ ਜਿਨਿ ਸਭ ਸੈਸਾਰੁ ਉਪਾਇਆ।**
**ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ।**
**ਸਿੰਧ ਪਰਬਤ ਮੇਦਨੀ ਬਿਨੁ ਥੰਮਾ ਗਗਨ ਰਹਾਇਆ।**
**ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।**
**ਤੈਂ ਹੀ ਦੁਰਗਾ ਸਾਜਿ ਕੈ ਦੈਤਾਂ ਦਾ ਨਾਸ ਕਰਾਇਆ।**
**ਤੈਥੋਂ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ।**
**ਤੈਥੋਂ ਹੀ ਬਲੁ ਕ੍ਰਿਸਨੁ ਲੈ ਕੰਸੁ ਕੇਸੀ ਪਕੜ ਗਿਰਾਇਆ।**

---

1. ਬਚਿਤ੍ਰ ਨਾਟਕ 2. ਅਕਾਲ ਉਸਤਤਿ 3. ਬੇਨਤੀ ਚਉਪਈ 4. ਅਕਾਲ ਉਸਤਤਿ
5. ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ।

*—ਬਚਿਤ੍ਰ ਨਾਟਕ ੧/੯੨*

**ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ।**
**ਕਿਨੀ ਤੇਰਾ ਅੰਤੁ ਨ ਪਾਇਆ।** —*ਵਾਰ ਸ੍ਰੀ ਭਗਉਤੀ ਜੀ ਕੀ. ੨*

ਸਪਸ਼ਟ ਹੈ ਇਹ ਸਿਫ਼ਤ ਕੇਵਲ ਅਕਾਲ ਪੁਰਖ ਦੀ ਹੈ, ਕਿਸੇ ਦੁਰਗਾ-ਭਵਾਨੀ ਦੀ ਨਹੀਂ।[1]

ਵਾਹਿਗੁਰੂ ਨੂੰ ਸ਼ਸਤ੍ਰਾਂ ਦੇ ਨਾਮ ਨਾਲ ਸਿਮਰਨ ਵਿਚ ਕੀ ਰਮਜ਼ ਹੈ ? ਦਰਅਸਲ ਵਾਹਿਗੁਰੂ ਸੁਧਾ ਅਸਤਿਤਵ (= ਸਤਿ) ਹੈ, ਸੁਧਾ ਸਾਰ (= ਨਾਮ) ਹੈ। ਅਸਤਿਤਵ-ਸਾਰ (ਸਤਿਨਾਮ) ਹੀ ਉਸਦਾ ਸਿੱਧਾ ਅਸੰਕੇਤਕ ਪਰਾ ਪੂਰਬਲਾ ਵਰਣਨ ਹੈ।[2] ਇਸ ਤੋਂ ਬਾਦ ਜੋ ਕੁਝ ਵੀ ਵਾਹਿਗੁਰੂ ਬਾਰੇ ਕਿਹਾ ਜਾਵੇ, ਉਹ ਉਸਦਾ ਸਿਫ਼ਾਤੀ ਨਾਮ (ਕਿਰਤਮ ਨਾਮ) ਹੈ। ਵਾਹਿਗੁਰੂ ਬਾਰੇ ਕਿਸੇ ਪ੍ਰਕਾਰ ਦਾ ਸਾਕਾਰ ਚਿੰਤਨ ਕੇਵਲ ਸੰਕੇਤਕ ਹੀ ਹੋ ਸਕਦਾ ਹੈ, ਕਿਉਂਜੁ ਅਸੀਮ ਦਾ ਸਸੀਮ ਚਿੰਤਨ ਅਨੁਭਵ ਦੇ ਕਿਸੇ ਭਾਗ ਦੀ ਸੰਕੇਤਕ ਵਰਤੋਂ ਰਾਹੀਂ ਹੀ ਸੰਭਵ ਹੈ। ਭਾਵੇਂ ਅਸੀਮ ਇਸ ਭਾਗ ਨੂੰ ਆਪਣੇ ਅੰਦਰ ਸਮੋਈ ਵੀ ਬੈਠਾ ਹੁੰਦਾ ਹੈ, ਉਹ ਇਸ ਤੋਂ ਭਾਵਾਤੀਤ ਵੀ ਹੁੰਦਾ ਹੈ। ਸਿਖ ਵਿਚਾਰਧਾਰਾ ਵਿਚ ਜੋ ਮੁਖ ਪ੍ਰਤੀਕ ਵਾਹਿਗੁਰੂ ਲਈ ਵਰਤਿਆ ਗਿਆ ਹੈ ਉਹ ਸ਼ਬਦ ਜਾਂ ਨਾਮ ਦਾ ਪ੍ਰਤੀਕ ਹੈ।[3] ਦੂਜਾ ਪ੍ਰਤੀਕ ਜੋ ਇਸ ਤੋਂ ਵੀ ਵਧੇਰੇ ਸਮੂਰਤ ਹੈ, ਉਹ 'ਸ੍ਰੀ ਸਾਹਿਬ' ਜਾਂ 'ਭਗਉਤੀ' ਹੈ। ਚੇਤੇ ਰਖਣ ਵਾਲੀ ਗੱਲ ਇਹ ਹੈ ਕਿ ਹਰ ਪ੍ਰਤੀਕ ਦਾ ਭਾਵਾਰਥ ਪ੍ਰਤੀਕੀਕ੍ਰਿਤ ਵਸਤੂ ਰਾਹੀਂ ਸਕਾਰਿਆ ਵੀ ਜਾਂਦਾ ਹੈ, ਨਕਾਰਿਆ ਵੀ ਜਾਂਦਾ ਹੈ। ਪ੍ਰਸ਼ਨ ਉਠਦਾ ਹੈ : ਕੀ ਸਸੀਮ ਦਾ ਵੀ ਭਾਗ ਅਸੀਮ ਦਾ ਭਾਵ-ਵਾਚਕ ਹੋ ਸਕਦਾ ਹੈ ? ਉੱਤਰ ਹੈ : ਹੋ ਸਕਦਾ ਹੈ, ਕਿਉਂਜੁ ਅਸੀਮ ਸੁਧਾ ਅਸਤਿਤਵ ਹੈ, ਤੇ ਹਰੇਕ ਵਸਤ ਇਸ ਸੁਧੇ ਅਸਤਿਤਵ ਦਾ ਅੰਗ ਹੈ। ਇਸ ਨਾਤੇ ਵਾਹਿਗੁਰੂ ਲਈ ਖੜਗ ਜਾਂ ਭਗਉਤੀ ਜਹੇ ਪ੍ਰਤੀਕਾਂ ਦੀ ਵਰਤੋਂ ਸੰਭਵ ਹੀ ਨਹੀਂ, ਸਗੋਂ ਸੱਚ ਵੀ ਹੈ। ਕਿਸੇ ਧਾਰਮਕ ਪ੍ਰਤੀਕ ਦਾ ਸੱਚ ਉਸ ਵਿਚਲੇ ਇੰਦਰਿਆਵੀ ਯਥਾਰਥ ਨਾਲ ਸੰਬੰਧਤ ਨਹੀਂ ਹੁੰਦਾ। ਇਸ ਵਿਚਲਾ ਸੱਚ ਇਸ ਲਈ ਸੱਚ ਹੁੰਦਾ ਹੈ ਕਿਉਂਕਿ ਉਹ ਦੈਵੀ ਗਿਆਨ ਦਾ ਮਾਧਿਅਮ ਬਣਦਾ ਹੈ। ਇਸੇ ਲਈ ਧਾਰਮਕ ਪ੍ਰਤੀਕ ਦੋਧਾਰੀ ਹੁੰਦੇ ਹਨ। ਇਕ ਪਾਸੇ ਉਸ ਅਸੀਮ ਨਾਲ ਜੁੜਦੇ ਹਨ ਜਿਸਦੇ ਇਹ ਪ੍ਰਤੀਕ ਹੁੰਦੇ ਹਨ; ਦੂਜੇ ਪਾਸੇ ਸਸੀਮ ਨਾਲ, ਜਿਸ ਰਾਹੀਂ ਇਹ ਪ੍ਰਤੀਕੀਕਰਣ ਦੇ ਸਮਰੱਥ ਹੁੰਦੇ ਹਨ। 'ਭਗਉਤੀ' ਪ੍ਰਤੀਕ ਪਾਸ ਵੀ ਇਹ ਦੁਹਰੀ ਸਮਰੱਥਾ ਮੌਜੂਦ ਹੈ। ਇਕ ਪਾਸੇ ਇਹ ਵਾਹਿਗੁਰੂ ਦੀ ਸਰਬ ਸ਼ਕਤੀਮਾਨਤਾ, ਨਿਆਇ ਪੂਰਨਤਾ, ਖੰਡਨਸ਼ੀਲਤਾ ਨਾਲ

---

1. ਇਸ ਵਾਰ ਵਿਚ ਸਿਮਰੀ ਗਈ ਭਗਉਤੀ ਨੇ ਪਹਿਲਾਂ ਖੰਡਾ ਅਥਵਾ ਸੰਘਾਰ ਸ਼ਕਤੀ ਸਾਜੀ (ਭਾਵ, ਜੋ ਕੁਝ ਵੀ ਸਿਰਜਿਆ, ਉਸ ਸਭ ਕਾਸੇ ਦੇ ਵਿਨਾਸ਼ ਦਾ ਸਾਮਾਨ ਪਹਿਲੋਂ ਹੀ ਤਿਆਰ ਕੀਤਾ), ਫਿਰ ਸਾਰੇ ਸੰਸਾਰ ਦਾ ਖੇਲ ਪਸਾਰਾ ਰਚਿਆ। ਸਾਰੇ ਦੇਵਤੇ ਉਸੇ ਨੇ ਉਪਾਏ। ਅਵਤਾਰਾਂ ਨੂੰ ਵੀ ਉਸੇ ਨੇ ਬਲ ਦਿਤਾ। ਦੁਰਗਾ ਨੂੰ ਵੀ ਉਸੇ ਨੇ ਸਾਜ ਕੇ ਉਸ ਹੱਥੋਂ ਦੈਂਤਾਂ ਦਾ ਨਾਸ ਕਰਵਾਇਆ। (ਇਸ 'ਭਗਉਤੀ' ਨੂੰ—ਜਿਸ ਨੇ ਦੁਰਗਾ ਸਾਜੀ—ਦੁਰਗਾ ਸਮਝਣਾ ਜੇਕਰ ਅਗਿਆਨ ਨਹੀਂ ਤਾਂ ਹੋਰ ਕੀ ਹੈ ?)। ਇਹ ਤਾਂ ਓਹੋ ਸਰਬ-ਲੋਹ ਸਰਬ-ਕਾਲ ਅਕਾਲ ਪੁਰਖ ਹੈ, ਜਿਸ ਨੂੰ ਸਤਿਗੁਰਾਂ ਕਿਤੇ ਸ੍ਰੀ ਖੜਗ ਕਿਹਾ, ਕਿਤੇ ਕਾਲਿ ਕ੍ਰਿਪਾਨ ਤੇ ਕਿਤੇ ਸ੍ਰੀ ਅਸਕੇਤ ਆਖਿਆ ਹੈ।
2. ਸਤਿਨਾਮੁ ਤੇਰਾ ਪਰਾ ਪੂਰਬਲਾ। —*ਮਾਰੂ ਮ: ੫ (1083/11)*
3. ਸ਼ਬਦ ਵਾਹਿਗੁਰੂ ਦੇ ਮਨੁੱਖ ਨਾਲ ਰਿਸ਼ਤੇ ਦਾ ਪ੍ਰਤੀਕ ਹੀ ਨਹੀਂ, ਇਹ ਸਮੱਸਤ ਬੋਲਾਂ ਦੀ ਆਤਮਪਰਕਤਾ ਦੀ ਸ਼ਾਹਦੀ ਵੀ ਭਰਦਾ ਹੈ।

ਜੁੜਦੀ ਹੈ ਤਾਂ ਦੂਜੇ ਪਾਸੇ ਮਨੁੱਖੀ ਨਿਡਰਤਾ, ਸੂਰਮਗਤੀ ਤੇ ਆਤਮ-ਨਿਰਭਰਤਾ ਨਾਲ ਰਿਸ਼ਤਾ ਗੰਢਦੀ ਹੈ। ਇਉਂ 'ਭਗਉਤੀ' ਉਹ ਧਾਰਮਕ ਪ੍ਰਤੀਕ ਹੈ ਜੋ ਇਕੋ ਵੇਲੇ ਖੜਗ ਵੀ ਹੈ, ਤੇ ਖੜਗਧਾਰੀ ਵੀ—ਤੇ ਖੜਗ ਉਹ ਦੈਵੀ ਖੜਗ ਹੈ ਜੋ ਕ੍ਰਿਪਾ ਦੀ ਵਾਹਨ (ਕ੍ਰਿਪਾਨ) ਹੈ, ਤੇ ਖੜਗਧਾਰੀ ਉਹ 'ਸ੍ਰੀ ਅਸਕੇਤ' ਹੈ ਜਿਸ ਨੂੰ ਸਤਿਗੁਰਾਂ 'ਜਗਤ ਕੇ ਈਸਾ' ਕਿਹਾ ਹੈ।

ਭਗਉਤੀ ਕੀ ਵਾਰ ਵਿਚ ਦੁਰਗਾ ਨੇ ਸ੍ਰੀ ਭਗਉਤੀ ਜੀ ਦੀ ਸਹਾਇਤਾ ਨਾਲ ਵੱਡੇ ਵੱਡੇ ਉਹਨਾਂ ਦੈਂਤਾਂ ਦਾ ਸੰਘਾਰ ਕੀਤਾ ਜੋ ਸੁਰਾਂ ਨੂੰ ਦੁਖ ਪੁਚਾ ਰਹੇ ਸਨ। ਗਹੁ ਨਾਲ ਇਹਨਾਂ ਦੈਂਤਾਂ ਦੇ ਨਾਵਾਂ ਬਾਰੇ ਵਿਚਾਰ ਕੀਤਿਆਂ ਇਸ ਵਾਰ ਦਾ ਸੰਕੇਤਕ ਮਹੱਤਵ ਹੋਰ ਵੀ ਉਜਾਗਰ ਹੋ ਆਉਂਦਾ ਹੈ। ਇਨ੍ਹਾਂ ਤਿੰਨਾਂ ਵਡੇ ਦੈਂਤਾਂ ਦੇ ਨਾਮ ਹਨ : ਰਕਤ-ਬੀਜ, ਲੋਚਨ-ਧੂਮ ਤੇ ਮਹਿਖਾਸੁਰ। ਰਕਤ-ਬੀਜ ਐਸਾ ਦੈਂਤ ਸੀ ਜਿਸ ਦੇ ਲਹੂ ਦੀ ਇਕ ਇਕ ਬੂੰਦ ਵਿਚੋਂ ਨਵੇਂ ਦੈਂਤ ਪੈਦਾ ਹੋ ਖੜੋਂਦੇ ਸਨ। ਇਹ ਗੁਣ ਤਾਂ ਕਾਮਦੇਵ ਦਾ ਹੈ ਜਿਸ ਦੇ ਬਿੰਦ ਬਿੰਦ 'ਚੋਂ ਨਵੇਂ ਜੀਵ ਪੈਦਾ ਹੁੰਦੇ ਹਨ। ਇਉਂ ਰਕਤ-ਬੀਜ ਕਾਮ ਦਾ ਲਖਾਇਕ ਹੈ—ਉਹ ਕਾਮ ਜੋ ਸਾਡੇ ਹੀ ਅੰਦਰ ਹੁਰਲ ਹੁਰਲ ਕਰਦਾ ਫਿਰਦਾ ਹੈ। ਲੋਚਨ-ਧੂਮ ਉਹ ਦੈਂਤ ਸੀ ਜਿਸ ਦੀਆਂ ਅੱਖਾਂ ਵਿਚੋਂ ਧੂੰਆਂ ਅਥਵਾ ਅੱਗ ਨਿਕਲਦੀ ਹੈ। ਇਹ ਲੱਛਣ ਤਾਂ ਕ੍ਰੋਧ ਦਾ ਹੈ—ਉਹ ਕ੍ਰੋਧ ਜੋ ਸਾਡੀਆਂ ਹੀ ਅੱਖਾਂ ਵਿਚੋਂ ਅੱਗ ਬਣ ਕੇ ਨਿਕਲਦਾ ਹੈ। ਮਹਿਖਾਸੁਰ ਉਹ ਦੈਂਤ ਹੈ, ਝੋਟੇ ਵਰਗਾ ਜਿਸ ਦਾ ਸੁਭਾ ਹੈ—ਜੋ ਅਗਿਆਨੀ ਵੀ ਹੈ, ਤੇ ਧੁੱਸਾਂ ਵੀ ਮਾਰਦਾ ਫਿਰਦਾ ਹੈ। ਇਹ ਸਾਡਾ ਆਪਣਾ ਅਗਿਆਨ ਹੀ ਤਾਂ ਹੈ ਜਿਸ ਨਾਲ ਅਸੀਂ ਥਾਂ ਪਰ ਥਾਂ ਤਾਮਸੀ ਧੁੱਸਾਂ ਮਾਰਦੇ ਵੱਤਦੇ ਹਾਂ। ਇਉਂ ਇਹ ਤਿੰਨੇ ਦੈਂਤ, ਮਨੁੱਖੀ ਆਚਰਨ ਦੇ ਤਿੰਨੇ ਵਡੇ ਅਉਗੁਣਾਂ ਦੇ ਲਖਾਇਕ ਹਨ। ਇਹਨਾਂ ਸ਼ਤਰੂਆਂ ਦੇ ਸੰਘਾਰ ਲਈ ਸ੍ਰੀ ਭਗਉਤੀ ਜੀ ਦੀ ਸਹਾਇਤਾ ਮੰਗ ਕੇ ਅਰਦਾਸ ਅਰੰਭਣੀ, ਆਪਣੀ ਅਰਦਾਸ ਨੂੰ ਇਕ ਉੱਦਾਤ ਨੈਤਿਕ ਸਤਰ ਤੇ ਸਥਾਪਿਤ ਕਰਨਾ ਹੈ।

ਵਾਹਿਗੁਰੂ ਦੇ ਜਿਸ 'ਨਿਰਭਉ' ਰੂਪ ਦੀ ਅਰਾਧਨਾ ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤ੍ਰ ਵਿਚ ਕੀਤੀ, 'ਭਗਉਤੀ' ਦੇ ਪ੍ਰਤੀਕ ਰਾਹੀਂ ਉਸੇ ਦਾ ਮੰਗਲਾਚਰਨ ਗੁਰੂ ਗੋਬਿੰਦ ਸਿੰਘ ਜੀ ਨੇ ਭਗਉਤੀ ਕੀ ਵਾਰ ਵਿਚ ਕੀਤਾ। ਗੁਰੂ ਨਾਨਕ ਦਾ 'ਨਿਰਭਉ ਨਿਰੰਕਾਰ' ਹੀ 'ਸ੍ਰੀ ਭਗਉਤੀ', 'ਸ੍ਰੀ ਸਾਹਿਬ', 'ਕਾਲਿ ਕ੍ਰਿਪਾਨ' ਆਦਿ ਜਹੇ ਸਾਕਾਰ ਪ੍ਰਤੀਕਾਂ ਰਾਹੀਂ ਰੂਪਮਾਨ ਹੋਇਆ। 'ਸ੍ਰੀ ਭਗਉਤੀ' ਦੇ ਰੂਪ ਵਿਚ ਉਹੀ ਸਾਡੀ ਅਰਦਾਸ ਵਿਚ ਵੀ ਸ਼ਾਮਲ ਹੋਏ ਤੇ ਸਾਡੇ ਨਿਸ਼ਾਨ ਸਾਹਿਬਾਂ ਉਪਰ ਸੁਸ਼ੋਭਤ ਹੋ ਕੇ ਸਾਡਾ ਕੌਮੀ ਪ੍ਰਤੀਕ ਵੀ ਬਣ ਗਏ।

ਇਕ ਰਮਜ਼ ਹੋਰ ਵੀ 'ਭਗਉਤੀ' ਪਦ ਵਿਚ ਨਿਹਿਤ ਹੈ, ਜੋ ਇਸ ਨੂੰ ਹੋਰ ਸ਼ਸਤ੍ਰਾਂ ਦੇ ਨਾਵਾਂ ਤੋਂ ਨਿਖੇੜ ਕੇ ਖੜਾ ਕਰਦੀ ਹੈ। ਭਗਉਤੀ ਪਦ ਇਕੋ ਵੇਲੇ ਸ਼ਕਤੀ ਦਾ ਵੀ ਲਖਾਇਕ ਹੈ (ਲਈ ਭਗਉਤੀ ਦੁਰਗਸ਼ਾਹ ਵਰਜਾਗਣ ਭਾਰੀ) ਤੇ ਭਗਤੀ ਦਾ ਵੀ (ਭਗਉਤੀ ਭਗਵੰਤ ਭਗਤਿ ਕਾ ਰੰਗੁ[1] *—ਗਉੜੀ ਮ: ੫, 274/10)*। ਇਸ ਲਈ ਭਗਉਤੀ ਨੂੰ ਸਿਮਰਨਾ ਭਗਤੀ ਤੇ ਸ਼ਕਤੀ ਦੀ ਸੰਮਿਲਤ ਭਾਵਨਾ ਨਾਲ ਵਾਹਿਗੁਰੂ ਨੂੰ ਅਰਾਧਣਾ ਹੈ। ਇਉਂ ਸਿਖ ਅਰਦਾਸ ਦਾ ਪਹਿਲਾ ਵਾਕੰਸ਼ ਹੀ ਸਿਖ ਵਿਚਾਰਧਾਰਾ ਦੇ ਕੇਂਦਰੀ ਰਹੱਸ ਨੂੰ ਮੂਰਤੀਮਾਨ ਕਰਦਾ ਹੈ।

1. ਭਗਉਤੀ, ਭਗਵੰਤ (= ਵਾਹਿਗੁਰੂ) ਦੀ ਭਗਤੀ ਦਾ ਰੰਗ ਹੈ।

## ੧੧

# ਸਭ ਥਾਈਂ ਹੋਇ ਸਹਾਇ

ਜੇ ਕੋ ਸਿਖੁ ਗੁਰੂ ਸੇਤੀ ਸਨਮੁਖ ਹੋਵੈ।
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ।
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ।
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ।
ਕਹੈ ਨਾਨਕ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ। *—ਰਾਮਕਲੀ ਮ: ੩ (919/16)*

ਅਰਦਾਸ ਸਤਿਗੁਰੂ ਦੇ ਸਨਮੁਖ ਹੋ ਕੇ ਕਰਨ ਦਾ ਆਦੇਸ਼ ਹੈ[1]। ਸਿੱਖੀ ਇਕ ਨਿਰੰਕਾਰ ਦੀ ਉਪਾਸ਼ਨਾ ਦਾ ਧਰਮ ਹੈ। ਨਿਰੰਕਾਰ ਸਭ ਥਾਈਂ ਵਿਆਪਕ ਹੈ, ਪਰ ਸਾਨੂੰ ਅਨੁਭਵ ਨਹੀਂ ਹੋਂਦਾ। ਉਸ ਨਾਲ ਸਾਡਾ ਸੰਬੰਧ ਨਹੀਂ ਜੁੜਦਾ। ਸੰਬੰਧ ਥਾਪਣ ਲਈ ਨਿਰੰਕਾਰ ਨੇ ਸਤਿਗੁਰੂ ਨੂੰ ਪਰਗਟ ਕੀਤਾ। ਗੁਰਤਾ ਦੀ ਸੰਸਥਾ ਨਿਰੰਕਾਰ ਦੀ ਆਪਣੀ ਪ੍ਰਸੰਨਤਾ ਨਾਲ ਹੋਂਦ ਵਿਚ ਆਈ ਹੈ। ਜਨਮ ਸਾਖੀ ਇਸ ਗੱਲ ਦੀ ਗਵਾਹੀ ਦੇਂਦੀ ਹੈ। ਸੁਲਤਾਨਪੁਰ ਲੋਧੀ ਜਦੋਂ ਬਾਬੇ ਨੇ ਵੇਈਂ ਨਦੀ ਵਿਚ ਤਿੰਨ-ਦਿਨ-ਲੰਮੀ ਚੁੱਭੀ ਮਾਰੀ ਤਾਂ "ਪਰਮੇਸਰ ਦੇ ਸੇਵਕ ਗੁਰੂ ਨਾਨਕ ਦੇਵ ਜੀ ਨੂੰ ਪਰਮ ਪੁਰਖ ਪਾਸ ਲੈ ਗਏ, ਤਾਂ ਪਰਮਾਤਮਾ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਅੰਮ੍ਰਿਤ ਦਾ ਪਿਆਲਾ ਪੇਸ਼ ਕੀਤਾ। ਪਰਮਾਤਮਾ ਨੇ ਕਿਹਾ, ਨਾਨਕ ਇਹ ਅੰਮ੍ਰਿਤ ਨਾਮ ਦਾ ਪਿਆਲਾ ਤੂ ਤਸਲੀਮ ਕਰ। ਗੁਰੂ ਨਾਨਕ ਨੇ ਉਹ ਅੰਮ੍ਰਿਤ ਦਾ ਪਿਆਲਾ ਪੀਤਾ। ਪਰਮੇਸਰ ਨੇ ਆਵਾਜ਼ ਦਿੱਤੀ ਨਾਨਕ ਮੈਂ ਤੇਰੇ ਕੋਲ ਹਾਂ ਮੈਂ ਤੇਰੇ ਤਾਈਂ ਨਿਹਾਲ ਕੀਆ ਹੈ। ਤੂ ਜਾਇ ਕਰ ਮੇਰਾ ਨਾਮ ਜਪ ਅਰ ਲੋਕਾਂ ਥੀਂ ਭੀ ਜਪਾਇ।.... ਤੂ ਜਾ ਮੇਰੇ ਹੁਕਮ ਦੀ ਕਾਰ ਕਰ।.... ਨਾਨਕ ਜਿਸ ਉਪਰ ਤੇਰੀ ਨਜ਼ਰ ਉਸ ਉਪਰ ਮੇਰੀ ਨਜ਼ਰ। ਜਿਸ ਉਪਰ ਤੇਰਾ ਕਰਮ ਉਸ ਉਪਰ ਮੇਰਾ ਕਰਮ। ਮੇਰਾ ਨਾਮ ਪਾਰਬ੍ਰਹਮ ਪਰਮੇਸਰ ਤੇਰਾ ਨਾਮ ਗੁਰੂ ਪਰਮੇਸਰ।"[2] ਇਉਂ ਸਤਿਗੁਰੂ ਇਕ ਪਾਸੇ ਨਿਰੰਕਾਰ ਨਾਲ ਅਭੇਦ ਹੈ ਤੇ ਦੂਜੇ ਪਾਸੇ ਸੰਸਾਰ ਨਾਲ ਸੰਬੰਧ ਜੋੜਦਾ ਹੈ। ਨਿਰੰਕਾਰ ਉਸ ਦੇ ਅੰਦਰੋਂ ਲੋਕਾਈ ਨਾਲ ਮੁਖ਼ਾਤਬ ਹੋਂਦਾ ਹੈ:

---

1. ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ।
ਸਤਿਗੁਰੁ ਦਾਤਾ ਨਾਮ ਕ ਪੂਰਾ ਜਿਸੁ ਭੰਡਾਰੁ। *—ਸਿਰੀਰਾਗ ਮ: ੫ (49/10)*
2. ਇਸੇ ਸੰਦਰਭ ਵਿਚ ਵੇਖੋ ਗੁਰਬਾਣੀ ਦੀ ਤੁਕ 'ਗੁਰੁ ਪਰਮੇਸਰੁ ਏਕੋ ਜਾਣੁ।'
*—ਗੋਂਡ ਮ: ੫ (864/11)*

**ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ।**[1]

*—ਮਲਾਰ ਵਾਰ ਮ: ੧ (1279/13)*

ਇਸ ਲਈ, ਸਤਿਗੁਰੂ ਦੇ ਸਨਮੁਖ ਹੋਣਾ, ਆਪ ਵਾਹਿਗੁਰੂ ਦੇ ਸਨਮੁਖ ਹੋਣਾ ਹੈ। ਸਤਿਗੁਰੂ ਅੱਗੇ ਅਰਦਾਸ ਵਾਹਿਗੁਰੂ ਅੱਗੇ ਅਰਦਾਸ ਹੈ।

ਭਗਤੀ ਮਾਰਗ ਵਿਚ ਤਾਂ ਕਈ ਲਾਡਲੇ ਭਗਤਾਂ ਨੇ ਪਰਮਾਤਮਾ ਨੂੰ ਵੀ ਗੁਰੂ ਦੇ ਤੁਲ ਨਹੀਂ ਸਮਝਿਆ। ਸਹਿਜੋ ਬਾਈ ਦੀ ਇਕ ਚੌਪਈ ਹੈ[2] ਜਿਸ ਵਿਚ ਉਸ ਨੇ ਗੁਰੂ ਦੀ ਸ੍ਰੇਸ਼ਟਤਾ ਹਰਿ ਤੋਂ ਵੀ ਵੱਧ ਦ੍ਰਿੜ੍ਹ ਕਰਾਈ ਹੈ। ਇਸ ਚੌਪਈ ਵਿਚ ਹਰਿ ਦੇ ਨਿਜ ਸਰੂਪ ਨੂੰ ਉਸ ਦੇ ਪਰਗਟ ਸਰੂਪ, ਗੁਰੂ, ਦੇ ਤੁਲ ਨਹੀਂ ਸਮਝਿਆ ਗਿਆ, ਕਿਉਂਕਿ (੧) ਰੱਬ ਨੇ ਸੰਸਾਰ ਰਚਿਆ ਤੇ ਉਸ ਵਿਚ ਸਾਨੂੰ ਜਨਮ ਦਿੱਤਾ, ਪਰ ਗੁਰੂ ਨੇ ਸਾਨੂੰ ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਦਿਵਾ ਦਿੱਤਾ; (੨) ਰੱਬ ਨੇ ਕਾਮ ਕ੍ਰੋਧ ਆਦਿ ਪੰਜ ਚੋਰ ਸਾਡੇ ਮਗਰ ਲਾਏ, ਪਰ ਗੁਰੂ ਨੇ ਨਿਆਸਰੇ ਜਾਣ ਕੇ ਸਾਨੂੰ ਇਹਨਾਂ ਤੋਂ ਬਚਾ ਲਿਆ; (੩) ਰੱਬ ਨੇ ਸਾਨੂੰ ਕੁਟੰਬ ਦੇ ਮੋਹ ਵਿਚ ਬੰਨ੍ਹਿਆ, ਪਰ ਗੁਰੂ ਨੇ ਮਮਤਾ ਦੇ ਬੰਧਨ ਕਟ ਦਿੱਤੇ; (੪) ਰੱਬ ਨੇ ਸਾਨੂੰ ਰੋਗਾਂ ਤੇ ਸੋਗਾਂ ਵਿਚ ਭਟਕਣ ਲਈ ਛੋੜਿਆ, ਪਰ ਗੁਰੂ ਨੇ ਯੋਗੀ ਬਣਾ ਕੇ ਇਹਨਾਂ ਤੋਂ ਅਤੀਤ ਕਰ ਦਿਤਾ; (੫) ਰੱਬ ਨੇ ਕਰਮਾਂ ਧਰਮਾਂ ਵਿਚ ਸਾਨੂੰ ਭਰਮਾਇਆ, ਪਰ ਗੁਰੂ ਨੇ ਆਤਮ ਰੂਪ ਨਾਲ ਸਾਡੀ ਜਾਣ ਪਛਾਣ ਕਰਾ ਦਿੱਤੀ; (੬) ਰੱਬ ਨੇ ਆਪਣੇ ਆਪ ਨੂੰ ਸਾਥੋਂ ਛੁਪਾਇਆ, ਪਰ ਗੁਰੂ ਨੇ ਗਿਆਨ-ਜੋਤਿ ਜਗਾ ਕੇ ਉਸ ਦਾ ਦੀਦਾਰ ਕਰਾ ਦਿੱਤਾ; (੭) ਰੱਬ ਨੇ ਸਾਡੇ ਲਈ ਬੰਧਨ ਤੇ ਮੁਕਤੀ ਦੀਆਂ ਦੋ ਹਾਲਤਾਂ ਪੈਦਾ ਕੀਤੀਆਂ, ਪਰ ਗੁਰੂ ਨੇ ਦੋਹਾਂ ਦਾ ਭਰਮ ਮਿਟਾ ਦਿੱਤਾ।" ਇਸ ਲਈ ਉਹ ਕਹਿੰਦੀ ਹੈ :

**ਗੁਰ ਨ ਤਜੋਂ ਹਰਿ ਕੋ ਤਜ ਡਾਰੂੰ।** *—ਸਹਿਜੋ ਬਾਈ।*

ਗੁਰਮਤਿ ਵਿਚ ਐਸੀ ਕਥਨੀ ਸ਼ਾਇਦ ਪਰਵਾਨ ਨ ਹੋਵੇ। ਇਥੇ ਤਾਂ ਵਾਹਿਗੁਰੂ ਦੀ ਮਿਹਰਾਮਤ ਹੀ ਗੁਰੂ ਥਾਣੀਂ ਪਰਗਟ ਹੋਈ ਹੈ।[3] ਵਾਹਿਗੁਰੂ ਦਾ ਪਿਆਰ ਗੁਰੂ ਰੂਪ ਹੋ ਕੇ ਪਰਗਟ ਹੋਇਆ ਹੈ। ਉਸ ਦਾ ਪ੍ਰਸਾਦ (= ਕਿਰਪਾ, ਮੇਹਰ) ਹੀ ਗੁਰੂ ਰੂਪ ਧਾਰ ਕੇ ਸਾਨੂੰ ਪ੍ਰਾਪਤ ਹੋਂਦਾ ਹੈ। "ਗੁਰ ਪ੍ਰਸਾਦਿ" ਦਾ ਏਹੋ ਅਰਥ ਹੈ। ਨਿਰੰਕਾਰ ਦੀ ਮਿਹਰਾਮਤ

---

1. ਇਸੇ ਭਾਵ ਦੇ ਵਾਕ ਹੋਰਥੇ ਵੀ ਗੁਰਬਾਣੀ ਵਿਚ ਆਏ ਹਨ, ਜਿਹਾ ਕਿ :
   ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ।
   *—ਆਸਾ ਵਾਰ ਮ: ੧ (466/8)*

2. ਰਾਮ ਤਜੂੰ ਪੈ ਗੁਰ ਨ ਬਿਸਾਰੂੰ। ਗੁਰ ਕੇ ਸਮ ਹਰਿ ਕੋ ਨ ਨਿਹਾਰੂੰ।
   ਹਰਿ ਨੇ ਜਨਮ ਦੀਓ ਜਗ ਮਾਹੀ। ਗੁਰ ਨੇ ਆਵਾਗਵਨ ਛੁਟਾਂਹੀ।
   ਹਰਿ ਨੇ ਪਾਂਚ ਚੋਰ ਦੀਏ ਸਾਥਾ। ਗੁਰ ਨੇ ਲੀਨ ਛੁਟਾਇ ਅਨਾਥਾ।
   ਹਰਿ ਨੇ ਕੁਟੰਬ ਜਾਲ ਮਹਿ ਗੇਰੀ। ਗੁਰੂ ਨੇ ਕਾਟੀ ਮਮਤਾ ਬੇੜੀ।
   ਹਰਿ ਨੇ ਰੋਗ ਸੋਗ ਭਰਮਾਇਓ। ਗੁਰ ਯੋਗੀ ਕਰ ਸਬੈ ਛੁਟਾਇਓ।
   ਹਰਿ ਨੇ ਧਰਮ ਕਰਮ ਭਰਮਾਇਓ। ਗੁਰੁ ਨੇ ਆਤਮ ਰੂਪ ਲਖਾਇਓ।
   ਹਰਿ ਨੇ ਮੋ ਸੂੰ ਆਪ ਛਿਪਾਇਓ। ਗੁਰ ਦੀਪਕ ਦੇ ਤਾਂਹਿ ਦਿਖਾਇਓ।
   ਫਿਰ ਹਰਿ ਬੰਧ ਮੁਕਤ ਗਤਿ ਲਾਏ। ਗੁਰ ਨੇ ਸਭ ਹੀ ਭਰਮ ਮਿਟਾਏ। *—ਸਹਿਜੋ ਬਾਈ।*

3. ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ। *—ਸਲੋਕ ਮ: ੫ (1429/15)*

ਦਾ ਪੂਰਨ ਪੁੰਜ ਹੋਣ ਕਾਰਨ ਹੀ ਗੁਰੂ "ਪੂਰਾ ਪਰਮੇਸਰ"[1] ਹੈ। ਏਹੋ ਹੀ ਨਹੀਂ, ਜੇਕਰ ਕੋਈ ਸਤਿਗੁਰੂ ਦੀ ਸ਼ਰਨੀ ਪੈ ਜਾਵੇ, ਤਾਂ ਵਾਹਿਗੁਰੂ ਆਪ ਉਸ ਦੀ ਰਾਖੀ ਕਰਨ ਆਉਂਦਾ ਹੈ।[2]

ਇਸੇ ਲਈ ਅਰਦਾਸ ਦੀ ਮੁਢਲੀ ਪਉੜੀ ਵਿਚ ਸਤਿਗੁਰਾਂ ਦਾ ਅਭਿਨੰਦਨ ਹੀ ਨਹੀਂ, ਉਹਨਾਂ ਨੂੰ ਸਿਮਰਨ ਤੇ ਧਿਆਉਣ ਦਾ ਆਦੇਸ਼ ਵੀ ਹੈ, ਅੰਗ ਸੰਗ ਹੋ ਕੇ ਸਹਾਈ ਹੋਣ ਦੀ ਦੁਹਾਈ ਵੀ ਹੈ, ਤੇ ਗੁਰੂ ਦੇ ਆਪਣੇ ਬਿਰਦ ਦੀ ਚੇਤਾਵਨੀ ਵੀ—ਉਹ ਬਿਰਦ ਜੋ ਐਲਾਨੀਆ ਕਹਿੰਦਾ ਹੈ :

**ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ।** *—ਗਉੜੀ ਮ: ੫ (286/16)*

ਤੇ ਸਤਿਗੁਰ ਆਪਣੇ ਬਚਨਾਂ ਦਾ ਸੂਰਮਾ ਹੈ।[3]

ਸਤਿਗੁਰ ਕੇਵਲ ਅਕਾਲ ਪੁਰਖ ਨਾਲ ਹੀ ਅਭੇਦ ਨਹੀਂ, ਇਕ ਗੁਰੂ ਦੂਜੇ ਗੁਰੂ ਨਾਲ ਵੀ ਅਭੇਦ ਹੈ। ਆਪ ਗੁਰੂ ਗੋਬਿੰਦ ਸਿੰਘ ਜੀ ਇਸ ਸੱਚ ਦੀ ਸਾਖੀ ਭਰਦੇ ਹਨ :

**ਸ੍ਰੀ ਨਾਨਕ ਅੰਗਦਿ ਕਰ ਮਾਨਾ। ਅਮਰਦਾਸ ਅੰਗਦ ਪਹਿਚਾਨਾ।**
**ਅਮਰਦਾਸ ਰਾਮਦਾਸ ਕਹਾਯੋ। ਸਾਧਨਿ ਲਖਾ, ਮੂੜ੍ਹ ਨਹਿ ਪਾਯੋ।੯।**

... ... ...

**ਰਾਮਦਾਸ ਹਰਿ ਸੋਂ ਮਿਲ ਗਏ। ਗੁਰਤਾ ਦੇਤ ਅਰਜਨਹਿ ਭਏ।**
**ਜਬ ਅਰਜਨ ਪ੍ਰਭ ਲੋਕ ਸਿਧਾਏ। ਹਰਿਗੋਬਿੰਦ ਤਿਹ ਠਾਂ ਠਹਿਰਾਏ।੧੧।**
**ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ। ਹਰੀ ਰਾਇ ਤਿੰਹ ਠਾਂ ਬੈਠਾਰੇ।**
**ਹਰੀ ਕ੍ਰਿਸ਼ਨ ਤਿਨ ਕੇ ਸੁਤ ਵਏ। ਤਿਨ ਤੇ ਤੇਗ ਬਹਾਦਰ ਭਏ।੧੨।**

... ... ...

**ਭਿੰਨ ਭਿੰਨ ਸਭਹੂੰ ਕਰ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ।**
**ਜਿਨ ਜਾਨਾ ਤਿਨ ਹੀ ਸਿਧ ਪਾਈ। ਬਿਨ ਸਮਝੇ ਸਿਧ ਹਾਥ ਨ ਆਈ।੧੦।**

*—ਬਚਿਤ੍ਰ ਨਾਟਕ, ਧਿ: ੫*

ਸਾਰੇ ਗੁਰੂ ਸਾਹਿਬਾਂ ਅੰਦਰ ਇਕੋ ਜੋਤਿ ਦਾ ਪ੍ਰਕਾਸ਼ ਸੀ। ਜੋਤਿ ਵਲੋਂ ਹੀ ਨਹੀਂ, ਸਤਿਗੁਰਾਂ ਵਿਚ ਜੁਗਤ ਵਲੋਂ ਵੀ ਅਭੇਦਤਾ ਸੀ :

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।**

*—ਰਾਮਕਲੀ ਵਾਰ : ਬਲਵੰਡ-ਸਤਾ (966/18)*

ਇਸ ਲਈ ਕਿਸੇ ਇਕ ਗੁਰੂ ਦਾ ਧਿਆਨ ਸਮੱਸਤ ਸਤਿਗੁਰਾਂ ਦਾ ਧਿਆਨ ਹੈ; ਕਿਸੇ ਇਕ ਸਤਿਗੁਰੂ ਦਾ ਸਿਮਰਨ ਸਮੱਸਤ ਸਤਿਗੁਰਾਂ ਦਾ ਸਿਮਰਨ ਹੈ; ਕਿਸੇ ਇਕ ਸਤਿਗੁਰੂ ਦਾ ਦਰਸ਼ਨ ਸਮੱਸਤ ਸਤਿਗੁਰਾਂ ਦਾ ਸਫਲ ਦਰਸ਼ਨ ਹੈ; ਕਿਸੇ ਇਕ ਸਤਿਗੁਰੂ ਦੀ ਸਹਾਇਤਾ

---

1. ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ।
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ। *—ਆਸਾ ਮ: ੫ (397/1)*
2. ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ। *—ਕਾਨੜਾ ਮ: ੪ (1311/13)*
3. ਹਉ ਬਲਿਹਾਰੀ ਸਤਿਗੁਰ ਪੂਰੇ। ਸਰਣਿ ਕੇ ਦਾਤੇ ਬਚਨ ਕੇ ਸੂਰੇ।
*—ਮਾਰੂ ਸੋਲਹੇ ਮ: ੫ (1073/8)*

ਸਮੁੱਚੇ ਗੁਰੂ-ਗਣ ਦੀ ਸਹਾਇਤਾ ਹੈ।[1]

ਗੁਰੂ ਦੇ ਦੋ ਲੱਛਣ ਅਸਾਂ ਉਪਰ ਵਿਚਾਰੇ ਹਨ। ਇਹ ਹਨ (੧) ਦੈਵੀ ਬਖ਼ਸ਼ਿਸ਼ ਤੋਂ ਸਥਾਪਨਾ, ਤੇ (੨) ਜੋਤਿ ਜੁਗਤਿ ਦੀ ਏਕਤਾ। ਇਕ ਹੋਰ ਬੁਨਿਆਦੀ ਲੱਛਣ, ਗੁਰੂ ਦੀ "ਅਪੁਰਖਤਾ", ਹੈ। ਸਤਿਗੁਰੂ ਦੀ ਦੇਹ ਗੁਰੂ ਨਹੀਂ, ਗੁਰੂ ਦਾ ਸ਼ਬਦ ਗੁਰੂ ਹੈ—ਉਹ ਸ਼ਬਦ ਜੋ ਪਾਰਬ੍ਰਹਮ ਵਲੋਂ ਆਇਆ ਤੇ ਜੋ ਸਤਿਗੁਰਾਂ ਦੇ ਹਿਰਦੇ ਵਿਚੋਂ ਬਾਣੀ ਰੂਪ ਹੋ ਕੇ ਪਰਗਟ ਹੋਇਆ :

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ।**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ।**

*—ਵਡਹੰਸ ਵਾਰ : ੪, ਸਲੋਕ ੩ (594/11)*

ਇਹ "ਖਸਮ ਕੀ ਬਾਣੀ" ਹੀ ਅਸਲ ਗੁਰੂ ਹੈ। ਇਸੇ 'ਸ਼ਬਦ' ਨੂੰ ਸਿੱਧਾਂ ਨਾਲ ਗੋਸ਼ਟ ਦੇ ਦੌਰਾਨ ਗੁਰੂ ਨਾਨਕ ਦੇਵ ਜੀ ਨੇ ਗੁਰੂ ਕਿਹਾ।[2] ਇਸੇ ਬਾਣੀ ਨੂੰ ਜੋਤੀ ਜੋਤਿ ਸਮਾਉਣ ਸਮੇਂ ਦਸਮ ਪਾਤਸ਼ਾਹ ਨੇ ਗੁਰਿਆਈ ਦੇ ਕੇ ਸ਼ਖ਼ਸੀ ਗੁਰਤਾ ਦੀ ਲੜੀ ਸਮਾਪਤ ਕਰ ਦਿੱਤੀ ਤੇ ਗੁਰੂ ਗ੍ਰੰਥ ਸਾਹਿਬ ਨੂੰ ਸਦੀਵ-ਕਾਲੀ ਸ਼ਬਦ-ਗੁਰੂ ਥਾਪ ਦਿੱਤਾ। ਦਸਾਂ ਗੁਰੂਆਂ ਤੋਂ ਬਾਦ, ਅਰਦਾਸ ਵਿਚ ਇਸੇ ਸ਼ਬਦ-ਗੁਰੂ ਦਾ ਅਭਿਨੰਦਨ ਹੁੰਦਾ ਹੈ।

---

1. ਕੁਝ ਲੇਖਕਾਂ ਨੇ (ਜਿਵੇਂ ਕਿ ਪ੍ਰੋ: ਜੋਗਿੰਦਰ ਸਿੰਘ : "ਅਰਦਾਸ ਦਾ ਸੰਕਲਪ ਤੇ ਇਤਿਹਾਸਕ ਗੌਰਵ"—*ਨਾਨਕ ਪ੍ਰਕਾਸ਼ ਪਤ੍ਰਿਕਾ*—ਅਰਦਾਸ ਵਿਸ਼ੇਸ਼ ਅੰਕ—ਜੂਨ 1987 ਪੰਨੇ 32-46) ਇਸ ਗੱਲ ਤੇ ਉਚੇਚਾ ਜ਼ੋਰ ਦਿੱਤਾ ਹੈ ਕਿ ਅਰਦਾਸ ਦੀ ਮੁਢਲੀ ਸ੍ਰੀ ਮੁਖਵਾਕ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਤੇ ਗੁਰੂ ਹਰਕ੍ਰਿਸ਼ਨ ਜੀ ਨੂੰ ਧਿਆਉਣ ਦਾ ਆਦੇਸ਼ ਹੈ, ਤੇ ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ, ਗੁਰੂ ਹਰਿ ਰਾਇ ਜੀ ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਸਿਮਰਨ ਦਾ। ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੀ ਸਹਾਇਤਾ ਮੰਗੀ ਗਈ ਹੈ। ਉਹਨਾਂ ਦੇ ਮੱਤ ਅਨੁਸਾਰ ਇਨ੍ਹਾਂ ਸਭਨਾਂ ਦੀ ਵਖੋ ਵੱਖ ਮਹੱਤਾ ਹੈ। ਸਾਡੀ ਨਜ਼ਰ ਵਿਚ ਐਸਾ ਵਿਚਾਰ ਨ-ਕੇਵਲ 'ਜੋਤਿ-ਜੁਗਤਿ' ਦੀ ਏਕਤਾ ਦੇ ਪ੍ਰਤਿਕੂਲ ਹੈ, ਸਗੋਂ ਕਰਮ-ਕਾਂਡੀ ਭਾਵਨਾ ਦਾ ਧਾਰਨੀ ਵੀ ਹੈ, ਜੋ ਗੁਰਮਤਿ-ਵਿਰੋਧੀ ਭਾਵਨਾ ਹੈ।
2. ਸਬਦੁ ਗੁਰ ਸੁਰਤਿ ਧੁਨਿ ਚੇਲਾ। *—ਰਾਮਕਲੀ ਮ: ੧ ਸਿਧ ਗੋਸਟਿ (943/1)*

# ੧੨

## *ਦਸਾਂ ਪਾਤਸ਼ਾਹੀਆਂ ਦੀ ਆਤਮਕ ਜੋਤਿ*

ਗੁਰੂ ਗ੍ਰੰਥ ਸਾਹਿਬ ਨੂੰ ਅਰਦਾਸ ਵਿਚ 'ਦਸਾਂ ਪਾਤਸ਼ਾਹੀਆਂ ਦੀ ਆਤਮਕ ਜੋਤਿ' ਆਖ ਕੇ ਅਭਿਨੰਦਨ ਦਿੱਤਾ ਗਿਆ ਹੈ। 'ਆਤਮਕ ਜੋਤਿ' ਦਰ-ਅਸਲ ਉਸੇ ਇਲਾਹੀ ਸ਼ਬਦ ਨੂੰ ਕਿਹਾ ਗਿਆ ਹੈ ਜੋ ਸਤਿਗੁਰਾਂ ਦੇ ਪਾਵਨ ਹਿਰਦੇ ਵਿਚ ਉਤਰਿਆ ਤੇ ਉਹਨਾਂ ਰਾਹੀਂ ਸੰਸਾਰ ਤੇ ਪਰਗਟ ਹੋਇਆ। ਇਸ ਦੇ ਪਰਗਟ ਰੂਪ ਅਥਵਾ ਬਾਣੀ ਨੂੰ ਇਲਾਹੀ ਦੇਣ ਜਾਣ, ਸਤਿਗੁਰੂ ਆਪਣੀ ਜਾਨ ਨਾਲੋਂ ਵੀ ਪਿਆਰਾ ਕਰ ਸਾਂਭਦੇ ਰਹੇ।

ਸਤਿਗੁਰ ਨਾਨਕ ਦੇਵ ਜੀ ਜਦੋਂ ਮੱਕੇ ਸ਼ਰੀਫ਼ ਗਏ, ਤਾਂ ਜਾਪਦਾ ਹੈ, ਦੈਵੀ ਰਚਨਾ ਦੀ ਆਪਣੀ ਪੁਸਤਕ ਉਹਨਾਂ ਕੱਛੇ ਮਾਰੀ ਹੋਈ ਸੀ। ਗ਼ਾਲਬਨ ਇਸੇ ਪੋਥੀ ਵਲ ਹਾਜੀਆਂ ਇਸ਼ਾਰਾ ਕੀਤਾ ਤੇ ਗੁਰੂ ਜੀ ਨੂੰ ਪੁੱਛਿਆ, "ਕਿਰਪਾ ਕਰ ਕੇ ਆਪਣੀ ਕਿਤਾਬ ਖੋਲ੍ਹੋ ਤੇ ਸਾਨੂੰ ਦੱਸੋ, ਹਿੰਦੂ ਧਰਮ ਵੱਡਾ ਹੈ ਕਿ ਇਸਲਾਮ ?"[1]

ਭਾਈ ਬਾਲੇ ਵਾਲੀ ਜਨਮਸਾਖੀ ਅਨੁਸਾਰ ਆਪਣੀ ਇਹ ਪੋਥੀ ਗੁਰੂ ਬਾਬੇ ਨੇ ਆਪ ਗੁਰੂ ਅੰਗਦ ਸਾਹਿਬ ਦੇ ਹਵਾਲੇ ਕੀਤੀ ਤੇ ਅੱਗੋਂ ਉਹਨਾਂ ਆਪਣੀਆਂ ਰਚਨਾਵਾਂ ਸਣੇ, ਇਹ ਪੋਥੀ ਗੁਰੂ ਅਮਰਦਾਸ ਸਾਹਿਬ ਦੇ ਸਪੁਰਦ ਕੀਤੀ ਜਾਪਦੀ ਹੈ। ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਇਹ ਪੋਥੀਆਂ ਸਣੇ ਗੁਰੂ ਜੀ ਦੀਆਂ ਆਪਣੀਆਂ ਪੋਥੀਆਂ ਦੇ ਉਹਨਾਂ ਦੇ ਜੇਠੇ ਸਪੁੱਤਰ ਬਾਬਾ ਮੋਹਨ ਜੀ ਪਾਸ ਚਲੀਆਂ ਗਈਆਂ।[2]

ਬਾਬਾ ਮੋਹਨ ਜੀ ਪਾਸੋਂ ਇਹ ਪੋਥੀਆਂ ਗੁਰੂ ਅਰਜਨ ਦੇਵ ਜੀ ਨੇ ਸੰਮਤ 1660 ਵਿਚ ਪ੍ਰਾਪਤ ਕੀਤੀਆਂ ਤੇ ਸਣੇ ਆਪਣੇ ਪਿਤਾ ਗੁਰੂ ਰਾਮਦਾਸ ਜੀ ਦੀ ਤੇ ਆਪਣੀ ਰਚਨਾ ਦੇ ਤੇ ਸਮੇਤ ਭਗਤ ਬਾਣੀ ਦੇ ਸਾਰੀ ਬਾਣੀ ਨੂੰ ਇਕਥੇ ਇਕ ਜਿਲਦ ਵਿਚ ਇਕੱਠਿਆਂ ਕਰਵਾਇਆ। ਇਹ ਕਾਰਜ ਗੁਰੂ ਜੀ ਦੀ ਨਿਗਰਾਨੀ ਹੇਠ ਭਾਈ ਗੁਰਦਾਸ ਜੀ ਨੇ ਰਾਮਸਰ (ਅੰਮ੍ਰਿਤਸਰ) ਦੇ ਕਿਨਾਰੇ ਬੈਠ ਕੇ ਲਗਾਤਾਰ ਮੇਹਨਤ ਨਾਲ ਮੁਕੰਮਲ ਕੀਤਾ। ਬੀੜ ਦੇ ਸੰਪੂਰਨ ਹੋਣ ਤੇ ਗੁਰੂ ਜੀ ਨੇ ਇਸ ਨੂੰ ਹਰਿਮੰਦਰ ਸਾਹਿਬ ਵਿਚ ਸਥਾਪਿਤ ਕੀਤਾ ਤੇ ਬਾਬਾ

---

1. "ਪੁੱਛਣ, ਖੋਲ ਕਿਤਾਬ ਨੂੰ, ਵਡਾ ਹਿੰਦੂ ਕਿ ਮੁਸਲਮਾਨੋਈ।" —*ਵਾਰਾਂ ਭਾ: ਗੁਰਦਾਸ ੧:੩੩*
2 ਇਹ ਪੋਥੀਆਂ ਗੁਰੂ ਅਮਰਦਾਸ ਜੀ ਦੀ ਬੰਸ ਪਾਸ ਹੁਣ ਵੀ ਮੌਜੂਦ ਹਨ। ਇਹਨਾਂ ਵਿਚੋਂ ਇਕ ਪੋਥੀ ਪਟਿਆਲੇ ਦੇ ਇਕ ਘਰਾਣੇ ਪਾਸ ਹੈ, ਜਿਸ ਦੇ ਦਰਸ਼ਨ ਆਮ ਸੰਗਤ ਨੂੰ ਉਹ ਪੂਰਨਮਾਸ਼ੀ ਦੇ ਪੂਰਨਮਾਸ਼ੀ ਕਰਾਉਂਦੇ ਹਨ। ਦੂਜੀ ਪੋਥੀ ਇਹਯਾਪੁਰ (ਜ਼ਿਲਾ ਹੁਸ਼ਿਆਰਪੁਰ) ਦੇ ਇਕ ਘਰਾਣੇ ਪਾਸ ਦੱਸੀ ਜਾਂਦੀ ਹੈ।

ਬੁੱਢਾ ਜੀ ਨੂੰ ਗ੍ਰੰਥੀ ਥਾਪਿਆ। ਉਸੇ ਦਿਨ ਸਤਿਗੁਰਾਂ ਸੰਗਤ ਅੱਗੇ 'ਪੋਥੀ ਸਾਹਿਬ' ਤੋਂ ਕਥਾ ਵੀ ਕੀਤੀ। ਇਕ ਮੁਖ ਗੱਲ ਜੋ ਉਹਨਾਂ ਸੰਗਤਾਂ ਸਾਹਮਣੇ ਰੱਖੀ, ਇਸ ਪ੍ਰਕਾਰ ਸੀ :

> "ਮੇਰਾ ਸਰੀਰ ਇਕ ਸਮੇ ਇਕੋ ਥਾਂ ਰਹਿੰਦਾ ਹੈ, ਹੋਰਥੇ ਤਾਂ ਇਸ ਦੇ ਦਰਸ਼ਨ ਨਹੀਂ ਹੋ ਸਕਦੇ। ਇਸ ਲਈ ਤੁਸੀ ਇਸ ਗ੍ਰੰਥ ਨੂੰ ਗੁਰੂ ਦਾ ਹਿਰਦਾ ਜਾਣ ਕੇ (ਸਤਿਕਾਰਨਾ)। ਕਿਉਂਜੁ ਇਹ ਗੁਰੂ ਹਰ ਸਮੇ ਰਹਿਣ ਵਾਲੇ ਹਨ ਇਸ ਲਈ ਇਹਨਾਂ ਉਪਰ ਵਿਸ਼ਵਾਸ ਉੱਤਮ ਹੈ। ਮੇਰੇ ਸਰੂਪ (= ਦੇਹ) ਤੋਂ ਇਹਨਾਂ ਨੂੰ ਵੱਡਾ ਕਰ ਕੇ ਜਾਣਨਾ। ਮੈਂ ਆਪ ਇਹਨਾਂ ਦਾ ਆਦਰ ਕਰਦਾ ਹਾਂ।"[1]

ਫਿਰ ਜਿੱਚਰ ਮਹਾਰਾਜ ਦਾ ਪੰਜ-ਭੌਤਕ ਚੋਲਾ ਰਿਹਾ, ਆਪ 'ਪੋਥੀ ਸਾਹਿਬ' ਨੂੰ ਪੀੜ੍ਹੇ ਉਪਰ ਸਥਾਨ ਦੇਂਦੇ ਤੇ ਆਪ ਅਦਬ ਵਜੋਂ ਕੋਲ ਭੁੰਞੇ ਨੀਵੀਂ ਥਾਂ ਸੌਂਦੇ ਰਹੇ।

ਇਉਂ ਗੁਰੂ ਗ੍ਰੰਥ ਸਾਹਿਬ ਨੂੰ ਇਕ ਤਰ੍ਹਾਂ ਨਾਲ ਗੁਰਤਾ ਤਾਂ ਓਦੋਂ ਹੀ ਪ੍ਰਾਪਤ ਹੋ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਪਾਵਨ ਬੀੜ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਸ਼ਾਮਿਲ ਕਰ ਕੇ ਇਸ ਨੂੰ ਮੌਜੂਦਾ ਰੂਪ ਦਿੱਤਾ। ਫਿਰ ਜੋਤੀ ਜੋਤਿ ਸਮਾਉਣ ਸਮੇਂ ਉਹਨਾਂ ਨਿਯਮਿਤ ਢੰਗ ਨਾਲ ਗੁਰਤਾ ਦੀ ਮੁਹਰ ਕਿਸੇ ਦੇਹਧਾਰੀ ਜਾਨਸ਼ੀਨ ਦੀ ਥਾਂ 'ਸ਼ਬਦ ਗੁਰੂ' ਤੇ ਲਾ ਕੇ ਦੇਹਧਾਰੀ ਗੁਰਤਾ ਦਾ ਸਿਲਸਿਲਾ ਸਮਾਪਤ ਕਰ ਦਿੱਤਾ।

ਇਸ ਦੇ ਬਾਵਜੂਦ, ਕੁਝ ਸੰਪ੍ਰਦਾਵਾਂ (ਜਿਹਾ ਕਿ ਨਾਮਧਾਰੀ, ਨਿਰੰਕਾਰੀ ਆਦਿ) ਅਜਿਹੀਆਂ ਹਨ ਜੋ ਹਾਲੇ ਵੀ ਦੇਹ-ਧਾਰੀ ਗੁਰੂ ਨੂੰ ਪਰਵਾਨ ਕਰਦੀਆਂ ਹਨ ਤੇ ਗੁਰਤਾ ਦਾ ਸਿਲਸਿਲਾ ਦਸਮ ਪਾਤਸ਼ਾਹ ਨਾਲ ਖ਼ਤਮ ਹੋਇਆ ਨਹੀਂ ਮੰਨਦੀਆਂ। ਇਸ ਲਈ ਉਹ ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਟਿੱਕੇ ਜਾਣ ਨੂੰ ਪਰਵਾਨ ਨਹੀਂ ਕਰਦੀਆਂ, ਹਾਲਾਂ ਕਿ ਭਰੋਸੇ ਯੋਗ ਸਮਕਾਲੀ ਲਿਖਤੀ ਸਬੂਤ ਇਸ ਤੱਥ ਦੇ ਮੌਜੂਦ ਹਨ। ਇਨ੍ਹਾਂ ਵਿਚੋਂ ਸਭ ਤੋਂ ਪਰਮਾਣਿਕ ਦਸਤਾਵੇਜ਼ ਭੱਟ-ਵਹੀਆਂ ਦੀ ਹੈ।[2]

ਭੱਟ ਨਰਬਦ ਸਿੰਘ, ਪੁੱਤਰ ਕੇਸੋ ਸਿੰਘ (ਜੋ ਭਾਈ ਭੀਖੇ ਦੀ ਬੰਸਾਵਲੀ ਵਿਚੋਂ ਸੀ) 6 ਅਕਤੂਬਰ 1708 ਈਸਵੀ ਨੂੰ ਆਪਣੀ ਵਹੀ ਵਿਚ ਇਉਂ ਲਿਖਦਾ ਹੈ:

"ਗੁਰੂ ਗੋਬਿੰਦ ਸਿੰਘ ਜੀ ਮਹਿਲ ਦਸਵਾਂ ਬੇਟਾ ਗੁਰੂ ਤੇਗ਼ ਬਹਾਦਰ ਜੀ ਕਾ ਪੋਤਾ ਗੁਰੂ ਹਰਗੋਬਿੰਦ ਜੀ ਕਾ ਪਰਪੋਤਾ ਗੁਰੂ ਅਰਜਨ ਦੇਵ ਜੀ ਕਾ ਬੰਸ ਗੁਰੂ ਰਾਮਦਾਸ ਜੀ

---

1. ਸਤਿਗੁਰ ਕੈ ਸਰੀਰ ਹੈ ਜੋਊ ਸਭ ਥਾਨ ਸਮੈ ਸਭ ਨ ਦਰਸੈ ਹੈ।
ਗ੍ਰੰਥ ਰਿਦਾ ਗੁਰ ਕੋ ਇਹੋ ਜਾਨੋ ਉੱਤਮ ਹੈ ਸਭ ਕਾਲ ਰਹੈ ਹੈ।
ਮੇਰੇ ਸਰੂਪ ਤੇ ਯਾਂ ਤੇ ਹੈਂ ਦੀਰਘ ਸਾਹਿਬ ਜਾਨ ਅਦਾਇਬ ਕਹੇ ਹੈਂ।

*—ਭਾਈ ਸੰਤੋਖ ਸਿੰਘ : ਗੁਰ ਪ੍ਰਤਾਪ ਸੂਰਜ*

2. ਭੱਟ-ਵਹੀਆਂ ਦੀ ਇਤਿਹਾਸਕ ਸ੍ਰੋਤ ਗਿਆਨੀ ਗਰਜਾ ਸਿੰਘ ਜੀ ਦੀ ਖੋਜ ਤੋਂ ਪ੍ਰਾਪਤ ਹੋਈ ਹੈ। ਭੱਟ. ਜੱਦੀ ਢਾਢੀ ਤੇ ਕੁਲਪਤਰੀ ਲੇਖਕ ਸਨ, ਜਿਨ੍ਹਾਂ ਦਾ ਇਕ ਘਰਾਣਾ, ਸਿੱਖੀ ਵਿਚ, ਗੁਰੂ ਅਮਰਦਾਸ ਜੀ ਦੇ ਸਿੱਖ, ਭਾਈ ਭੀਖਾ ਨਾਲ ਸ਼ੁਰੂ ਹੋਂਦਾ ਹੈ। ਕੁਝ ਭੱਟਾਂ ਦੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਭੱਟ, ਗੁਰੂ ਸਾਹਿਬਾਂ ਦੀਆਂ ਜੀਵਨ-ਘਟਨਾਵਾਂ ਵੀ ਲਿਖ ਲਿਖ ਸਾਂਭਦੇ ਰਹੇ, ਜੋ ਭੱਟਾਖਰੀ ਲਿਪੀ ਵਿਚ ਲਿਖੀਆਂ ਹਨ। ਗਿਆਨੀ ਗਰਜਾ ਸਿੰਘ ਜੀ ਨੇ ਇਹਨਾਂ ਦਾ ਗੁਰਮੁਖੀ ਲਿਪੀਆਂਤਰ ਕਰ ਕੇ ਸਾਨੂੰ ਇਸ ਕੀਮਤੀ ਇਤਿਹਾਸ-ਸ੍ਰੋਤ ਨਾਲ ਜੋੜਿਆ ਹੈ।

ਕੀ ਸੂਰਜ ਬੰਸੀ ਗੋਸਲ ਗੋਤਰ ਸੋਢੀ ਖਤਰੀ ਬਾਸੀ ਅਨੰਦਪੁਰ ਪਰਗਨਾ ਕਹਿਲੂਰ ਮੁਕਾਮ ਨਾਂਦੇੜ ਤਟ ਗੁਦਾਵਰੀ ਦੇਸ ਦੱਖਣ ਸੰਮਤ ਸਤਾਰਾਂ ਸੈ ਪੈਸਠ ਕਾਤਿਕ ਮਾਸ ਕੀ ਚੌਥ ਸ਼ੁਕਲ ਪਖੇ ਬੁਧਵਾਰ ਕੇ ਦਿਹੁੰ ਭਾਈ ਦਯਾ ਸਿੰਘ ਸੇ ਬਚਨ ਹੋਇਆ ਸ੍ਰੀ ਗ੍ਰੰਥ ਸਾਹਿਬ ਲੈ ਆਓ। ਬਚਨ ਪਾਇ ਦਯਾ ਸਿੰਘ ਸ੍ਰੀ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪੰਜ ਪੈਸੇ ਨਾਰੀਅਲ ਅੱਗੇ ਭੇਟਾ ਰੱਖ ਮੱਥਾ ਟੇਕਿਆ, ਸਰਬਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗਹ ਸ੍ਰੀ ਗ੍ਰੰਥ ਜੀ ਕੋ ਜਾਨਣਾ। ਜੋ ਸਿਖ ਜਾਣੇਗਾ ਤਿਸ ਕੀ ਘਾਲ ਥਾਇ ਪਏਗੀ। ਗੁਰੂ ਉਸ ਕੀ ਬਹੁੜੀ ਕਰੇਗਾ। ਸਤਿ ਕਰ ਮਾਨਣਾ।"[1]

ਭੱਟ ਵਹੀਆਂ ਤੋਂ ਛੁੱਟ ਗੁਰੂ ਗ੍ਰੰਥ ਸਾਹਿਬ ਨੂੰ ਗੁਰਤਾ ਦਿੱਤੇ ਜਾਣ ਤੇ ਦੇਹਧਾਰੀ ਗੁਰਤਾ ਦੀ ਸਮਾਪਤੀ ਦਾ ਪ੍ਰਮਾਣ ਹੋਰ ਇਤਿਹਾਸਕ ਸ੍ਰੋਤਾਂ ਤੋਂ ਭੀ ਪ੍ਰਾਪਤ ਹੈ। ਮਾਤਾ ਸੁੰਦਰੀ ਜੀ ਦੇ ਇਕ ਹੁਕਮਨਾਮੇ[2] ਵਿਚ ਲਿਖਿਆ ਹੈ :

> "੧ੴ ਵਾਹਿਗੁਰੂ ਜੀ ਕੀ ਫਤਹ। ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਯਕਰੰਗ ਜਿਨ੍ਹਾਂ ਡਿਠਿਆਂ ਵਾਹਿਗੁਰੂ ਚਿਤ ਆਵੈ...ਸਰਬਤ ਖਾਲਸਾ ਵਾਹਿਗੁਰੂ ਅਕਾਲ ਪੁਰਖ ਕਾ ਵਾਹਿਗੁਰੂ ਜੀ ਕੀ ਫਤਹ ਵਾਚਣੀ। ਵਾਹਿਗੁਰੂ ਅਕਾਲ ਪੁਰਖ ਜੀ ਹਰਦਮ ਚਿੱਤ ਆਵੈ, ਸੁਖ ਹੋਏ, ਖਾਲਸਾ ਜੀ ਕਾ ਬੋਲ ਬਾਲਾ ਹੋਏ....ਗੁਰੂ ਗੁਰੂ ਜਪਣਾ, ਵਾਹਿਗੁਰੂ ਅੰਗ ਸੰਗ ਹੋਏ। ਫਜ਼ਲ ਕਰ ਕੇ ਰਖਿਆ ਹੋਵੇਗੀ। ....ਖਾਲਸਾ ਸ੍ਰੀ ਵਾਹਿਗੁਰੂ ਜੀ ਕਾ ਸੁਚੇਤ ਬਿਬੇਕ ਬੁਧ ਚਾਹੀਏ ਜੋ ਸਿਵਾਏ ਅਕਾਲ ਪੁਰਖ ਦੂਜੇ ਨੋ ਜਾਨੈ ਨਾਹੀ। ਦਸਮ ਪਾਤਸਾਹੀਆਂ ਤਕ ਜਾਮੈ ਪੈਧੇ। ਯਾਰਵੀਂ ਬਾਰਵੀਂ ਬੰਦਾ ਚੌਬੰਦਾ ਅਜੀਤਾ ਵਗੈਰਾ ਤੇ ਇਤ੍ਕਾਦ ਲੈ ਆਵਨਾ ਹੱਤਿਆ ਹੈ। ਹੋਰ ਹਤਿਆ ਗੁਰੂ ਜਪਣ ਨਾਲ ਦੂਰ ਹੋਸਣ ਪਰ ਇਹ ਹਤਿਆ ਗੁਨਾਹ ਬਖਸੀਐਗਾ ਨਹੀ ਜੋ ਮਨੁਖ ਕੇ ਜਾਮੇ ਉਪਰ ਏਤਕਾਦ ਕਰੇਂਗੇ। ....ਖ਼ਾਲਸਾ ਜੀ ਤੁਸਾਂ ਸਿਵਾਏ ਅਕਾਲ ਦੂਜੇ ਨੋ ਮੰਨਣਾ ਨਾਹੀ। ਸਬਦ ਦਸਵੀਂ ਪਾਤਸਾਹੀ ਤਕ ਖੋਜਣਾ। 'ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ।' ਗੁਰੂ ਕਾ ਨਿਵਾਸ ਸਬਦ ਵਿਚ ਹੈ। 'ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ।' 'ਜੀਆਂ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ।' ਵਾਹਿਗੁਰੂ ਜੀ ਕੀ ਫਤਹ।...."

ਹੋਰ ਵੀ ਕਈ ਪ੍ਰਮਾਣ ਮਿਲਦੇ ਹਨ; ਜਿਹਾ ਕਿ ਰਹਿਤਨਾਮਿਆਂ ਵਿਚ ਤੇ ਦੇਵ ਰਾਜ ਸ਼ਰਮਾ ਰਚਿਤ 'ਨਾਨਕ ਚੰਦ੍ਰੋਦਯ ਮਹਾਕਾਵਿਅੰ' ਨਾਮਕ ਪੁਰਾਤਨ ਸੰਸਕ੍ਰਿਤ ਪੁਸਤਕ ਦੇ ਖਰੜੇ ਵਿਚ ਪ੍ਰਾਪਤ ਹਨ। ਐਸੇ ਅਕੱਟ ਲਿਖਤੀ ਇਤਿਹਾਸਕ ਪ੍ਰਮਾਣਾਂ ਦੇ ਹੁੰਦਿਆਂ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਤੋਂ ਇਨਕਾਰ, ਜੇਕਰ ਅਗਿਆਨ ਨਹੀਂ ਤਾਂ ਹੋਰ ਕੀ ਹੈ ?

ਵਿਸ਼ਵ ਦੀਆਂ ਦੂਜੀਆਂ ਪਰਮਾਣਿਕ ਧਰਮ-ਪੁਸਤਕਾਂ ਦੇ ਟਾਕਰੇ ਗੁਰੂ ਗ੍ਰੰਥ ਸਾਹਿਬ ਵਿਚ ਕਈ ਪੱਖਾਂ ਤੋਂ ਸਿਰਮੌਰਤਾ ਨਜ਼ਰ ਆਉਂਦੀ ਹੈ : (੧) ਇਹ ਇਕੋ ਇਕ ਧਰਮ-ਪੁਸਤਕ ਹੈ ਜਿਸ ਵਿਚ ਧਾਰਮਕ ਆਗੂਆਂ ਦੀ ਰਚਨਾ ਮੌਲਕ ਰੂਪ ਵਿਚ ਮੌਜੂਦ ਹੈ; (੨) ਇਹ

1. ਭੱਟ ਵਹੀ ਭਾਦਸੋਂ, ਥਾਨੇਸਰ। ਨਾਲੇ ਦੇਖੋ ਭਟ ਵਹੀ ਤਾਲੌਡਾ, ਪਰਗਨਾ ਜੀਂਦ।
2. ਇਹ ਹੁਕਮਨਾਮਾ ਹੁਣ ਵੀ ਬਠਿੰਡਾ ਜ਼ਿਲੇ ਦੇ ਭਾਈ ਰੂਪਾ ਪਿੰਡ ਵਿਚ ਭਾਈ ਚੇਤ ਸਿੰਘ ਹੋਰਾਂ ਦੇ ਘਰ ਮੌਜੂਦ ਹੈ।

ਮਹਾਨ ਪੁਸਤਕ ਕੇਵਲ ਅਕਾਲ ਪੁਰਖ ਦੀ ਅਰਾਧਨਾ ਤੇ ਸਿਫ਼ਤ-ਸਨਾ ਨਾਲ ਭਰਪੂਰ ਹੈ, ਤਵਾਰੀਖ਼ੀ ਘਟਨਾਵਾਂ ਜਾਂ ਜੀਵਨ ਬ੍ਰਿਤਾਂਤ ਇਸ ਦਾ ਵਿਸ਼ਾ ਨਹੀਂ, ਤੇ ਨ ਹੀ ਇਹ ਕੋਈ ਹਿਦਾਇਤਨਾਮਾ ਜਾਂ ਰਹਿਤਨਾਮਾ ਹੀ ਹੈ; (੩) ਦੈਵੀ ਪ੍ਰਾਪਤੀ ਦੇ ਅੰਤਮ ਵਿਕਾਸ ਦੇ ਨੁਕਤੇ ਤੋਂ ਵਾਚਿਆਂ ਇਸ ਪੁਸਤਕ ਵਿਚਲੀ ਅਧਿਆਤਮਕ ਦ੍ਰਿਸ਼ਟੀ ਸ਼ਬਦ ਨਾਲ ਪੂਰੀ ਤਰ੍ਹਾਂ ਇਕਸੁਰ ਹੈ; (੪) ਇਹ ਇਕ ਸਰਬ-ਸਾਂਝੀ ਪੁਸਤਕ ਹੈ ਜਿਸ ਅੱਗੇ ਹਿੰਦੂ, ਮੁਸਲਮਾਨ, ਸਿਖ ਸਭ ਸਿਰ ਝੁਕਾ ਸਕਦੇ ਹਨ[1], (੫) ਇਸ ਪੁਸਤਕ ਅੱਗੇ ਸਿਰ ਝੁਕਾਣ ਵਾਲੇ 'ਚੋਂ ਊਚ-ਨੀਚ ਦਾ ਅਭਿਮਾਨ ਸਹਿਜੇ ਹੀ ਝੜਨ ਲਗਦਾ ਹੈ।[2] ਇਸ ਲਈ ਜੇਕਰ ਇਹ ਕਿਹਾ ਜਾਵੇ ਕਿ ਇਹ ਗ੍ਰੰਥ ਧਰਮ-ਗ੍ਰੰਥਾਂ ਦੀ ਸਫ਼ ਵਿਚੋਂ ਅੱਵਲ ਹੈ ਤਾਂ ਇਹ ਵਾਕ ਅਤਿਕਥਨੀ ਨਹੀਂ ਗਰਦਾਨਿਆ ਜਾਵੇਗਾ। ਇਸ ਪੁਸਤਕ ਦਾ 'ਆਦਿ ਗ੍ਰੰਥ' ਨਾਮ, ਜਾਪਦਾ ਹੈ, ਇਸ ਪੱਖੋਂ ਵੀ ਉਚਿਤ ਹੈ।

ਇਸ ਵਿਚਲੀ ਬਾਣੀ ਦੇ ਰਚੈਤਾ ਕੇਵਲ ਪੰਜਾਬ ਵਿਚੋਂ ਹੀ ਨਹੀਂ ਸਨ, ਸਾਰੇ ਹਿੰਦੁਸਤਾਨ 'ਚੋਂ ਚੁਣੇ ਗਏ ਸਨ[3]। ਉਹ ਕੇਵਲ ਸਤਿਗੁਰਾਂ ਦੇ ਸਮਕਾਲੀ ਨਹੀਂ ਸਨ, ਪੂਰੀਆਂ ਪੰਜ ਸਦੀਆਂ ਦੀ ਅਧਿਆਤਮਕ ਪੁਨਰ-ਜਾਗ੍ਰਤੀ ਦੇ ਪ੍ਰਤਿਨਿਧ ਸਨ।[4] ਇਉਂ ਇਸ ਧਰਮ-ਗ੍ਰੰਥ ਦੀ ਮਹਾਨਤਾ ਇਕ ਤਰ੍ਹਾਂ ਦੀ ਭੂਗੋਲਕ ਤੇ ਇਤਿਹਾਸਕ ਮਹਾਨਤਾ ਸਮੇਟੀ ਬੈਠੀ ਹੈ।

ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਰ ਸਿਖ ਗੁਰਦੁਆਰੇ ਵਿਚ ਹੁੰਦਾ ਹੈ। ਉਥੇ ਆਉਣ ਵਾਲੇ ਸ਼ਰਧਾਵਾਨ ਸਾਰੇ ਆਪ ਅੱਗੇ ਆ ਕੇ ਮੱਥਾ ਟੇਕਦੇ ਤੇ ਸਤਿਕਾਰ ਕਰਦੇ ਹਨ। ਆਪ ਵਲ ਪਿੱਠ ਨਹੀਂ ਕਰਦੇ, ਆਪ ਵਲ ਪੈਰ ਨਹੀਂ ਪਸਾਰਦੇ, ਆਪ ਦੀ ਹਜ਼ੂਰੀ ਵਿਚ ਸਿਰੋਂ ਨੰਗੇ ਨਹੀਂ ਬੈਠਦੇ—ਕਿਉਂਕਿ ਇਹ ਸਭ ਬੇਅਦਬੀ ਦੇ ਚਿੰਨ੍ਹ ਮੰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਨੂੰ ਚੰਵਰ-ਤਖ਼ਤ ਦਾ ਮਾਲਕ ਕਿਹਾ ਜਾਂਦਾ ਹੈ। ਇਹਨਾਂ ਦਾ ਆਸਣ ਤਖ਼ਤ ਉਪਰ, ਅਥਵਾ, ਸਭ ਤੋਂ ਉੱਚੀ ਥਾਂ ਤੇ ਕੀਤਾ ਜਾਂਦਾ ਹੈ, ਉਪਰ ਚੰਦੋਆ ਤਾਣਿਆ ਜਾਂਦਾ ਹੈ, ਤੇ ਇਕ ਚੌਰ-ਬਰਦਾਰ ਸੇਵਾ ਵਿਚ ਰਹਿੰਦਾ ਹੈ। ਇਹ ਪਾਤਸ਼ਾਹੀ ਦੇ ਚਿੰਨ੍ਹ ਹਨ, ਜੋ ਸਤਿਗੁਰਾਂ ਵੇਲੇ ਤੋਂ ਗੁਰੂ ਗ੍ਰੰਥ ਸਾਹਿਬ ਲਈ ਕਾਇਮ ਰਖੇ ਗਏ ਹਨ।

---

1. ਇਸ ਧਰਮ-ਪੁਸਤਕ ਵਿਚ ਸਿਖ ਸਤਿਗੁਰਾਂ ਦੀ ਬਾਣੀ ਤੋਂ ਇਲਾਵਾ, ਕਈ ਹਿੰਦੂ ਭਗਤਾਂ ਤੇ ਮੁਸਲਮਾਨ ਫ਼ਕੀਰਾਂ ਦੀ ਬਾਣੀ ਵੀ ਸ਼ਾਮਿਲ ਹੈ, ਜਿਸ ਨੂੰ ਗੁਰਬਾਣੀ ਜਿਤਨੀ ਹੀ ਮਾਨਤਾ ਪ੍ਰਾਪਤ ਹੈ। ਨਾਮਦੇਵ ਜੀ, ਰਾਮਾਨੰਦ ਜੀ ਤੇ ਸੂਰਦਾਸ ਜੀ ਹਿੰਦੂ ਭਗਤਾਂ ਦੀ ਉਦਾਹਰਣ ਹਨ; ਫ਼ਰੀਦ ਜੀ ਤੇ ਕਬੀਰ ਜੀ (?) ਮੁਸਲਮਾਨ ਮਹਾਂ ਪੁਰਖਾਂ ਦੀ।
2. ਇਸ ਧਰਮ ਪੁਸਤਕ ਵਿਚ ਉੱਚ ਕੋਟੀ ਦੇ ਬ੍ਰਾਹਮਣ ਭਗਤਾਂ (ਰਾਮਾਨੰਦ, ਤ੍ਰਿਲੋਚਨ, ਜੈਦੇਵ ਆਦਿ) ਦੇ ਟਾਕਰੇ 'ਨੀਵੀਆਂ' ਜਾਤਾਂ ਦੇ ਭਗਤਾਂ ਦੀ ਬਹੁਤਾਤ ਹੈ—ਕਬੀਰ (ਜੁਲਾਹਾ), ਨਾਮਦੇਵ (ਛੀਂਬਾ), ਧੰਨਾ (ਜੱਟ), ਸੈਣ (ਨਾਈ), ਰਵਿਦਾਸ (ਚਮਾਰ) ਇਸ ਦੀਆਂ ਮਿਸਾਲਾਂ ਹਨ। ਇਹਨਾਂ ਅੱਗੇ ਸਿਰ ਝੁਕਾਉਣ ਵਾਲਾ ਜਾਤ-ਅਭਿਮਾਨੀ ਕਿਵੇਂ ਹੋ ਸਕਦਾ ਹੈ?
3. ਬੰਗਾਲ ਤੋਂ ਜੈਦੇਵ; ਮਹਾਰਾਸ਼ਟ੍ਰ ਤੋਂ ਨਾਮਦੇਵ, ਤ੍ਰਿਲੋਚਨ ਤੇ ਪਰਮਾਨੰਦ; ਸਿੰਧ ਤੋਂ ਸਧਨਾ; ਮੱਧ-ਪ੍ਰਦੇਸ਼ ਤੋਂ ਬੇਣੀ ਤੇ ਰਾਮਾਨੰਦ; ਰਾਜਸਥਾਨ ਤੋਂ ਧੰਨਾ; ਉਤਰ ਪ੍ਰਦੇਸ਼ ਤੋਂ ਕਬੀਰ, ਸੈਣ, ਪੀਪਾ ਤੇ ਰਵਿਦਾਸ ਤੇ ਅਵਧ ਤੋਂ ਸੂਰਦਾਸ ਇਸ ਗ੍ਰੰਥ ਵਿਚ ਸ਼ਾਮਿਲ ਹੋ ਕੇ ਸਮੁੱਚੇ ਭਾਰਤ ਦੀ ਅਧਿਆਤਮਕ ਦ੍ਰਿਸ਼ਟੀ ਦੀ ਪ੍ਰਤਿਨਿਧਤਾ ਕਰਦੇ ਜਾਪਦੇ ਹਨ।
4. ਫ਼ਰੀਦ ਜੀ ਦੇ ਜਨਮ (ਸੰਮਤ 1231) ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤਿ ਸਮਾਉਣ (ਸੰਮਤ 1732) ਤਕ ਪੂਰੀਆਂ ਪੰਜ ਸਦੀਆਂ ਹੁੰਦੀਆਂ ਹਨ।

ਗੁਰਦੁਆਰਿਆਂ ਵਿਚ ਅਰਦਾਸ ਵੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਹੀ ਹੁੰਦੀ ਹੈ। ਅਰਦਾਸ ਤੋਂ ਮਗਰੋਂ ਗੁਰੂ ਗ੍ਰੰਥ ਸਾਹਿਬ ਵਿਚੋਂ ਹੀ 'ਹੁਕਮਨਾਮਾ' ਲਿਆ ਜਾਂਦਾ ਹੈ, ਜੋ ਉਸ ਦਿਨ ਲਈ ਸਾਰੇ ਸੁਣਨਹਾਰਿਆਂ ਦੀ ਆਤਮਕ ਅਗਵਾਈ ਕਰਦਾ ਹੈ।

ਇਉਂ ਗੁਰੂ ਗ੍ਰੰਥ ਸਾਹਿਬ ਦੀ ਸਦੀਵੀ ਹਕੂਮਤ ਸਿਖ ਮਨਾਂ ਉਪਰ ਅੰਕਿਤ ਹੈ। ਸਿਖ ਧਰਮ ਵਿਚ ਇਸ ਅਦੁੱਤੀ ਧਰਮ-ਪੁਸਤਕ ਨੂੰ ਜੋ ਸਤਿਕਾਰ ਹਾਸਲ ਹੈ, ਉਹ ਇਸ ਵਿਚਲੀ ਬਾਣੀ ਦਾ ਸਤਿਕਾਰ ਹੈ, ਨ ਕਿ ਪੁਸਤਕ ਦੇ ਭੌਤਕ ਆਕਾਰ ਦਾ। ਜੋ ਇਸ ਵਿਚਲੇ ਸ਼ਬਦ ਨਾਲ ਨਹੀਂ ਜੁੜੇ ਤੇ ਕੇਵਲ ਰੁਮਾਲੇ ਚੁਕ ਕੇ ਇਸ ਦਾ 'ਦਰਸ਼ਨ' ਕਰਦੇ ਹਨ, ਗੁਰਮਤਿ ਤੋਂ ਵਾਂਝੇ ਹਨ। ਗੁਰੂ ਗ੍ਰੰਥ ਸਾਹਿਬ ਦਾ ਦੀਦਾਰ ਤਾਂ "ਪਾਠ-ਦੀਦਾਰ" ਹੈ ਤੇ ਅਰਦਾਸ ਵਿਚ ਇਸੇ ਪਾਠ ਦੀਦਾਰ ਦਾ ਆਦੇਸ਼ ਹੈ। ਗੁਰਤਾ ਪੁਸਤਕ ਦੀ ਨਹੀਂ, ਪੁਸਤਕ ਵਿਚਲੇ ਸ਼ਬਦ ਦੀ ਹੈ—ਸ਼ਬਦ, ਜੋ ਸਤਿਗੁਰਾਂ ਦੇ ਆਪ ਡਿੱਠੇ ਅਨੁਭਵ ਦਾ ਸਾਖੀ ਹੈ।[1] ਬਾਣੀ ਰੂਪ ਹੋਏ ਗੁਰ-ਅਨੁਭਵ-ਸ਼ਬਦ ਦੀ ਉਪਾਸ਼ਨਾ ਹੀ ਸ਼ਬਦ-ਪ੍ਰਸਤੀ ਹੈ। ਸਿੱਖੀ ਵਿਚ ਹੋਰ ਉਪਾਸ਼ਨਾ[2] ਪਰਵਾਣ ਨਹੀਂ। ਇਹ ਸ਼ਬਦ ਹੀ ਹੈ ਜੋ ਦਸਾਂ ਪਾਤਸ਼ਾਹੀਆਂ ਦੀ ਆਤਮਕ ਜੋਤਿ ਹੈ। ਇਸ ਨਾਲ ਜੁੜਨ ਵਾਲੇ ਹੀ ਸਤਿਗੁਰਾਂ ਦੀ ਜੋਤਿ ਨਾਲ ਜੁੜ ਸਕਦੇ ਹਨ। ਪਾਠ ਹੀ ਗੁਰੂ ਗ੍ਰੰਥ ਸਾਹਿਬ ਦਾ ਦੀਦਾਰ ਹੈ।[3] ਗੁਰੂ ਗ੍ਰੰਥ ਜੇ ਪੰਥ ਦਾ ਗੁਰੂ ਹੈ ਤਾਂ ਸ਼ਬਦ ਰੂਪ ਵਿਚ, ਜੋਤਿ ਰੂਪ ਵਿਚ, ਬਾਣੀ ਰੂਪ ਵਿਚ, ਕਿਉਂਕਿ ਨਿਰੰਕਾਰ ਆਪ ਬਾਣੀ ਰੂਪ ਹੋ ਕੇ[4] ਹੀ ਅਸਾਂ ਸੰਸਾਰੀਆਂ ਨਾਲ ਹਮ-ਕਲਾਮ ਹੋਇਆ ਹੈ।

ਅਰਦਾਸ ਵਿਚ ਇਸੇ ਸ਼ਬਦ-ਗੁਰੂ ਦਾ ਅਭਿਨੰਦਨ ਕੀਤਾ ਜਾਂਦਾ ਹੈ ਤੇ ਇਸੇ ਆਤਮਕ ਜੋਤਿ ਦੇ ਪਾਠ-ਦੀਦਾਰ ਦਾ ਧਿਆਨ ਧਰ ਕੇ ਸਰਬੱਤ ਸੰਗਤ ਨੂੰ "ਵਾਹਿਗੁਰੂ" ਬੋਲਣ ਦਾ ਆਦੇਸ਼ ਦਿੱਤਾ ਜਾਂਦਾ ਹੈ।

---

1. ਜੇਹਾ ਡਿਠਾ ਮੈ ਤੇਹੋ ਕਹਿਆ। *—ਮਾਝ ਮ: ੫ (97/14)*
2. ਉਪਾਸਨਾ - ਉਪ + ਆਸਨ ਅਥਵਾ (ਸਾਹਵੇਂ) ਨੀਵੇਂ ਥਾਂ ਆਸਣ ਲਾ ਕੇ ਉਪਦੇਸ਼ ਗ੍ਰਹਿਣ ਕਰਨਾ।
3. ਇਸ ਲਈ ਹਰ ਸਿਖ ਦਾ ਧਾਰਮਕ ਫ਼ਰਜ਼ ਹੈ ਕਿ ਉਹ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ ਸਿਖੇ ਤੇ ਇਉਂ ਗੁਰੂ-ਜੋਤਿ ਨਾਲ ਜੁੜਨ ਦਾ ਸੁਭਾਗ ਪ੍ਰਾਪਤ ਕਰੇ।
4. ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ।
*—ਗੂਜਰੀ ਵਾਰ ਮ: ੩, ਸਲੋਕੁ ਮ: ੩ (515/17)*

## ੧੩

# *ਧਿਆਨ ਧਰ ਕੇ ਬੋਲੋ ਜੀ 'ਵਾਹਿਗੁਰੂ!'*

ਸੰਗਤ ਵਿਚ ਅਰਦਾਸੀਆ ਸਿੰਘ ਸਾਰੀ ਸੰਗਤ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਖੜੋ ਕੇ ਅਰਦਾਸ ਕਰਦਾ ਹੈ। ਸਾਰੀ ਸੰਗਤ ਉਸ ਦੇ ਪਿੱਛੇ ਖ਼ਾਮੋਸ਼ ਖੜੀ ਇਸ ਅਰਦਾਸ ਵਿਚ ਧਿਆਨ ਰਾਹੀਂ ਸ਼ਾਮਿਲ ਹੋਂਦੀ ਹੈ। ਇਕਾ-ਇਕ ਆਪਣੀ ਆਵਾਜ਼ ਉੱਚੀ ਕਰ ਕੇ ਅਰਦਾਸੀਆ ਹੋਕਾ ਜਿਹਾ ਦੇਂਦਾ ਹੈ: "....ਧਿਆਨ ਧਰ ਕੇ ਬੋਲੋ ਜੀ 'ਵਾਹਿਗੁਰੂ!' ਤਦ ਸਾਰੀ ਸੰਗਤ ਉੱਚੀ ਆਵਾਜ਼ ਵਿਚ, ਇਕਸੁਰ ਹੋ ਕੇ, 'ਵਾਹਿਗੁਰੂ!' ਬੋਲ ਦਾ ਉਚਾਰਨ ਕਰ ਅਰਦਾਸੀਏ ਦੇ ਹੋਕੇ ਦਾ ਹੁੰਗਾਰਾ ਭਰਦੀ ਹੈ। ਇਸ ਤਰ੍ਹਾਂ ਦਾ ਅਮਲ ਪੂਰੀ ਅਰਦਾਸ ਦੇ ਦੌਰਾਨ ਕਈ ਵਾਰ ਹੋਂਦਾ ਹੈ। ਇਸ ਦਾ ਕੀ ਮਹੱਤਵ ਹੈ?

ਮੁਖ ਤੌਰ ਤੇ ਇਹ ਬੋਲ ਅਰਦਾਸ ਕਰਨ ਵਾਲਿਆਂ ਨੂੰ **ਸਾਵਧਾਨਤਾ ਦੀ ਚੇਤਾਉਨੀ** ਦੇਂਦੇ ਹਨ। ਅਰਦਾਸ, ਅਸਲੋਂ ਸਾਵਧਾਨਤਾ ਦੀ ਕਿਰਿਆ ਹੈ। ਜਿਸ ਦਾ ਮਨ ਸਾਵਧਾਨ ਨਹੀਂ ਉਹ ਤਾਂ ਅਰਦਾਸ ਵਿਚੋਂ ਗ਼ੈਰ-ਹਾਜ਼ਰ ਹੈ। ਪਰ, ਅਰਦਾਸ ਵਿਚ ਤਾਂ ਹਾਜ਼ਰ ਹੋਣਾ ਲਾਜ਼ਮ ਹੈ।[1] ਇਸੇ ਲਈ ਬਾਰ ਬਾਰ 'ਵਾਹਿਗੁਰੂ' ਬੁਲਵਾ ਕੇ ਇਹ ਚੇਤਾਵਨੀ ਦਿੱਤੀ ਜਾਂਦੀ ਹੈ ਕਿ ਅਰਦਾਸ ਪੂਰੇ ਮਨ ਨਾਲ ਕਰਨੀ ਹੈ, ਅੱਧੇ ਮਨ ਨਾਲ ਵੀ ਨਹੀਂ। ਪੂਰੀ ਤਰ੍ਹਾਂ ਜੁੜ ਕੇ ਕਰਨੀ ਹੈ।

ਜੁੜਨਾ ਕਿਸ ਨਾਲ ਹੈ?—ਅਪਣੇ ਇਸ਼ਟ ਦੇਵ ਨਾਲ, ਗੁਰੂ ਕੇ ਸ਼ਬਦ ਨਾਲ, ਕਮਾਈ ਵਾਲਿਆਂ ਦੀ ਕਮਾਈ ਨਾਲ, ਸ਼ਹੀਦਾਂ ਦੀ ਸ਼ਹਾਦਤ ਨਾਲ, ਸਿਦਕ ਦੇ ਸ੍ਰੋਤ ਧਰਮ-ਅਸਥਾਨਾਂ ਨਾਲ, ਤੇ ਅਰਦਾਸ ਵਿਚ ਜੁੜਨ ਵਾਲੇ ਸਰਬੱਤ ਖ਼ਾਲਸਾ ਜੀ ਨਾਲ। ਅਰਦਾਸ ਵਿਚ "ਬੋਲੋ ਜੀ 'ਵਾਹਿਗੁਰੂ!'" ਦੇ ਆਵਾਜ਼ੇ ਦਾ ਬਾਰ ਬਾਰ ਵਾਪਰਨਾ ਸਿਲਸਿਲੇਵਾਰ ਸਾਨੂੰ ਆਤਮਕ ਸ਼ਕਤੀ ਦੇ ਇਹਨਾਂ **ਸ੍ਰੋਤਾਂ ਨਾਲ ਜੁੜਨ ਦੀ ਲਲਕਾਰ** ਪਾਉਂਦਾ ਹੈ।

"ਬੋਲੋ ਜੀ 'ਵਾਹਿਗੁਰੂ!'" ਤੋਂ ਪਹਿਲਾਂ "ਧਿਆਨ ਧਰ ਕੇ" ਦੀ ਸਦਾਅ ਦੇ ਕੇ ਅਰਦਾਸੀਆ ਸਾਨੂੰ ਗਿਆਤ ਕਰਾਉਂਦਾ ਹੈ ਕਿ ਅਰਦਾਸ ਅਸਲੋਂ **ਧਿਆਨ ਦੀ ਪ੍ਰਕਿਰਿਆ** ਹੈ। ਇਹ ਧਿਆਨ ਹੈ ਕੀ? ਇਹ ਭਗਤੀ ਦੀ ਭੂਮੀ ਹੈ। ਅਪਣੇ ਧਿਏਇ ਉਪਰ ਸੁਰਤ ਦੇ ਇਕ ਟਕ ਕੇਂਦ੍ਰਿਤ ਕਰਨ ਦਾ ਨਾਮ ਧਿਆਨ ਹੈ। ਭਗਤ ਨਾਮਦੇਵ ਜੀ ਧਿਆਨ

1. ਹੈ ਹਜੂਰ ਹਾਜਰੁ ਅਰਦਾਸਿ। —*ਆਸਾ ਮ. ੧ (352/13)*

ਬਾਰੇ ਕਹਿੰਦੇ ਹਨ : "ਜਿਵੇਂ ਹਿਰਨ ਘੰਡਾਹੇੜੇ ਦੀ ਅਵਾਜ਼ ਸੁਣ ਕੇ ਅਪਣਾ ਆਪ ਭੁਲਾ ਦੇਂਦਾ ਹੈ, ਇਤਨਾ ਕਿ ਅਪਣੀ ਜਾਨ ਤਕ ਦੇਂ ਦੇਂਦਾ ਹੈ ਪਰ ਨਾਦ ਦਾ ਧਿਆਨ ਨਹੀਂ ਛੋੜਦਾ; ਜਿਵੇਂ ਮਛੀਆਂ ਪਕੜਦਾ ਝੀਵਰ ਆਪਣਾ ਧਿਆਨ ਮਛੀਆਂ ਵਿਚ ਹੀ ਲਾਈ ਰਖਦਾ ਹੈ; ਸੋਨਾ ਘੜਦਿਆਂ ਜਿਵੇਂ ਸੁਨਿਆਰਾ ਸੋਨੇ ਵਲ ਹੀ ਧਿਆਨ ਲਾਈ ਰਖਦਾ ਹੈ; ਜਿਵੇਂ ਵਿਸ਼ਈ ਗਹੁ ਨਾਲ ਪਰ-ਇਸਤ੍ਰੀ ਵਲ ਵੇਖਦਾ ਹੈ; ਜਿਵੇਂ ਜੂਆ ਖੇਡਦਾ ਜੁਆਰੀਆ ਕੌਡਾਂ ਸੁੱਟ ਕੇ ਪਾਸੇ ਦਾ ਧਿਆਨ ਕਰਦਾ ਹੈ, ਉਵੇਂ, ਹੇ ਰਾਮ, ਮੈਂ ਤੇਰਾ ਧਿਆਨ ਕਰਾਂ, ਤੇ ਬਿਨਾ ਤੇਰੇ ਹੋਰ ਕਿਸੇ ਨੂੰ ਵੀ ਚਿਤ ਨ ਲਿਆਾਵਾਂ।"[1]

ਅਰਦਾਸ, ਐਸੇ ਹੀ ਧਿਆਨ ਦੀ ਵਿਸ਼ੇਸ਼ ਅਧਿਆਤਮਕ ਪ੍ਰਕਿਰਿਆ ਹੈ। ਸਿਖ ਧਰਮ ਦੇ ਅਭਿਆਸ ਪੱਖ ਵਿਚ ਧਿਆਨ ਦਾ ਬੜਾ ਮੁਖ ਸਥਾਨ ਹੈ। ਸਿਖ ਪਰਿਭਾਸ਼ਾ ਵਿਚ ਧਿਆਨ ਨੂੰ **ਲਿਵ** ਭੀ ਆਖਿਆ ਜਾਂਦਾ ਹੈ। ਗੁਰਮਤਿ ਵਿਚਾਰਧਾਰਾ ਨੇ 'ਲਿਵ' ਤੇ 'ਧਾਤ' ਦੇ ਦੋ ਰਾਹ ਮੰਨੇ ਹਨ।[2] 'ਧਾਤ' ਮਾਇਆ ਦਾ ਰਾਹ ਹੈ, 'ਲਿਵ' ਨਾਮ ਦਾ ਮਾਰਗ। ਧਾਤ, ਮਾਦਾਪ੍ਰਸਤੀ ਦੀ ਤੇ ਲਿਵ ਖ਼ੁਦਾਪ੍ਰਸਤੀ ਦੀ ਧਾਰਨਾ ਹੈ। ਸਿੱਖੀ ਦਾ ਮਾਰਗ, ਲਿਵ ਦਾ ਮਾਰਗ ਹੈ। ਇਸ ਵਿਚ ਲਿਵ-ਵਿਹੀਣ ਜ਼ਿੰਦਗੀ ਨੂੰ ਵਿਅਰਥ ਮੰਨਿਆ ਜਾਂਦਾ ਹੈ।[3] "ਧਿਆਨ ਧਰ ਕੇ" 'ਵਾਹਿਗੁਰੂ!' ਬੋਲਣ ਦਾ ਆਦੇਸ਼, ਅਸਲ ਵਿਚ ਲਿਵ ਲਾਉਣ ਦਾ ਹੀ ਸੰਕੇਤ ਹੈ। ਕੇਵਲ ਲਿਵ ਰਾਹੀਂ, ਮਾਇਆ ਵਿਚ ਰਹਿੰਦਿਆਂ ਵੀ ਪ੍ਰਮਾਰਥ ਦੀ ਪ੍ਰਾਪਤੀ ਹੋ ਸਕਦੀ ਹੈ :

**ਕਹੈ ਨਾਨਕੁ, ਗੁਰਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ।**

*—ਰਾਮਕਲੀ ਮ: ੩ (921/5)*

"ਬੋਲੋ ਜੀ 'ਵਾਹਿਗੁਰੂ!'" ਦਾ ਆਵਾਜ਼ਾ ਕੇਵਲ ਚੇਤੰਨ ਹੀ ਨਹੀਂ ਕਰਦਾ ਤੇ ਧਿਆਨ ਵਿਚ ਹੀ ਨਹੀਂ ਜੋੜਦਾ, **ਸਿਮਰਨ ਦਾ ਅਭਿਆਸ** ਵੀ ਕਰਾਉਂਦਾ ਹੈ। 'ਵਾਹਿਗੁਰੂ' ਸਾਡਾ ਗੁਰਮੰਤ੍ਰ ਹੈ[4], ਤੇ ਗੁਰਮੰਤ੍ਰ ਦੇ ਜਾਪ ਦਾ ਹਰ ਸਿਖ ਨੂੰ ਆਦੇਸ਼ ਹੈ।[5] ਉਸ ਨੂੰ ਤਾਂ ਉਠਦਿਆਂ ਬੈਠਦਿਆਂ, ਕਿਰਤ ਵਿਰਤ ਕਰਦਿਆਂ ਵਾਹਿਗੁਰੂ ਨੂੰ ਚੇਤੇ ਰਖਣ ਦਾ ਆਦੇਸ਼ ਹੈ।[6] ਸਿਮਰਨ

---

1. ਨਾਦ ਭ੍ਰਮੇ ਜੈਸੇ ਮਿਰਗਾਏ। ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ।੧।
ਐਸੇ ਰਾਮਾ ਐਸੇ ਹੇਰਉ। ਰਾਮੁ ਛੋਡਿ ਚਿਤੁ ਅਨਤ ਨ ਫੇਰਉ।੧। ਰਹਾਉ।
ਜਿਉ ਮੀਨਾ ਹੇਰੈ ਪਸੂਆਰਾ। ਸੋਨਾ ਗਢਤੇ ਹਿਰੈ ਸੁਨਾਰਾ।੨।
ਜਿਉ ਬਿਖਈ ਹੇਰੈ ਪਰ ਨਾਰੀ। ਕਉਡਾ ਡਾਰਤ ਹਿਰੈ ਜੁਆਰੀ।੩।
ਜਹ ਜਹ ਦੇਖਉ ਤਹ ਤਹ ਰਾਮਾ। ਹਰਿ ਕੇ ਚਰਨ ਨਿਤ ਧਿਆਵੈ ਨਾਮਾ।੪।
*—ਗੋਂਡ ਨਾਮਦੇਉ ਜੀ (873/13)*
2. ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ। *—ਸਿਰੀਰਾਗ ਵਾਰ ਮ: ੪, ਮ: ੩ (87/12)*
3. ਸਾਚੀ ਲਿਵੈ ਬਿਨੁ ਦੇਹ ਨਿਮਾਣੀ। *—ਰਾਮਕਲੀ ਮ: ੩ (917/14)*
4. ਵਾਹਿਗੁਰੂ ਗੁਰੁ ਮੰਤ੍ਰ ਹੈ ਜਪਿ ਹਉਮੈ ਖੋਈ। *—ਭਾ: ਗੁਰਦਾਸ, ਵਾਰ ੧੩:੨*
ਵਾਹਗੁਰੂ ਸੁਚਿ ਮੰਤ੍ਰ ਆਛੈ.... *—ਸਰਬ ਲੋਹ ਗ੍ਰੰਥ।*
5. ਵਹਿਗੁਰੂ ਗਰ ਜਾਪਈ ਵਾਹਿਗੁਰੂ ਕਰਿ ਧਿਆਨ। *—ਰਹਿਤਨਾਮਾ ਭਾ: ਨੰਦ ਲਾਲ।*
ਵਾਹਿਗੁਰੂ ਨਿਤ ਬਚਨ ਉਚਾਰੇ। ਵਾਹਿਗੁਰੂ ਕੋ ਹਿਰਦੇ ਧਾਰੇ। *—ਰਹਿਤਨਾਮਾ ਭਾ: ਦੇਸਾ ਸਿੰਘ।*
6. ਗੁਰੂ ਕਾ ਸਿਖ ਕਾਰਜ ਕਰਦਾ, ਵਸਤ੍ਰ ਪਾਵਦਾ ਕਢਦਾ, ਵਾਹਿਗੁਰੂ ਵਾਹਿਗੁਰੂ ਆਖੇ।
*—ਰਹਿਤਨਾਮਾ ਭਾ: ਚਉਪਾ ਸਿੰਘ।*

ਤਾਂ ਸਾਡੀ ਰਹਿਤ ਦਾ ਮੁੱਢ ਹੈ।[1] ਅਰਦਾਸ ਵਿਚ ਜਦ ਅਸੀਂ ਆਖਦੇ ਹਾਂ, "ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ" ਤਾਂ ਸਿਮਰਨ ਦੀ ਪ੍ਰਪੱਕਤਾ ਕੇਵਲ ਆਪਣੇ ਲਈ ਨਹੀਂ, ਸਰਬੱਤ ਖ਼ਾਲਸਾ ਜੀ ਲਈ, ਪੂਰੇ ਬੱਲ ਨਾਲ ਮੰਗ ਰਹੇ ਹੁੰਦੇ ਹਾਂ। ਇਤਨਾ ਹੀ ਨਹੀਂ, ਇਸ ਤੋਂ ਅੱਗੇ ਅਸੀਂ ਇਹ ਵੀ ਮੰਗਦੇ ਹਾਂ ਕਿ ਹੇ ਵਾਹਿਗੁਰੂ ਦਾਤਾਰ ਜੀ 'ਸੇਈ ਪਿਆਰੇ ਮੇਲਣੇ ਜਿਨ੍ਹਾਂ ਮਿਲਿਆਂ ਵਾਹਿਗੁਰੂ ਨਾਮ ਚਿਤ ਆਵੇ।'

ਅਸੀਂ ਇਸ ਸਿਮਰਨ ਦੀਂ ਕੇਵਲ ਦਾਨ ਹੀ ਨਹੀਂ ਮੰਗਦੇ, ਬਾਰ ਬਾਰ 'ਵਾਹਿਗੁਰੂ! ਵਾਹਿਗੁਰੂ!!' ਆਖ ਕੇ ਇਸ ਸਿਮਰਨ ਦਾ ਅਭਿਆਸ ਵੀ ਕਰਦੇ ਹਾਂ। ਇਸ ਪੱਖੋਂ "ਬੋਲੋ ਜੀ ਵਾਹਿਗੁਰੂ" ਦਾ ਆਵਾਜ਼ਾ ਕੇਵਲ ਸਿਮਰਨ-ਰਹਿਤ ਦੀ ਚੇਤਾਵਨੀ ਹੀ ਨਹੀਂ, ਉਸ ਦਾ ਅਭਿਆਸ ਵੀ ਹੈ।[2]

ਅਰਦਾਸ ਕਰਦਿਆਂ ਅਸੀਂ ਆਪਣੇ ਕੌਮੀ ਵਿਰਸੇ ਦੀਆਂ ਅਦੁੱਤੀ ਪ੍ਰਾਪਤੀਆਂ ਨਾਲ ਜੁੜਦੇ ਹਾਂ। ਹੈਰਾਨ ਹੁੰਦੇ ਹਾਂ ਸਿੱਖੀ ਸਿਦਕ ਦੇ ਸਿਰੜ ਉਤੇ। ਚਕ੍ਰਿਤ ਹੁੰਦੇ ਹਾਂ ਹੱਠੀਆਂ ਦੇ ਹੱਠ ਉਤੇ, ਜਪੀਆਂ ਦੇ ਜਪ ਉਤੇ, ਤਪੀਆਂ ਦੇ ਤਪ ਉਤੇ, ਧਰਮ ਹੇਤ ਸੀਸ ਦੇਣ ਵਾਲਿਆਂ ਦੀ ਪ੍ਰੇਮਾਭਗਤੀ ਉਤੇ। ਵਿਸਮਾਦ ਵਿਚ ਆਉਂਦੇ ਹਾਂ ਆਪਣੀ ਕੌਮ ਦੇ ਕਾਰਨਾਮਿਆਂ ਨੂੰ ਯਾਦ ਕਰ ਕੇ। ਤਦ "ਵਾਹਿਗੁਰੂ!" ਬੋਲ ਕੇ ਇਸ **ਵਿਸਮਾਦ ਦਾ ਐਲਾਨ** ਕਰਦੇ ਹਾਂ। ਉਸ ਗੁਰੂ ਨੂੰ "ਵਾਹ!" ਅਥਵਾ "ਮਰਹਬਾ!" ਕਹਿੰਦੇ ਹਾਂ, ਜਿਸ ਦੇ ਪ੍ਰਤਾਪ ਨਾਲ ਸਾਧਾਰਨ ਜ਼ਿੰਦਗੀਆਂ ਏਡੀਆਂ ਮਹਾਨ ਆਤਮਕ ਸਿਖਰਾਂ ਉਤੇ ਜਾ ਅਪੜੀਆਂ।

ਪੰਜਾਂ ਪਿਆਰਿਆਂ ਨੂੰ ਯਾਦ ਕਰਦੇ ਹਾਂ ਤਾਂ ਆਤਮ-ਸਮਰਪਨ ਦਾ ਭਾਵ ਜਾਗਦਾ ਹੈ। ਚੌਹਾਂ ਸਾਹਿਬਜ਼ਾਦਿਆਂ ਨੂੰ ਯਾਦ ਕਰਦੇ ਹਾਂ ਤਾਂ ਅਲੌਕਿਕ ਦ੍ਰਿੜ੍ਹਤਾ ਦੀ ਪ੍ਰੇਰਨਾ ਮਿਲਦੀ ਹੈ। ਚਾਲੀ ਮੁਕਤਿਆਂ ਨੂੰ ਚੇਤੇ ਕਰਦੇ ਹਾਂ ਤਾਂ ਜੀ ਕਰਦਾ ਹੈ ਅਸੀਂ ਵੀ ਟੁੱਟੀ ਗੰਢਵਾ ਸਕੀਏ। ਬੰਦ ਬੰਦ ਜੁਦਾ ਕਰਵਾਉਣ ਵਾਲਿਆਂ, ਖੋਪਰੀਆਂ ਲੁਹਾਉਣ ਵਾਲਿਆਂ, ਆਰੇ ਨਾਲ ਤਨ ਚਿਰਵਾਉਣ ਵਾਲਿਆਂ ਨੂੰ ਯਾਦ ਕਰਦੇ ਹਾਂ ਤਾਂ ਮਨ ਦ੍ਰਵ ਉਠਦਾ ਹੈ। ਇਉਂ ਜਦ ਅਸੀਂ ਇਹਨਾਂ ਸਭਨਾਂ ਦੀ ਪਵਿੱਤਰ ਕਮਾਈ ਦਾ ਧਿਆਨ ਧਰ ਕੇ "ਵਾਹਿਗੁਰੂ!" ਬੋਲਦੇ ਹਾਂ ਤਾਂ ਇਹ ਬੋਲ **ਦ੍ਰਵੇ ਹੋਏ ਮਨ ਦੀ ਪੁਕਾਰ** ਬਣ ਕੇ ਨਿਕਲਦੇ ਹਨ।

ਕਿ ਅਸੀਂ ਵੀ ਐਸੀਆਂ ਮਹਾਨ ਪ੍ਰਾਪਤੀਆਂ ਵਾਲੀ ਕੌਮ ਦੇ ਸਦੱਸ ਹਾਂ; ਕਿ ਇਸ ਕੌਮ ਦੇ ਗੌਰਵ ਦੇ ਸਾਂਝੀਦਾਰ ਅਖਵਾਉਣ ਦਾ ਮਾਣ ਸਾਨੂੰ ਵੀ ਪ੍ਰਾਪਤ ਹੈ, ਇਸ ਵਿਚਾਰ ਤੋਂ ਸ਼ੁਕਰਾਨੇ ਦੇ ਭਾਵ ਪੈਦਾ ਹੋਂਦੇ ਹਨ। "ਵਾਹਿਗੁਰੂ" ਬੋਲ ਕੇ ਅਸੀਂ **ਮਹਿਮਾ ਭਰੇ ਸ਼ੁਕਰਾਨੇ ਦਾ ਆਵਾਜ਼ਾ** ਦੇਂਦੇ ਹਾਂ। ਇਉਂ ਇਹਨਾਂ ਬੋਲਾਂ ਰਾਹੀਂ ਇੱਕੋ ਵੇਲੇ ਅਸੀਂ ਕਈ ਭਾਵਨਾਵਾਂ ਦਾ ਪ੍ਰਗਟਾਵਾ ਕਰਦੇ ਹਾਂ—ਵਿਸਮਾਦ ਦਾ, ਮਹਿਮਾ ਦਾ, ਸ਼ੁਕਰਾਨੇ ਦਾ, ਭਗਤੀ ਦਾ, ਦ੍ਰਵੇ ਹੋਏ ਮਨ ਦਾ।

"ਵਾਹਿਗੁਰੂ!" ਬੋਲ ਕੇ ਅਸੀਂ ਸੌਗੰਦ ਵੀ ਖਾਂਦੇ ਹਾਂ—ਬਚਨ-ਬੱਧਤਾ ਦੀ! ਆਪਣੇ

---

1. ਸੀਸ ਨਿਵਾਵੈ ਗ੍ਰੰਥ ਗੁਰ, ਵਾਹਿਗੁਰੂ ਜਪ ਖਾਇ।
ਰਖਤ ਭਰੋਸਾ ਗੁਰੂ ਕਾ ਸੋ ਖ਼ਾਲਸਾ ਸੁਹਾਇ। —*ਖਾਲਸਾ ਸ਼ੱਤਕ (ਭਾਈ ਬੁਧ ਸਿੰਘ)*
2. ਸਿਮਰਨ ਦਾ ਅਜਿਹਾ ਹੀ ਅਭਿਆਸ ਜਨਮ ਸਾਖੀਆਂ ਵਿਚ ਵੀ ਦ੍ਰਿੜ੍ਹ ਕਰਵਾਇਆ ਜਾਂਦਾ ਹੈ ਜਦੋਂ ਹਰ ਸਾਖੀ ਦੇ ਅੰਤ ਵਿਚ ਆਉਂਦਾ ਹੈ "ਬੋਲੋ ਜੀ ਵਾਹਿਗੁਰੂ!"

ਬਿਰਦ ਦੀ ਪਾਲਨਾ ਦੀ, ਜਿਸ ਦੀ ਪੈਜ ਲਈ ਅਸੀਂ ਅਰਦਾਸ ਵਿਚ ਅਰਜ਼ ਗੁਜ਼ਾਰਦੇ ਹਾਂ: 'ਬਿਰਦ ਕੀ ਪੈਜ ਰਹੇ!' ਇਹ ਬਿਰਦ ਕੀ ਹੈ? 'ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ'[1] ਦੀ ਪ੍ਰਤਗਿਆ ਹੈ। "ਵਾਹਿਗੁਰੂ" ਬੋਲ ਇਸ **ਪ੍ਰਤਗਿਆ ਦੀ ਸ਼ਪਥ** ਹੈ। ਇਸੇ ਵਿਚ ਖ਼ਾਲਸੇ ਦਾ ਬੋਲ ਬਾਲਾ ਹੈ।

"ਵਾਹਿਗੁਰੂ" ਨੂੰ ਪੁਕਾਰ ਕੇ ਅਸੀਂ ਆਪਣੀ ਅਰਦਾਸ ਵਿਚ ਉਸ ਦੀ **ਬਖ਼ਸ਼ਿਸ਼ ਨੂੰ ਆਮੰਤ੍ਰਿਤ** ਵੀ ਕਰਦੇ ਹਾਂ। ਉਸ ਦੀ ਮਿਹਰਾਮਤ ਨੂੰ ਆਪਣੀਆਂ ਲੋੜਾਂ ਉਪਰ ਬਰਸਣ ਦਾ ਸੱਦਾ ਵੀ ਦੇਂਦੇ ਹਾਂ। ਉਸ ਦੀ ਨਦਰ ਨੂੰ ਸਾਡੇ ਸਿਦਕ ਉਪਰ ਛਾਏ ਰਹਿਣ ਦੀ ਪੁਕਾਰ ਵੀ ਕਰਦੇ ਹਾਂ। "ਵਾਹਿਗੁਰੂ!" ਬੋਲ ਕੇ ਅਸੀਂ ਕੇਵਲ ਆਪਣਾ ਧਿਆਨ ਹੀ ਆਪਣੇ ਵਾਹਿਗੁਰੂ ਵਲ ਨਹੀਂ ਮੋੜਦੇ, ਵਾਹਿਗੁਰੂ ਜੀ ਦੇ ਧਿਆਨ ਨੂੰ ਵੀ ਆਪਣੀ ਅਰਦਾਸ ਵਲ ਪ੍ਰੇਰਦੇ ਹਾਂ।

"ਵਾਹਿਗੁਰੂ!" ਦਾ ਆਵਾਜ਼ਾ, ਅਰਦਾਸ ਕਰਨ ਵਾਲਿਆਂ ਵਿਚ ਆਤਮਕ ਏਕਤਾ ਦੇ ਭਾਵ ਵੀ ਜਗਾਉਂਦਾ ਹੈ। ਇਸ ਬੋਲ ਨਾਲ ਅਰਦਾਸ-ਕਰਤਾ ਤੇ ਅਰਦਾਸ ਦੇ ਸ੍ਰੋਤਿਆਂ ਵਿਚਾਲੇ ਆਤਮਕ ਸੰਬੰਧ ਮੌਲਦਾ ਹੈ; ਇਕੱਲੇ ਇਕੱਲੇ ਸਿਖ ਤੇ ਸਮੁੱਚੀ ਸੰਗਤ ਵਿਚਾਲੇ ਵੀ ਇਕ ਪ੍ਰਾਣਧਾਰੀ ਏਕਤਾ ਜਾਗਦੀ ਹੈ। ਜੋ ਜੋ ਪ੍ਰਾਣੀ ਉੱਚੀ ਆਵਾਜ਼ ਨਾਲ ਇਨ੍ਹਾਂ ਬੋਲਾਂ ਦੀ ਹੁੰਗਾਰ ਭਰਦਾ ਹੈ, ਆਪਣੀ ਆਤਮਾ ਨੂੰ ਸਾਰੀ ਸੰਗਤ ਦੀ ਇਕਾਗਰ ਹੋਈ ਆਤਮਾ ਵਿਚ ਵਿੱਲੀਨ ਕਰਦਾ ਹੈ। ਇਉਂ ਉਹ ਇਕ ਅਲੌਕਿਕ **ਆਤਮਕ ਏਕਤਾ ਦਾ** ਹੁਲਾਰਾ ਮਾਣਦਾ ਹੈ।

"ਬੋਲੋ ਜੀ ਵਾਹਿਗੁਰੂ" ਦੇ ਬੋਲ, ਇਸ ਨਾਤੇ, ਬੜੇ ਮਹੱਤਵ ਵਾਲੇ ਬੋਲ ਹਨ। ਅਰਦਾਸ ਦੇ ਹਰ ਸ੍ਰੋਤੇ-ਸਾਧਕ ਲਈ ਬਣ ਆਉਂਦਾ ਹੈ ਕਿ ਉਹ ਹਰ ਵਾਰ ਇਸ ਆਵਾਜ਼ੇ ਦਾ ਸਿਦਕ ਨਾਲ ਹੁੰਗਾਰਾ ਭਰੇ। ਅਰਦਾਸੀਏ ਵਲੋਂ ਵਾਹਿਗੁਰੂ ਬੋਲਣ ਦਾ ਆਮੰਤ੍ਰਣ ਸੁਣ ਕੇ ਵੀ ਜੋ ਚੁਪ ਕਰ ਰਹਿੰਦੇ ਹਨ, ਆਪਣਾ ਧਰਮ ਨਹੀਂ ਨਿਭਾ ਰਹੇ ਹੁੰਦੇ:

**ਬੋਲਿ ਸੁ ਧਰਮੀੜਿਆ ਮੋਨਿ ਕਤ ਧਾਰੀ ਰਾਮ ?**

*—ਬਿਹਾਗੜਾ ਮ: ੫ (547/17)*

1. ਰਾਮਕਲੀ ਕਬੀਰ (969/18)

੧੪

# ਗੁਰੂ ਪੰਥ ਦਾ ਅਭਿਨੰਦਨ

ਗੁਰੂ ਗ੍ਰੰਥ ਸਾਹਿਬ ਦੇ ਮੰਗਲ ਉਪਰੰਤ ਅਰਦਾਸ ਵਿਚ ਗੁਰੂ ਪੰਥ ਦਾ ਅਭਿਨੰਦਨ ਹੈ। ਉਸ ਨਿਰੋਲ ਗੁਰਮੁਖ ਪੰਥ ਦਾ ਜੋ ਦੁਨੀਆ ਭਰ ਦੇ ਮਾਰਗਾਂ ਤੋਂ ਵੱਖਰਾ ਤੇ ਨਵੇਕਲਾ ਪਿਆ ਦਿਸਦਾ ਹੈ। ਸਿੱਖੀ ਤਾਂ ਨਿਰਭੈਤਾ ਦਾ ਧਰਮ ਹੈ, ਸੂਰਬੀਰਤਾ ਦਾ ਮਾਰਗ ਹੈ। ਨਿਰਭੈ ਪਦ ਹੀ ਇਸ ਦਾ ਅਧਿਆਤਮਕ ਟੀਚਾ ਹੈ।

ਸਤਿਗੁਰਾਂ ਦੀ ਦ੍ਰਿੜ੍ਹ ਕਰਵਾਈ ਸੂਰਬੀਰਤਾ ਦੇ ਦੋ ਪੱਖ ਹਨ। ਪਹਿਲਾ, ਅੰਦਰਲੀ ਸੂਰਮਗਤੀ ਦਾ, ਜੋ ਕਾਮ, ਕ੍ਰੋਧ, ਅਹੰਕਾਰ ਆਦਿ ਉਪਰ ਵਿਜੈ ਪ੍ਰਾਪਤ ਕਰਨ ਦੀ ਸੂਰਬੀਰਤਾ ਹੈ।[1] ਦੂਜਾ, ਬਾਹਰਲੀ ਸੂਰਮਗਤੀ ਦਾ—ਦੋਖੀਆਂ, ਦੁਸ਼ਟਾਂ, ਜ਼ਾਲਮਾਂ ਦੇ ਸੰਘਾਰ ਤੇ ਦੀਨ ਦੁਖੀ ਦੀ ਰਾਖੀ ਕਰਨ ਵਾਲੀ ਸੂਰਬੀਰਤਾ ਦਾ।[2] ਇਹ ਦੂਹਰੀ ਸੂਰਬੀਰਤਾ ਬੜੀ ਬਿਖਮ ਘਾਲਨਾ ਹੈ, ਕਿਉਂਕਿ ਸ਼ਹੀਦੀ ਇਸ ਦੀ ਸ਼ਪਥ ਹੈ, ਬਲੀਦਾਨ ਇਸ ਦੀ ਪ੍ਰਤਗਿਆ।[3]

ਸਿਖ ਅਰਦਾਸ **ਬਲੀਦਾਨ ਦੀ ਪ੍ਰੇਰਨਾ** ਨਾਲ ਭਰਪੂਰ ਹੈ। 'ਸਿਖ ਪੰਥ ਨੇ ਆਦਰਸ਼ਾਂ ਨਾਲ ਇਤਿਹਾਸ ਘੜਿਆ ਹੈ, ਇਤਿਹਾਸ ਨੇ ਉਸ ਦੇ ਆਦਰਸ਼ ਨਹੀਂ ਲੀਕੇ।' ਸਿਖ ਅਰਦਾਸ ਵਿਚ ਉਹਨਾਂ ਨਿਰਾਕਾਰ ਸਦੀਵੀ ਧਰਮ-ਯੋਧਿਆਂ ਨੂੰ ਸਿਮਰਿਆ ਗਿਆ ਹੈ ਜਿਨ੍ਹਾਂ ਨੇ ਆਦਰਸ਼ਾਂ ਨਾਲ ਇਤਿਹਾਸ ਘੜਿਆ। ਜ਼ਾਹਰੀ ਤੇ ਬਾਤਨੀ ਸੂਰਬੀਰਤਾ ਵਾਲੇ ਇਹ ਯੋਧੇ ਕੌਣ ਸਨ ? ਇਹ ਉਹ ਹਠੀ ਤਪੀ ਸਨ, ਜਿਨ੍ਹਾਂ ਨਾਮ ਜਪਿਆ, ਵੰਡ ਕੇ ਛਕਿਆ, ਦੇਗ ਚਲਾਈ, ਤੇਗ ਵਾਹੀ, ਵੇਖ ਕੇ ਅਣਡਿੱਠ ਕੀਤਾ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ, ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਵਾਏ, ਖੋਪਰੀਆਂ ਉਤਰਵਾਈਆਂ, ਉਬਲਦੀਆਂ ਦੇਗਾਂ ਵਿਚ ਬੈਠੇ, ਆਰਿਆਂ ਨਾਲ ਚਿਰਾਏ ਗਏ, ਸਵਾ ਸਵਾ ਮਣ ਪੀਸਣ ਪੀਸਿਆ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪੁਆਏ....। ਅਰਦਾਸ ਵਿਚ ਇਹਨਾਂ ਹੀ ਸ਼ਹੀਦਾਂ, ਮੁਰੀਦਾਂ, ਪਿਆਰਿਆਂ, ਸਚਿਆਰਿਆਂ, ਧਰਮੀਆਂ,

---

1. ਨਾਨਕ ਸੋ ਸੂਰਾ ਵਰਿਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ।
*—ਸਿਰੀ ਰਾਗ ਵਾਰ 8, ਸਲੋਕ ਮ: ੩ (86/14)*

2. ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ। *—ਮਾਰੂ ਕਬੀਰ (1105/5)*

3. ਜੋ ਸੂਰਾ ਤਿਸ ਹੀ ਹੋਇ ਮਰਣਾ। ਜੋ ਭਾਗੈ ਤਿਸੁ ਜੋਨੀ ਫਿਰਣਾ।
*—ਮਾਰੂ ਮ: ੫ (1019/15)*

ਸਿਦਕਵਾਨਾਂ ਦੀ ਪਵਿੱਤਰ ਕਮਾਈ ਨੂੰ ਅਭਿਨੰਦਨ ਦਿੱਤਾ ਜਾਂਦਾ ਹੈ। ਇਹਨਾਂ ਦੀ ਪਵਿੱਤਰ ਕਮਾਈ ਗੁਰਬਾਣੀ ਦੇ ਪਾਠ-ਦੀਦਾਰ ਨਾਲ ਅਭੇਦ ਸੀ। **ਗੁਰ-ਉਪਦੇਸ਼ ਨਾਲ ਅਭੇਦ ਹੋਈ ਇਹ ਸੂਰਬੀਰਤਾ** ਇਕ ਅਦੁੱਤੀ ਕੌਤਕ ਸੀ, ਇਕ ਮਹਾਨ ਸੰਕਲਪ—"ਗੁਰੂ ਪੰਥ" ਦਾ ਸੰਕਲਪ। ਅਰਦਾਸ ਵਿਚ ਜਿਨ੍ਹਾਂ ਮਹਾਨ ਆਤਮਾਵਾਂ ਨੂੰ ਅਭਿਨੰਦਨ ਦਿੱਤਾ ਗਿਆ ਹੈ ਉਨ੍ਹਾਂ ਦੇ ਸਮੁੱਚ ਨੂੰ ਹੀ "ਗੁਰੂ ਪੰਥ" ਆਖਿਆ ਜਾ ਸਕਦਾ ਹੈ। ਐਸੇ 'ਗੁਰੂ ਪੰਥ' ਨੂੰ ਹੀ ਦਸਵੇਂ ਪਾਤਸ਼ਾਹ ਨੇ 'ਖ਼ਾਲਸਾ ਮੇਰੋ ਰੂਪ ਹੈ ਖ਼ਾਸ'[1] ਆਖਿਆ ਤੇ ਤਸਲੀਮ ਕੀਤਾ:

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ**
**ਨਹਿੰ ਮੋ ਸੋ ਗ਼ਰੀਬ ਕਰੋਰ ਪਰੇ।** *—ਦਸਮ ਗ੍ਰੰਥ: ਕੇਸ਼ੋਦਾਸ ਪ੍ਰਬੋਧ ੨-੪*

ਏਹੋ 'ਗੁਰੂ ਖ਼ਾਲਸਾ' ਸੀ, ਏਹੋ 'ਗੁਰੂ ਪੰਥ'!

'ਗੁਰੂ ਪੰਥ' ਦਾ ਸੰਕਲਪ ਇਕ ਮਹਾਨ ਰੂਹਾਨੀ ਸੰਕਲਪ ਵੀ ਹੈ ਤੇ ਇਕ ਮਹਾਨ ਰੂਹਾਨੀ ਪ੍ਰਾਪਤੀ ਵੀ। ਸੰਸਾਰ ਦੀ ਧਾਰਮਕ ਵਿਚਾਰਧਾਰਾ ਨੂੰ ਇਹ ਸਿਖ ਧਰਮ ਦੀ ਨਵੇਕਲੀ ਦੇਣ ਹੈ। ਐਸੀ ਮਿਸਾਲ ਹੋਰ ਕਿਸੇ ਧਰਮ ਪਾਸ ਨਹੀਂ ਕਿ ਗੁਰੂ ਦੀ ਆਦਰਸ਼ਕ ਜੋਤਿ 'ਗੁਰੂ ਪੰਥ' ਹੋ ਨਿਬੜੀ ਹੋਵੇ, ਕਿ ਗੁਰੂ ਦੀ ਪਾਵਨ ਬਾਣੀ ਦੀ ਰੂਹਾਨੀ ਬਰਕਤ ਸਮੂਹਕ ਕੌਮੀ ਕਿਰਦਾਰ ਵਿਚ ਸਿੰਜਰ ਗਈ ਹੋਵੇ।

ਇਥੇ **ਖ਼ਾਲਸਾ ਜੀ ਦੇ ਗੁਰੂ ਰੂਪ** ਨੂੰ ਪਹਿਚਾਨਣਾ ਜ਼ਰੂਰੀ ਜਾਪਦਾ ਹੈ। ਇਸ ਰੂਪ ਨੂੰ ਨ ਕੋਈ ਗਿਣਤੀ ਨਿਸਚਿਤ ਕਰਦੀ ਹੈ ਨ ਕੋਈ ਵੇਸ; ਨ ਕੋਈ ਸਥਾਨਕ ਸਥਿਤੀ ਨਿਸਚਿਤ ਕਰਦੀ ਹੈ ਨ ਕੋਈ ਇਤਿਹਾਸਕ ਘਟਨਾ ਕ੍ਰਮ। ਇਹ ਤਾਂ ਸਰਬੱਤ ਖ਼ਾਲਸਾ ਜੀ ਦੀ ਇਕਾਗਰ, ਨਿਰਭੈ, ਉੱਚੀ ਸੁਰਤ ਹੈ ਜੋ ਗੁਰਬਾਣੀ ਦੀ ਉੱਦਾਤ ਆਤਮਕ ਪ੍ਰੇਰਨਾ ਨਾਲ ਅਭੇਦ ਹੋ ਗਈ ਹੈ। ਇਹੋ ਸੰਗਤ ਦਾ ਸਦੀਵ-ਕਾਲੀ ਨਿਰਾਕਾਰੀ ਰੂਪ ਹੈ। ਇਸੇ ਰੂਪ ਨੂੰ ਕਲਗੀਧਰ ਪਾਤਸ਼ਾਹ ਨੇ ਚਮਕੌਰ ਦੀ ਗੜ੍ਹੀ ਵਿਚ ਗੁਰਤਾ ਪ੍ਰਦਾਨ ਕੀਤੀ। ਉਹ ਪੰਜ ਸਿੰਘ, ਜਿਨ੍ਹਾਂ ਨੂੰ ਇਹ ਗੁਰਤਾ ਦਿੱਤੀ ਗਈ, ਉਸ ਲਿਵ ਦੇ ਧਾਰਨੀ ਸਨ ਜਿਸ ਨੇ ਉਹਨਾਂ ਦੇ ਆਚਰਣ ਨੂੰ ਗੁਰ-ਸ਼ਬਦ ਨਾਲ ਇਕਸੁਰ ਕੀਤਾ ਹੋਇਆ ਸੀ। ਇਸ ਨਾਤੇ ਉਹ ਲਿਵ-ਮਾਰਗ ਦੇ ਪ੍ਰਤਿਨਿਧ ਸਨ। ਲਿਵ-ਮਾਰਗ ਦੇ ਸਮੱਸਤ ਪਾਂਧੀਆਂ ਨੂੰ ਹੀ ਪੰਥ ਕਿਹਾ ਜਾ ਸਕਦਾ ਹੈ— ਤੇ ਇਸੇ ਸਮੁੱਚ ਨੂੰ ਹੀ ਗੁਰਤਾ ਪ੍ਰਾਪਤ ਹੋਈ। **ਖ਼ਾਲਸਾ ਗੁਰੂ-ਲਿਵ ਉਤੇ ਪੁੱਜ ਕੇ ਹੀ ਗੁਰੂ ਹੁੰਦਾ ਹੈ**, ਉਸ ਤੋਂ ਉਰੇ ਨਹੀਂ। ਜਿਸ ਖ਼ਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਸ੍ਵੀਕਾਰ ਕੀਤਾ, ਉਹ ਸਦੀਵੀ ਧਰਮ-ਯੋਧਿਆਂ ਦੀ ਪਾਵਨ ਸੰਗਤ ਦਾ ਪ੍ਰਤਿਨਿਧ ਨਿਰਾਕਾਰ ਖ਼ਾਲਸਾ ਸੀ।

ਇਸੇ ਖ਼ਾਲਸਾ ਨਾਲ ਗੁਰੂ ਗੋਬਿੰਦ ਸਿੰਘ ਆਪ ਬਚਨ-ਬੱਧ ਹੋਏ। ਉਹਨਾਂ ਵੀ ਪੰਥ ਨਾਲ ਇਕਰਾਰ ਕੀਤਾ ਕਿ ਖ਼ਾਲਸਾ ਜਦੋਂ ਤੀਕਰ ਆਚਰਣ ਦੀ ਸ਼ੁੱਧਤਾ ਵਿਚ ਵਿਚਰੇਗਾ, ਗੁਰਤਾ ਦੀ ਬਰਕਤ ਉਸ ਦੇ ਨਾਲ ਰਹੇਗੀ। ਇਸ ਅਦੁਤੀ ਇਕਰਾਰ ਨੂੰ ਸਿਖ ਸੁਰਤ ਨੇ ਕਿਸੇ ਆਵੇਸ਼ਕ ਛਿਨ ਵਿਚ ਇਉਂ ਅਨੁਰੂਪਿਆ ਹੈ:

**ਜਬ ਲਗ ਰਹੇ ਖ਼ਾਲਸਾ ਨਿਆਰਾ, ਤਬ ਲਗ ਤੇਜ ਦੀਓ ਮੈ ਸਾਰਾ।**
**ਜਬ ਇਹ ਗਹੈ ਬਿਪਰਨ ਕੀ ਰੀਤਿ, ਮੈਂ ਨ ਕਰੋਂ ਇਨ ਕੀ ਪਰਤੀਤਿ।**

---

*1. ਸਰਬ ਲੋਹ ਗ੍ਰੰਥ*

ਭਾਵ, ਜਦੋਂ ਤਕ ਖ਼ਾਲਸਾ ਆਪਣੀ ਨਵੇਕਲੀ ਹਸਤੀ ਵਿਚ ਆਚਰਣਕ ਮੌਲਕਤਾ ਨੂੰ ਬਰਕਰਾਰ ਰਖੇਗਾ, ਉਤਨਾ ਚਿਰ ਇਸ ਮੌਲਕਤਾ ਵਿਚ ਉਸ ਗੁਰੂ-ਬਰਕਤ ਦਾ ਵਾਸਾ ਰਹੇਗਾ ਜਿਸ ਵਿਚੋਂ ਇਸ ਨੇ ਜਨਮ ਲਿਆ।

ਐਸਾ ਖ਼ਾਲਸਾ ਅਵੱਸ਼ ਇਕ ਉਚੇਚੀ ਦਿਬ ਦ੍ਰਿਸ਼ਟੀ ਦਾ ਮਾਲਕ ਜਾਪਦਾ ਹੈ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸੁਰਤ, ਸੁਹਜ, ਅਨੁਭਵ ਤੇ ਸਦਾਚਾਰਕ ਪਵਿੱਤ੍ਰਤਾ ਵਿਚ ਰੰਗ ਕੇ ਸਿਰਜਿਆ। ਸਤਿਗੁਰੂ ਦਾ ਇਹ ਸੰਕਲਪ ਹੀ ਤਾਂ ਸੀ ਜੋ ਸਮੇਂ ਦੇ ਮੰਚ ਤੇ ਗੁਰੂ ਪੰਥ ਦੇ ਰੂਪ ਵਿਚ ਪ੍ਰਗਟ ਹੋਇਆ। ਇਸ 'ਗੁਰੂ ਪੰਥ' ਦੀ ਅਦੁੱਤੀ ਤੇ ਅਪੂਰਬ ਘਾਲਨਾ ਦਾ ਚਿੰਤਨ ਸਾਨੂੰ ਬੇਅਖ਼ਤਿਆਰ 'ਵਾਹ ਗੁਰੂ, ਵਾਹ ਗੁਰੂ' ਆਖਣ ਤੇ ਮਜਬੂਰ ਕਰਦਾ ਹੈ।

ਅਰਦਾਸ ਵਿਚ ਗੁਰੂ ਪੰਥ ਦੀਆਂ ਬੇਨਜ਼ੀਰ ਘਾਲਨਾਵਾਂ ਨੂੰ ਅਭਿਨੰਦਨ ਦੇ ਕੇ ਹਰ ਸਿਖ ਹਿਰਦਾ ਆਪਣਾ ਈਮਾਨ ਤਾਜ਼ਾ ਕਰਦਾ ਹੈ। ਇਕ ਪ੍ਰੇਰਨਾ ਲੈਂਦਾ ਹੈ ਸਿੱਖੀ ਸਿਦਕ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਣ ਦੀ। ਇਰਾਦਾ ਪ੍ਰਪੱਕ ਕਰਦਾ ਹੈ ਸਿਰ ਦੇ ਦੇਣ ਦਾ, ਪਰ ਸਿਰੜ ਨ ਦੇਣ ਦਾ—ਤੇ ਐਸਾ ਸਿਰੜ, ਗੁਰੂ-ਆਸ਼ੇ ਵਿਚ ਭਿੱਜਾ ਗੁਰਮੁਖ ਚੇਤਨਾ ਵਾਲਾ ਸਿਰੜ ਹੀ ਹੋ ਸਕਦਾ ਹੈ। ਅਰਦਾਸ ਵਿਚ ਕੇਵਲ ਉਹਨਾਂ ਹੀ ਸਿੰਘਾਂ ਸਿੰਘਣੀਆਂ ਦੀ ਸ਼ਹਾਦਤ ਨੂੰ ਪਰਵਾਨ ਕੀਤਾ ਗਿਆ ਹੈ ਜਿਨ੍ਹਾਂ ਧਰਮ ਹੇਤ ਸੀਸ ਦੇ ਦਿੱਤੇ ਪਰ ਧਰਮ ਨਹੀਂ ਹਾਰਿਆ, ਨ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਨੀਵੇਂ ਹੋਣ ਦਿੱਤਾ ਹੈ, ਤੇ ਨਾ ਹੀ ਧਰਮ-ਸੰਘਰਸ਼ ਤੋਂ ਮੁਖ ਮੋੜਿਆ ਹੈ।

## ੧੫

# *ਪੰਜ ਪਿਆਰੇ*

ਗੁਰੂ ਘਰ ਵਿਚ ਸ਼ੁਰੂ ਤੋਂ ਹੀ ਪੰਜ ਗੁਰਮੁਖਾਂ ਦੀ ਪ੍ਰਧਾਨਤਾ ਚਲੀ ਆਈ ਹੈ।[1] ਭਾਈ ਗੁਰਦਾਸ ਜੀ ਨੇ ਇਸ ਦੀ ਸ਼ਾਹਦੀ ਭਰੀ ਹੈ:

**ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦ ਲਿਵ ਲਾਈ।**
**ਸਾਧ ਸੰਗਤਿ ਸੋਹਨਿ ਗੁਰ ਭਾਈ।** *—ਵਾਰ ੨੯-੬*

ਪੁਨਾ:
**ਸਬਦ ਸੁਰਤ ਲਿਵ ਗੁਰੁ ਸਿਖ ਸੰਧਿ ਮਿਲੇ**
**ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈਂ।** *—ਕਬਿਤ, ੨੯*

ਭਾਈ ਸੰਤੋਖ ਸਿੰਘ ਜੀ ਭੀ ਇਸੇ ਮਰਯਾਦਾ ਦੀ ਸਾਖੀ ਦੇਂਦੇ ਹਨ:

**ਗੁਰ ਘਰ ਕੀ ਮਰਜਾਦਾ ਪੰਚਹੁੰ।** *—ਗੁਰ ਪ੍ਰਤਾਪ ਸੂਰਜ ੬-੪੧*

ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਪੰਜ ਪਿਆਰੇ ਚੁਣੇ ਜਾਂਦੇ ਦੱਸੀਦੇ ਹਨ[2]। ਪਰ ਇਤਿਹਾਸ ਨੇ ਇਹਨਾਂ ਸਭਨਾਂ ਦੇ ਨਾਮ ਨਹੀਂ ਸਾਂਭੇ। ਥੋੜੇ ਜਹੇ ਨਾਮ ਦਿੱਤੇ ਹੀ ਮਿਲਦੇ ਹਨ। ਗੁਰੂ ਅਰਜਨ ਦੇਵ ਜੀ ਦੇ ਪੰਜ ਪਿਆਰੇ ਸਨ: ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਲੰਗਾਹ, ਭਾਈ ਪਿਰਾਣਾ ਤੇ ਭਾਈ ਪੈੜਾ। ਗੁਰੂ ਤੇਗ਼ ਬਹਾਦਰ ਜੀ ਦੇ ਪੰਜ ਪਿਆਰੇ ਸਨ: ਭਾਈ ਮਤੀ ਦਾਸ, ਭਾਈ ਗੁਰਦਿੱਤਾ, ਭਾਈ ਦਿਆਲਾ, ਭਾਈ ਊਦਾ ਤੇ ਭਾਈ ਜੈਤਾ।[2]

ਅਰਦਾਸ ਵਿਚ ਜਿਨ੍ਹਾਂ ਪੰਜਾਂ ਪਿਆਰਿਆਂ ਨੂੰ ਉਚੇਚਾ ਯਾਦ ਕੀਤਾ ਜਾਂਦਾ ਹੈ, ਉਹ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਪਿਆਰੇ ਸਨ। ਇਹਨਾਂ ਦੀ ਮਹੱਤਾ ਇਸ ਲਈ ਵੱਡੀ ਹੈ ਕਿਉਂਕਿ ਇਹਨਾਂ ਆਤਮ ਬਲੀਦਾਨ ਰਾਹੀਂ ਇਹ ਪਦਵੀ ਪ੍ਰਾਪਤ ਕੀਤੀ।

ਬਿਕਰਮੀ ਸੰਮਤ 1756 ਦੀ ਪਹਿਲੀ ਵਿਸਾਖ ਅਥਵਾ 30 ਮਾਰਚ 1699 ਈਸਵੀ

---

1. ਗੁਰਮਤਿ ਪੰਚ ਸਖੇ ਗੁਰਭਾਈ। *—ਮਾਰੂ ਸੋਲਹੇ ਮ: ੧ (1041/8)*
2. ਭਾਈ ਕਾਨ੍ਹ ਸਿੰਘ: *ਗੁਰਮਤ ਮਾਰਤੰਡ* ਭਾਗ ੨, ਪੰਨਾ ੬੯੨, ਅੰਮ੍ਰਿਤਸਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 1962.

ਦੇ ਦਿਨ ਅਨੰਦਪੁਰ ਵਿਚ, ਜਿਥੇ ਅੱਜ ਕਲ੍ਹ ਕੇਸਗੜ੍ਹ ਸਾਹਿਬ ਦਾ ਤਖ਼ਤ ਸੁਸ਼ੋਭਿਤ ਹੈ, ਉਥੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਸਿੱਖਾਂ ਦਾ ਇਕ ਮਹਾਨ ਇਕੱਠ ਹੋਇਆ। ਦੂਰ ਨੇੜਿਓਂ ਹਰ ਥਾਂ ਦੀਆਂ ਸੰਗਤਾਂ ਨੂੰ ਉਥੇ ਪੁੱਜਣ ਦਾ ਉਚੇਚਾ ਸੱਦਾ ਦਿੱਤਾ ਗਿਆ ਸੀ। ਕੋਈ ਅੱਸੀ ਹਜ਼ਾਰ ਦੀ ਹਾਜ਼ਰੀ ਉਸ ਵਿਚ ਇਤਿਹਾਸਕਾਰਾਂ ਨੇ ਲਿਖੀ ਹੈ। ਜਦੋਂ ਦੀਵਾਨ ਪੂਰੀ ਗਹਿਮਾ ਗਹਿਮ ਤੇ ਸੀ ਤਾਂ ਦਾਤਾਰ ਪਾਤਸ਼ਾਹ ਦਸਮੇਸ਼ ਗੁਰੂ ਆਪਣੇ ਅਦਭੁਤ ਰੱਬੀ ਜਲਾਲ ਨਾਲ ਦੀਵਾਨ ਵਿਚ ਆਏ ਤੇ ਇਸ ਮੌਕੇ ਲਈ ਪਹਿਲਾਂ ਤੋਂ ਸਜਾਏ ਗਏ ਇਕ ਮਰਮਰੀ ਚਬੂਤਰੇ ਉਪਰ ਖਲੋ ਗਏ। ਉਹਨਾਂ ਸੰਗਤ ਨੂੰ ਇਕ ਨਵੀਂ ਅਪਣੱਤ ਨਾਲ ਵੇਖਿਆ। ਫਿਰ ਆਪਣੀ ਮਿਆਨ ਵਿਚੋਂ ਤੇਗ਼ ਨੂੰ ਖਿਚਿਆ, ਤੇ ਉਤਾਂਹ ਉਠਾ ਕੇ ਅਤਿ ਗੰਭੀਰ ਤੇ ਬੁਲੰਦ ਸੁਰ ਵਿਚ ਆਖਿਆ, "ਅੱਜ ਮੈਨੂੰ ਇਕ ਸਿਰ ਦੀ ਲੋੜ ਹੈ। ਮੇਰਾ ਕੋਈ ਪਿਆਰਾ ਸਿੱਖ ਅੱਗੇ ਆਵੇ।" ਸੰਗਤਾਂ ਵਿਚ ਇਕ ਡੂੰਘੀ ਚੁੱਪ ਵਾਪਰ ਗਈ। 'ਨਿਰਭਉ ਨਿਰੰਕਾਰ' ਦੇ ਉਪਾਸ਼ਕਾਂ ਦੀ ਨਿਰਭੈਤਾ ਦੀ ਆਜ਼ਮਾਇਸ਼ ਦਾ ਸਮਾਂ ਆ ਗਿਆ ਜਾਪਦਾ ਸੀ। ਇਹ ਕਿਸੇ ਵੱਡੇ ਇਤਿਹਾਸਕ ਅਉਸਰ ਦਾ ਛਿਨ ਸੀ, ਜਿਸ ਲਈ ਪੂਰੀ ਕੌਮ ਦੋ ਸਦੀਆਂ ਤੋਂ ਤਿਆਰੀ ਕਰ ਰਹੀ ਸੀ। ਗੁਰਮੁਖ ਸੂਰਮਗਤੀ ਦੀ, ਅੱਜ ਵਦਾਨ ਉਪਰ ਪਰਖ ਹੋਣ ਲਗੀ ਸੀ। ਮਰਜੀਵੜਿਆਂ ਦੀ ਕੌਮ ਦੀ ਸਾਜਨਾ ਲਈ ਦਸਮ ਪਾਤਸ਼ਾਹ ਨੇ ਮਰਨ-ਛਿਨ ਦਾ ਇਹ ਅਉਸਰ ਰੱਚ ਧਰਿਆ ਸੀ। ਜਿਸ ਨੇ ਗੁਰੂ-ਬ੍ਰਹਮ ਨਾਲ ਅਭੇਦ ਹੋਣਾ ਹੈ, 'ਪਹਿਲਾਂ ਮਰਣੁ ਕਬੂਲਿ'[1] ਦੀ ਸ਼ਰਤ ਉਸ ਨੂੰ ਨਿਭਾਉਣੀ ਲਾਜ਼ਮ ਸੀ। ਅੱਜ ਇਸ ਸ਼ਰਤ ਦੇ ਪੂਰਿਆਂ ਕੀਤੇ ਜਾਣ ਦੀ ਮੰਗ ਕੀਤੀ ਗਈ ਸੀ। ਸਤਿਗੁਰਾਂ ਦੀ ਅਪਾਰ ਬਖ਼ਸ਼ਿਸ਼ ਅੱਜ ਤੇਗ਼ ਦੀ ਧਾਰ ਰਾਹੀਂ ਨਸੀਬ ਹੋਣੀ ਸੀ। ਇਹ ਕੇਵਲ ਉਸੇ ਦੇ ਹਿੱਸੇ ਆ ਸਕਦੀ ਸੀ ਜੋ ਸਿਰ ਤਲੀ ਤੇ ਧਰ ਕੇ ਅੱਗੇ ਨਿਤਰ ਸਕੇ। ਸਿਰ ਦਾ ਭਾਰ ਲਾਹ ਕੇ ਹੀ ਇਸ ਬਖ਼ਸ਼ਿਸ਼ ਦਾ ਭਾਰ ਉਠਾਇਆ ਜਾ ਸਕਦਾ ਸੀ। ਭਰੀ ਸੰਗਤ 'ਚੋਂ ਉਠਣਾ ਉਨ੍ਹਾਂ ਹੀ ਸੀ ਜੋ ਆਪਣੀ ਜਾਨ ਨੂੰ ਠੀਕਰਾ ਤੇ ਗੁਰੂ ਦੀ ਖ਼ੁਸ਼ੀ ਨੂੰ ਆਪਣਾ ਸੰਸਾਰ ਸਮਝਦੇ ਹੋਣ। ਉਹ ਉੱਠੇ। ਵਾਰੀ ਵਾਰੀ ਪੰਜ। ਪੰਚ ਪਰਵਾਨ! ਤੇ ਪਰਵਾਨ ਹੋ ਗਏ। ਪਰਵਾਨ ਚੜ੍ਹ ਗਏ। ਆਤਮ-ਸਮਰਪਨ ਨਾਲ ਆਤਮਕ ਉਚਿਆਈ ਦੀ ਸਿਖਰ ਤੇ ਜਾ ਬੈਠੇ। ਨਿਰੇ ਗੁਰੂ ਦੇ ਹੋ ਗਏ—ਗੁਰੂ ਦੇ 'ਪਿਆਰੇ'। ਗੁਰੂ ਨੇ ਛਾਤੀ ਨਾਲ ਲਾ ਕੇ ਆਤਮ-ਸਮਰਪਨ ਅੰਗੀਕਾਰ ਕਰ ਲਿਆ ਤੇ ਆਪਣੇ 'ਪਿਆਰਿਆਂ' ਦਾ ਖ਼ਿਤਾਬ ਦੇ ਦਿੱਤਾ।

ਪਹਿਲੇ ਗੁਰੂ ਸਾਹਿਬਾਂ ਵੇਲੇ ਪਿਆਰੇ ਉਨ੍ਹਾਂ ਦੀ ਭਗਤੀ ਦੇ ਅਧਾਰ ਤੇ ਚੁਣੇ ਜਾਂਦੇ ਸਨ। ਇਸ ਵਾਰ ਸਤਿਗੁਰਾਂ ਭਗਤੀ-ਸ਼ਕਤੀ ਦੀ ਮਿਲਵੀਂ ਜੁਗਤ ਨਾਲ ਚੁਣੇ। ਇਹ ਚੋਣ ਲੋਕ-ਮੱਤ ਨਾਲ ਨਹੀਂ ਸੀ ਹੋਈ। ਤਲਵਾਰ ਦੀ ਧਾਰ ਨਾਲ ਹੋਈ ਸੀ।[2] ਇਹਨਾਂ ਪੰਜ ਪਿਆਰਿਆਂ ਨੂੰ ਸਾਹਿਬਾਂ ਨਵੀਂ ਸੂਰਤ ਦਿੱਤੀ। ਫਿਰ ਆਪਣੇ ਨਾਲ ਚਬੂਤਰੇ ਤੇ ਖੜਾ ਕਰ ਕੇ ਸੰਗਤ ਨੂੰ ਸੰਬੋਧਨ ਕੀਤਾ, "ਖ਼ਾਲਸਾ ਜੀ! ਇਹ ਮੇਰੇ ਪੰਜ ਪਿਆਰੇ ਹਨ—ਮੈਨੂੰ ਸਭ ਤੋਂ ਵੱਧ ਪਿਆਰੇ ਹਨ।"

ਤਦ ਸਤਿਗੁਰਾਂ ਫ਼ੌਲਾਦ ਦੇ ਬਾਟੇ ਵਿਚ ਅੰਮ੍ਰਿਤ ਤਿਆਰ ਕੀਤਾ। ਪੰਜਾਂ ਬਾਣੀਆਂ[3]

1. ਮਾਰੂ ਵਾਰ ਮ: ੫, ਸਲੋਕ ਮ: ੫ (1102/10)
2. ਲੋਕ-ਮੱਤ ਨਾਲ ਤਾਂ ਕਮਜ਼ੋਰ ਹੀ ਅੱਗੇ ਆਉਂਦਾ ਹੈ। ਬਹੁ-ਮਤ ਕਮਜ਼ੋਰਾਂ ਦਾ ਹੀ ਹੁੰਦਾ ਹੈ। ਧਾਰਮਕ ਆਗੂ ਬਹੁ-ਮੱਤ ਨਾਲ ਨਹੀਂ, ਕਰੜੀ ਆਜ਼ਮਾਇਸ਼ ਨਾਲ ਹੀ ਚੁਣੇ ਜਾਣੇ ਚਾਹੀਦੇ ਹਨ।
3. ਜਪੁ ਜੀ, ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵਈਏ, ਚੌਪਈ ਤੇ ਅਨੰਦੁ ਸਾਹਿਬ।

ਦਾ ਪਾਠ ਬੀਰ-ਆਸਣ ਵਿਚ ਕਰਦਿਆਂ ਚਮਕਦਾ ਖੰਡਾ ਬਾਟੇ ਵਿਚਲੇ ਜਲ ਵਿਚ ਫੇਰੀ ਗਏ। ਮਾਤਾ ਸਾਹਿਬ ਦੇਵਾਂ[1] ਨੇ ਆਪਣੀ ਨਿਰਮਲ-ਰੂਹ ਦੀ ਅਪਾਰ ਮਿਹਰਾਮਤ ਵਿਚ ਆ ਕੇ ਉਸ ਜਲ ਵਿਚ ਪਤਾਸੇ ਪਾ ਦਿੱਤੇ ਸਨ। ਅੰਮ੍ਰਿਤ ਤਿਆਰ ਹੋ ਗਿਆ। ਹਜ਼ੂਰ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ੀ। ਫਿਰ ਸੰਗਤ ਨੂੰ ਮੁਖ਼ਾਤਬ ਹੋ ਕੇ ਬੋਲੇ, "ਖ਼ਾਲਸਾ ਜੀ, ਇਹ ਪੰਜ ਪਿਆਰੇ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਸਾਹਿਬ ਸਿੰਘ ਤੇ ਭਾਈ ਮੁਹਕਮ ਸਿੰਘ, ਹੁਣ ਗੁਰੂ ਰੂਪ ਹੋ ਗਏ ਹਨ। ਮੈਂ ਇਹਨਾਂ ਅੱਗੇ ਅੰਮ੍ਰਿਤ ਦੀ ਦਾਤ ਦੀ ਯਾਚਨਾ ਕਰਦਾ ਹਾਂ!" ਪੰਜਾਂ ਪਿਆਰਿਆਂ ਨੇ ਅੰਮ੍ਰਿਤ ਤਿਆਰ ਕੀਤਾ ਤੇ ਹਜ਼ੂਰ ਨੇ ਸਰਬੱਤ ਸੰਗਤ ਦੇ ਸਾਹਵੇਂ ਉਹਨਾਂ ਪਿਆਰਿਆਂ ਦੇ ਹੱਥੋਂ ਅੰਮ੍ਰਿਤ-ਪਾਨ ਕੀਤਾ।

ਜੋ ਸਥਾਨ ਇਹਨਾਂ ਪੰਜਾਂ ਪਿਆਰਿਆਂ ਨੂੰ ਹਜ਼ੂਰ ਨੇ ਬਖ਼ਸ਼ਿਆ ਉਸ ਦਾ ਵਰਣਨ ਕਰਦਿਆਂ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਸਿਖ ਪੰਚਨ ਮਹਿਂ ਮੇਰੋ ਬਾਸਾ।**
**ਪੂਰਨ ਕਰੌਂ ਧਰਹਿਂ ਜੋ ਆਸਾ।** —*ਗੁਰ ਪ੍ਰਤਾਪ ਸੂਰਜ*, ੨:੨੩

ਇਸ ਤੋਂ ਇਲਾਵਾ ਪੰਜ-ਪਿਆਰੇ ਉਹਨਾਂ ਗੁਰਮੁਖਾਂ ਨੂੰ ਵੀ ਕਿਹਾ ਗਿਆ ਹੈ, ਜਿਨ੍ਹਾਂ ਨੂੰ ਕਲਗੀਧਰ ਪਾਤਸ਼ਾਹ ਨੇ ਚਮਕੌਰ ਦੀ ਗੜ੍ਹੀ ਛੱਡਣ ਲਗਿਆਂ ਆਪਣੇ ਸ਼ਸਤ੍ਰ ਤੇ ਕਲਗੀ ਦੇ ਕੇ ਤੇ ਉਹਨਾਂ ਦੀ ਪਰਿਕਰਮਾ ਕਰ ਕੇ ਗੁਰਤਾ ਪ੍ਰਦਾਨ ਕੀਤੀ।[2]

ਪੰਜ ਪਿਆਰੇ ਭਾਵੇਂ ਅਨੰਦਪੁਰ ਸਾਹਿਬ ਵਾਲੇ ਮੰਨੀਏ, ਭਾਵੇਂ ਚਮਕੌਰ ਸਾਹਿਬ ਵਾਲੇ ਤੇ ਭਾਵੇਂ ਦੋਹਾਂ ਥਾਵਾਂ ਦੇ, ਇਹਨਾਂ ਨਾਲ ਇਕ ਅਦੁੱਤੀ ਪਰੰਪਰਾ ਅਰੰਭ ਹੁੰਦੀ ਹੈ। ਇਸ

---

1. ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਪਤਾਸੇ ਜਲ ਵਿਚ ਨਹੀਂ ਮਿਲਾਏ ਗਏ ਸਨ ਅਤੇ ਮਾਤਾ ਜੀ ਵਲੋਂ ਪਤਾਸੇ ਮਿਲਾਉਣ ਦੀ ਕਥਾ ਕੇਵਲ ਕਲਪਨਾ ਹੈ। ਮਾਤਾ ਸੁੰਦਰੀ ਜੀ ਨੇ ਦਿੱਲੀ ਵਿੱਚ ਭਾਈ ਮਨੀ ਸਿੰਘ ਜੀ ਨੂੰ ਪਤਾਸੇ ਮਿਲਾਉਣ ਦਾ ਹੁਕਮ ਦਿੱਤਾ। ਤਦ ਤੋਂ ਪਤਾਸੇ ਪਾਉਣ ਦੀ ਰੀਤ ਚੱਲੀ। —*ਮਹਾਨ ਕੋਸ਼, ਪੰਨਾ 77.*
2. ਇਹ ਪਿਆਰੇ ਸਨ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ, ਭਾਈ ਸੰਗਤ ਸਿੰਘ ਤੇ ਭਾਈ ਸੰਤ ਸਿੰਘ। ਗੁਰਤਾ ਅਰਪਨ ਕਰਨ ਦੀ ਘਟਨਾ ਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਇਉਂ ਕੀਤਾ ਹੈ:
ਦਯਾ ਸਿੰਘ ਅਰ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰਬੀਰ।
ਸੰਗਤ ਸਿੰਘ ਸੰਤ ਸਿੰਘ ਪੰਚਮ ਤਿਨਹੁੰ ਬਿਠਾਯੋ ਦੇ ਕਰ ਧੀਰ।
ਗੁਰੁਤਾ ਅਰਪਨ ਲਗੇ ਖਾਲਸੇ ਪੰਚ ਸਿੰਘ ਤਹਿ ਸੋਹਿਂ ਸਰੀਰ।
ਪੰਚਹੁੰ ਮੈ ਨਿਤ ਵਰਤਤ ਮੈਂ ਹੌਂ ਪੰਚ ਮਿਲਹਿ ਸੇ ਪੀਰਨ ਪੀਰ।
ਗੁਰੁ ਘਰ ਕੀ ਮਰਜਾਦਾ ਪੰਚਹੁੰ, ਪੰਚਹੁੰ ਪਾਹੁਲ ਪੂਰਬ ਪੀਨ।
ਹੁਇ ਤਨਖ਼ਾਹੀ ਬਖ਼ਸ਼ਹਿ ਪੰਚਹੁੰ, ਪਾਹੁਲ ਦੇ ਮਿਲ ਪੰਚ ਪ੍ਰਬੀਨ।
ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿ ਸੋ ਨਿਫਲ ਨ ਚੀਨ।
ਭੋਜਨ ਛਾਦਨ ਪੰਚਨ ਅਰਪਹਿ, ਅਰਜ ਕਰਹਿ ਤਿਨ ਵਾਂਛਤ ਲੀਨ।
ਇਮ ਪਾਂਚਨ ਕੀ ਮਹਿਮਾ ਕਹਿ ਕੈ, ਤੀਨ ਪਰਿਕ੍ਰਮ ਫਿਰ ਕਰ ਦੀਨ।
ਅਰਪੇ ਸ਼ਸਤ੍ਰ ਜਿਗਾ ਅਰ ਕਲਗੀ, ਨਿਜ ਕਰ ਤੇ ਸਿਰ ਬੰਧਨ ਕੀਨ।
ਸ਼ਸਤ੍ਰ ਗਾਤ੍ਰੇ ਤਬ ਪਹਿਰਾਏ ਕਟਿ ਕਸਾਇ ਕਰ ਬਿਲੰਬ ਬਿਹੀਨ।
'ਸ਼੍ਰੀ ਵਾਹਿਗੁਰੂ ਜੀ ਕਾ ਖਾਲਸਾ ਫਤੇ ਵਾਹ ਗੁਰੂ ਜੀ ਕੀ ਚੀਨ।' —*ਗੁਰ ਪ੍ਰਤਾਪ ਸੂਰਜ*, ੬:੪੧

ਪਰੰਪਰਾ ਨਾਲ ਕੁੱਝ ਸਿੱਧਾਂਤਕ ਸਥਾਪਤੀਆਂ ਨਿਸਚਿਤ ਹੋਂਦੀਆਂ ਹਨ। ਪਹਿਲੀ ਇਹ ਕਿ ਨਾਨਕ-ਕਾਲ ਤੋਂ ਤੁਰੀ ਆਉਂਦੀ 'ਪੰਜ-ਪਿਆਰਿਆਂ' ਦੀ ਸੰਸਥਾ ਵਿਚ ਇਕ ਵਿਸ਼ੇਸ਼ ਪਰਿਵਰਤਨ ਆ ਗਿਆ। ਇਸ ਤੋਂ ਪਹਿਲਾਂ, 'ਪਿਆਰੇ' ਸਤਿਗੁਰਾਂ ਦੇ ਸਲਾਹਕਾਰ ਹੋਂਦੇ ਸਨ। ਭਾਵੇਂ ਸਤਿਗੁਰੂ ਜੀ ਸੰਗਤ ਦੀ ਇੱਛਾ ਕਦੇ ਨਹੀਂ ਸਨ ਟਾਲਦੇ, ਪਰ 'ਪਿਆਰੇ' ਕੇਵਲ ਸਲਾਹਕਾਰ ਹੋਣ ਦਾ ਕਰਤੱਵ ਹੀ ਪਾਲਦੇ ਸਨ; ਗੁਰੂ ਨੂੰ ਹੁਕਮ ਦੇਣ ਦੇ ਸਮਰਥ ਨਹੀਂ ਸਨ ਮੰਨੇ ਜਾਂਦੇ। ਗੁਰੂ ਗੋਬਿੰਦ ਸਿੰਘ ਜੀ ਨੇ ਪਰਿਵਰਤਨ ਇਹ ਲਿਆਂਦਾ ਕਿ ਪੰਜ ਪਿਆਰੇ ਨ ਕੇਵਲ ਸਮੁੱਚੇ ਪੰਥ ਦੇ ਹੀ ਪ੍ਰਤਿਨਿਧ ਹੋ ਗਏ, ਸਗੋਂ ਆਪ ਗੁਰੂ-ਰੂਪ ਹੋ, ਸਤਿਗੁਰਾਂ ਨੂੰ ਹੁਕਮ ਦੇਣ ਦੇ ਸਮਰਥ ਵੀ ਹੋ ਗਏ।

ਇਤਿਹਾਸ ਵਿਚ ਇਸ ਗੱਲ ਦੇ ਕਾਫ਼ੀ ਸਬੂਤ ਮੌਜੂਦ ਹਨ ਕਿ ਪੰਜਾਂ ਪਿਆਰਿਆਂ ਨੇ "ਗੁਰੂ ਪੰਥ" ਦੇ ਪ੍ਰਤਿਨਿਧ ਹੋਣ ਦੀ ਹੈਸੀਅਤ ਵਿਚ ਇਸ ਹੱਕ ਦੀ ਲੋੜ ਅਨੁਸਾਰ ਵਰਤੋਂ ਵੀ ਕੀਤੀ।[1]

ਦੂਜੇ, 'ਆਪੇ ਗੁਰ ਚੇਲਾ' ਦੀ ਪਰੰਪਰਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਨਵੀਂ ਸਿਖਰ ਤੇ ਪਹੁੰਚਾ ਦਿੱਤਾ। ਗੁਰੂ ਅੰਗਦ ਸਾਹਿਬ ਨੂੰ ਗੁਰਤਾ ਬਖ਼ਸ਼ਣ ਮਗਰੋਂ ਗੁਰੂ ਨਾਨਕ ਦੇਵ ਜੀ ਨੇ ਆਪਣੀ ਰਹਿੰਦੀ ਉਮਰ ਉਹਨਾਂ ਦੇ ਦਰਬਾਰ ਵਿਚ ਸੇਵਕ ਬਣ ਕੇ ਗੁਜ਼ਾਰੀ। ਇਉਂ ਉਹਨਾਂ 'ਆਪੇ ਗੁਰ ਚੇਲਾ' ਦੀ ਪ੍ਰਥਾ ਦਾ ਆਰੰਭ ਕੀਤਾ। ਪਰ, ਬਾਬੇ ਦੀ ਸਾਰੀ ਸਿੱਖੀ ਸੇਵਕੀ ਵਿਚੋਂ ਕੇਵਲ ਇਕ ਲਹਿਣਾ ਹੀ ਗੁਰੂ ਬਣ ਸਕਿਆ। ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਨੂੰ ਸਮੁੱਚੇ ਪੰਥ ਦਾ ਪ੍ਰਤਿਨਿਧ ਪਰਵਾਨ ਕਰ, ਤੇ ਉਹਨਾਂ ਨੂੰ ਗੁਰਤਾ ਦੇ ਕੇ ਗੁਰਿਆਈ ਨੂੰ ਪੂਰੀ ਉੱਮਤ ਵਿਚ ਸੋਖ ਦਿੱਤਾ। ਇਉਂ ਗੁਰੂ ਕਾ ਪੰਥ ਆਪ 'ਗੁਰੂ ਪੰਥ' ਹੋ ਗਿਆ। ਪੂਰੀ ਉੱਮਤ ਨੂੰ ਤਿਲਕ ਲਗਾ ਕੇ ਸਤਿਗੁਰਾਂ ਨੇ ਸਮੂਹਕ ਅਧਿਆਤਮਕ ਚੇਤਨਾ ਦੀ ਸ੍ਰੇਸ਼ਟਤਾ ਸਥਾਪਨ ਕਰ ਦਿੱਤੀ।

ਇਸ ਨਾਲ ਪੰਥ ਭਵਿੱਖ-ਮੁਖੀ ਹੋ ਗਿਆ। ਆਪਣੇ ਮਾਮਲਿਆਂ ਲਈ ਉਸ ਨੂੰ ਭੂਤ ਪਾਸੋਂ ਅਗਵਾਈ ਲੈਣ ਦੀ ਲੋੜ ਨ ਰਹੀ। ਹੁਣ ਉਹ, ਸਮੁੱਚੀ ਅਧਿਆਤਮਕ ਚੇਤਨਾ ਨੂੰ ਸੁਹਿਰਦਤਾ ਨਾਲ ਚੁਣੇ ਪੰਜ ਪਿਆਰਿਆਂ ਵਿਚ ਕੇਂਦ੍ਰਿਤ ਕਰ ਕੇ ਗੁਰ-ਸ਼ਬਦ ਦੀ ਤਾਬਿਆ ਰਹਿ ਕੇ, ਕੋਈ ਵੀ ਗੁਰਮਤਾ ਕਰ ਸਕਣ ਦੇ ਸਮਰਥ ਹੋ ਗਿਆ।

---

1. ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਨੂੰ ਪੰਜਾਂ ਪਿਆਰਿਆਂ ਨੇ ਦਾਦੂ ਦੀ ਸਮਾਧ ਨੂੰ ਤੀਰ ਨਾਲ ਨਮਸਕਾਰ ਕਰਨ ਦੇ ਦੋਸ਼ ਕਾਰਨ 'ਗੁਰੂ ਖ਼ਾਲਸੇ' ਦੇ ਰੂਬਰੂ ਪੇਸ਼ ਹੋਣ ਦਾ ਆਦੇਸ਼ ਦਿੱਤਾ। ਪੇਸ਼ ਹੋਏ (ਗੁਰੂ) 'ਗੋਬਿੰਦ ਸਿੰਘ' ਨੂੰ ਦੋਸ਼ੀ ਠਹਿਰਾਇਆ ਗਿਆ ਤੇ ਤਨਖ਼ਾਹ ਲਾਈ ਗਈ, ਜੋ ਸਤਿਗੁਰਾਂ ਸ਼ੁਕਰਾਨੇ ਨਾਲ ਕਬੂਲ ਕੀਤੀ।

*—ਮੈਕਾਲਿਫ, ਸਿੱਖ ਰਿਲੀਜਨ, 1, 228*

ਇਵੇਂ ਹੀ ਚਮਕੌਰ ਦੀ ਗੜ੍ਹੀ ਵਿਚ ਵੀ ਪੰਜਾਂ ਪਿਆਰਿਆਂ ਨੇ ਇਸ ਹੱਕ ਦੀ ਵਰਤੋਂ ਕੀਤੀ, ਜਦੋਂ ਉਹਨਾਂ ਦਸਮ ਪਾਤਸ਼ਾਹ ਨੂੰ ਕਿਹਾ, "ਗੋਬਿੰਦ ਸਿੰਘ ਜੀ, ਖ਼ਾਲਸੇ ਦਾ ਹੁਕਮ ਹੈ, ਤੁਸੀਂ ਸ਼ਹੀਦੀ ਨਹੀਂ ਪਾਓਗੇ।" ਤਦ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਦੀਆਂ ਤਿੰਨ ਪਰਿਕਰਮਾਂ ਕੀਤੀਆਂ, ਆਪਣੀ ਕਲਗੀ ਤੇ ਸ਼ਸਤ੍ਰ ਉਹਨਾਂ ਨੂੰ ਭੇਟ ਕੀਤੇ ਤੇ ਕਿਹਾ, "ਮੈਂ ਸਰੀਰਕ ਰੂਪ ਵਿਚ ਤੁਹਾਨੂੰ ਗੁਰਿਆਈ ਦੇ ਰਿਹਾ ਹਾਂ।" ਫਿਰ 'ਗੁਰੂ ਖ਼ਾਲਸੇ' ਦਾ ਹੁਕਮ ਪਾਲ ਕੇ ਚਮਕੌਰ ਦੀ ਗੜ੍ਹੀ ਨੂੰ ਛੋੜ ਦਿੱਤਾ।

*—ਮੈਕਾਲਿਫ, ਸਿੱਖ ਰਿਲੀਜਨ, 1, 188*

ਸੀਸ ਭੇਟ ਕਰਨ ਵਾਲੇ ਪੰਜਾਂ ਪਿਆਰਿਆਂ ਦੀ ਮਹੱਤਾ, ਸ਼ੁਰੂ ਤੋਂ ਹੀ ਵੱਡੀ ਥਾਪ ਦਿੱਤੀ ਗਈ ਸੀ। ਕਲਗੀਧਰ ਜੀ ਦੇ ਵੇਲੇ ਹੀ ਜਦੋਂ ਦੇਗ ਵਰਤਦੀ ਸੀ ਤਾਂ ਪਹਿਲੋਂ ਪੰਜਾਂ ਪਿਆਰਿਆਂ ਨੂੰ ਵਰਤਾ ਕੇ ਫਿਰ ਹੀ ਬਾਕੀ ਸੰਗਤ ਵਿਚ ਵਰਤਾਈ ਜਾਂਦੀ ਸੀ। ਇਹਨਾਂ ਪੰਜਾਂ ਪਿਆਰਿਆਂ ਦੀ ਸਤਿਕਾਰ ਯੋਗ ਸਿਮਰਿਤੀ ਨੂੰ ਅੱਜ ਵੀ ਕੇਵਲ ਅਰਦਾਸ ਵਿਚ ਹੀ ਨਹੀਂ, ਅਰਦਾਸ ਤੇ ਮਗਰੋਂ ਦੇਗ ਵਰਤਾਉਣ ਵੇਲੇ ਵੀ ਅਭਿਨੰਦਨ ਦਿੱਤਾ ਜਾਂਦਾ ਹੈ।[1]

---

1 ਸੰਗਤ ਵਿਚ ਅੱਜ ਵੀ ਕਿਰਪਾਨ ਭੇਟ ਕਰਨ ਉਪਰੰਤ ਪਹਿਲਾਂ ਦੇਗ ਵਿਚੋਂ, ਸਤਿਕਾਰ ਵਜੋਂ, ਪੰਜਾਂ ਪਿਆਰਿਆਂ ਦੇ ਨਾਮ ਦੀ ਕੱਢ ਕੇ, ਜਾਂ ਤਾਂ ਸੰਗਤ ਵਿਚ ਬਿਰਾਜੇ ਪੰਜ ਅੰਮ੍ਰਿਤਧਾਰੀ ਗੁਰਮੁਖਾਂ ਨੂੰ ਵਰਤਾਈ ਜਾਂਦੀ ਹੈ, ਜਾਂ ਦੁਬਾਰੇ ਸਾਰੀ ਦੇਗ ਵਿਚ ਰਲਾ ਕੇ ਸਾਰੀ ਸੰਗਤ ਨੂੰ ਵਰਤਾ ਦਿੱਤੀ ਜਾਂਦੀ ਹੈ।

# ੧੬

## ਚਾਰ ਸਾਹਿਬਜ਼ਾਦੇ

ਸਿਖ ਪਰਿਭਾਸ਼ਾ ਵਿਚ ਸਾਹਿਬਜ਼ਾਦੇ ਗੁਰੂ-ਪੁੱਤਰਾਂ ਨੂੰ ਕਿਹਾ ਜਾਂਦਾ ਹੈ। ਸਤਿਗੁਰ ਦੀ ਵੰਸ਼ ਹੋਣ ਕਾਰਨ ਸਾਰੇ ਗੁਰੂ-ਪੁੱਤਰ ਸਾਡੇ ਸਤਿਕਾਰ ਦੇ ਹੱਕਦਾਰ ਹੋਣੇ ਚਾਹੀਦੇ ਸਨ। ਪਰ ਇਉਂ ਹੋਇਆ ਨਹੀਂ। ਜਿਨ੍ਹਾਂ 'ਪੁਤ੍ਰੀ ਕਉਲੁ ਨ ਪਾਲਿਓ'[1], ਉਹਨਾਂ ਨੂੰ ਸਤਿਗੁਰਾਂ ਆਪ ਫਿਟਕਾਰ ਦਿੱਤਾ। ਸਤਿਕਾਰ ਜੋਗ ਕੇਵਲ ਓਹਾ ਹੋਏ ਜੋ ਸਿੱਖੀ ਦੀ ਕਸਵੱਟੀ ਤੇ ਪੂਰੇ ਉਤਰੇ।

ਗੁਰੂ ਨਾਨਕ ਸਾਹਿਬ ਦੇ ਦੋ ਪੁੱਤਰ ਹੋਏ : ਬਾਬਾ ਸਿਰੀ ਚੰਦ ਤੇ ਬਾਬਾ ਲਖਮੀ ਦਾਸ। ਬਾਬਾ ਸਿਰੀ ਚੰਦ ਜੀ ਵਿਰੱਕਤ ਸਾਧੂ ਸਨ। ਉਹਨਾਂ 'ਉਦਾਸੀ' ਪੰਥ ਚਲਾਇਆ। ਪਰ ਉਦਾਸੀ ਦੀ ਰੀਤ 'ਗ੍ਰਹਸਤ ਮਾਹਿ ਉਦਾਸ' ਦੇ ਸਿਖ ਸਿੱਧਾਂਤ[2] ਦੇ ਪ੍ਰਤਿਕੂਲ ਹੋਣ ਕਾਰਨ ਗੁਰੂ ਬਾਬੇ ਦੀ ਨਜ਼ਰ ਵਿਚ ਮਨਜ਼ੂਰ ਨਹੀਂ ਸੀ ਹੋ ਸਕਦੀ। ਬਾਬਾ ਲਖਮੀ ਦਾਸ ਜੀ ਸੰਸਾਰੀ ਰੁਚੀ ਵਾਲੇ ਸਨ। ਇਸ ਲਈ ਉਹ ਵੀ ਪਰਵਾਨ ਨਹੀਂ ਸਨ। ਪਰਵਾਨ ਕੌਣ ਹੋਇਆ ? ਲਹਿਣਾ, ਜਿਸ ਨੂੰ ਬਾਬੇ ਨੇ ਆਪਣੇ ਅੰਗ ਲਗਾ ਕੇ ਗੁਰੂ ਅੰਗਦ ਦੇਵ ਕਰ ਦਿੱਤਾ। ਪਰ ਸਿਰੀ ਚੰਦ ਜੀ ਗੁਰਗੱਦੀ ਨੂੰ ਆਪਣਾ ਹੱਕ ਸਮਝਦੇ ਸਨ। ਉਹਨਾਂ ਬਿਰਾਦਰੀ ਇਕੱਠੀ ਕੀਤੀ। ਸੰਸਾਰੀ ਦ੍ਰਿਸ਼ਟੀ ਵਾਲੀ ਇਸ ਬਿਰਾਦਰੀ ਨੇ ਜਦੋਂ ਗੁਰੂ ਬਾਬੇ ਦੇ ਫ਼ੈਸਲੇ ਤੇ ਕਿੰਤੂ ਕੀਤਾ ਤਦ, ਕਹਿੰਦੇ ਹਨ, ਸਤਿਗੁਰਾਂ ਇਕ ਪੈਸਾ ਚੁਕਿਆ ਤੇ ਆਪਣੀ ਮੁੱਠ ਵਿਚ ਬੰਦ ਕਰ ਲਿਆ। ਫਿਰ ਉਹਨਾਂ ਸਿਰੀ ਚੰਦ ਜੀ ਨੂੰ ਪੁਛਿਆ, "ਸਿਰੀ ਚੰਦਾ! ਦੱਸ ਮੇਰੀ ਮੁੱਠੀ ਵਿਚ ਕੀ ਹੈ ?" ਉਹ ਕਹਿਣ ਲਗੇ, "ਪਿਤਾ ਜੀ ਤੁਹਾਡੀ ਮੁੱਠੀ ਵਿਚ ਇਕ ਪੈਸਾ ਹੈ।" ਫਿਰ ਉਹਨਾਂ ਲਖਮੀ ਦਾਸ ਜੀ ਨੂੰ ਪੁਛਿਆ। ਉਹ ਕਹਿਣ ਲੱਗੇ, "ਇਕ ਪੈਸਾ ਹੀ ਤਾਂ ਹੈ, ਹੋਰ ਕੀ ਹੈ ?" ਤਦ ਉਹਨਾਂ ਗੁਰੂ ਅੰਗਦ ਦੇਵ ਜੀ ਨੂੰ ਪੁਛਿਆ, "ਸਚੇ ਪਾਤਸ਼ਾਹ ਗੁਰੂ ਅੰਗਦ ਸਾਹਿਬ, ਤੁਸੀਂ ਦਸੋ ਮੇਰੀ ਮੁੱਠੀ ਵਿਚ ਕੀ ਹੈ ?" ਗੁਰੂ ਅੰਗਦ ਦੇਵ ਜੀ ਬੋਲੇ, "ਹੇ ਮੇਰੇ ਗੋਬਿੰਦ ਰੂਪ, ਮੇਰੀ ਸਮਰਥਾ ਨਹੀਂ ਕਿ ਮੈਂ ਦੱਸ ਸਕਾਂ ਆਪ ਦੀ ਮੁੱਠੀ ਵਿਚ ਕੀ ਹੈ। ਤੁਹਾਡੀ ਮੁੱਠੀ ਵਿਚ ਨੌਂ ਨਿਧੀਆਂ, ਅਠਾਰਾਂ ਸਿੱਧੀਆਂ ਹਨ। ਤੁਹਾਡੀ ਮੁੱਠੀ ਵਿਚ ਗਿਆਨ ਹੈ, ਕਰਮ ਹੈ। ਤੁਹਾਡੀ ਮੁੱਠੀ ਵਿਚ ਪਰਮਾਤਮਾ ਹੈ। ਤੁਹਾਡੀ ਮੁੱਠੀ ਵਿਚ ਸਾਰਾ

---

1. ਰਾਮਕਲੀ ਵਾਰ : ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ।(967/4)
2. ਵੇਈਂ ਨਦੀ ਵਾਲੇ ਸਾਕੇ ਦੌਰਾਨ ਅਕਾਲ ਪੁਰਖ ਨੇ ਗੁਰੂ ਬਾਬੇ ਨੂੰ ਇਉਂ ਆਦੇਸ਼ ਦਿੱਤਾ ਸੀ : "ਨਾਨਕ ਜਾ! ਮੈਂ ਸੰਸਾਰ ਵਿਚ ਤੇਰਾ ਇਕ ਪੰਥ ਕੀਤਾ। ਉਦਾਸੀ ਕਰਣੇ ਨਾਹੀਂ। ਗ੍ਰਹਸਤ ਵਿਚ ਬੈਰਾਗੀ ਕਰਣੇ।"

ਸੰਸਾਰ ਹੈ।" ਤਦ ਗੁਰੂ ਬਾਬੇ ਨੇ ਸਮੱਸਤ ਜੁੜੀ ਬਿਰਾਦਰੀ ਨੂੰ ਆਖਿਆ, "ਵੇਖਿਆ ਜੇ, ਮੇਰੇ ਪੁੱਤਰਾਂ ਨੂੰ ਇਕ ਪੈਸੇ ਤੋਂ ਅੱਗੇ ਕੁਝ ਨਹੀਂ ਦਿਸਿਆ। ਗੁਰਿਆਈ ਤਾਂ ਗੁਰੂ ਅੰਗਦ ਸਾਹਿਬ ਵਾਲੀ ਦ੍ਰਿਸ਼ਟੀ ਵਾਲੇ ਦਾ ਹੀ ਹੱਕ ਹੋ ਸਕਦੀ ਹੈ। ਸੋ ਉਹਨਾਂ ਪ੍ਰਾਪਤ ਕਰ ਲਈ।" ਸਾਹਿਬਜ਼ਾਦੇ ਵਾਂਞੇ ਰਹਿ ਗਏ।

ਗੁਰੂ ਅੰਗਦ ਸਾਹਿਬ ਦੇ ਦੋ ਸਾਂਹਿਬਜ਼ਾਦੇ ਸਨ : ਸ੍ਰੀ ਦਾਸੂ ਜੀ ਤੇ ਸ੍ਰੀ ਦਾਤੂ ਜੀ। ਉਹ ਵੀ ਸਿੱਖੀ ਦੀ ਕਸਵੱਟੀ ਤੇ ਪੂਰੇ ਨ ਉਤਰ ਸਕੇ। ਗੁਰੂ ਅਮਰਦਾਸ ਜੀ ਗੁਰੂ ਥਾਪ ਦਿੱਤੇ ਗਏ। ਤਦ ਦਾਤੂ ਜੀ ਨੇ ਭਰੇ ਦਰਬਾਰ ਵਿਚ ਆ ਕੇ ਬਿਰਧ ਗੁਰੂ ਅਮਰਦਾਸ ਜੀ ਨੂੰ ਲੱਤ ਕੱਢ ਮਾਰੀ। ਗੁਰੂ ਅਮਰਦਾਸ ਜੀ ਨੇ ਅੱਗੋਂ ਉਹਨਾਂ ਦੇ ਚਰਨ ਘੁੱਟਣੇ ਸ਼ੁਰੂ ਕਰ ਦਿੱਤੇ ਤੇ ਕਿਹਾ, "ਮੈਨੂੰ ਖਿਮਾ ਕਰ ਦੇਣਾ, ਮੇਰੀਆਂ ਬੁੱਢੀਆਂ ਹੱਡੀਆਂ ਕਾਰਨ ਤੁਹਾਡੇ ਕੋਮਲ ਚਰਨਾਂ ਨੂੰ ਸੱਟ ਵੱਜੀ ਹੋਵੇਗੀ।"

ਗੁਰੂ ਅਮਰਦਾਸ ਸਾਹਿਬ ਦੇ ਵੀ ਦੋ ਸਾਹਿਬਜ਼ਾਦੇ ਸਨ : ਮੋਹਰੀ ਜੀ ਤੇ ਮੋਹਨ ਜੀ। ਇਹ ਵੀ ਨਜ਼ਰ-ਅੰਦਾਜ਼ ਹੋਏ ਤੇ ਗੁਰਗੱਦੀ ਜੇਠਾ ਜੀ (ਸ੍ਰੀ ਰਾਮਦਾਸ ਜੀ) ਨੂੰ ਮਿਲੀ। ਗੁਰਿਆਈ ਦੇਣ ਮਗਰੋਂ ਗੁਰੂ ਅਮਰਦਾਸ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਗੁਰੂ ਰਾਮਦਾਸ ਜੀ ਨੂੰ ਨਮਸਕਾਰ ਕਰਨ ਦਾ ਆਦੇਸ਼ ਦਿੱਤਾ। ਮੋਹਰੀ ਜੀ ਤਾਂ ਪੈਰੀਂ ਪੈ ਗਏ[1], ਪਰ ਮੋਹਨ ਜੀ ਨੇ ਰੋਸ ਪਰਗਟ ਕਰਦਿਆਂ ਆਖਿਆ, "ਗੁਰਗੱਦੀ ਰਾਮਦਾਸ ਦਾ ਹੱਕ ਨਹੀਂ, ਉਹ ਜਵਾਈ ਹੈ। ਮੈਂ ਤੁਹਾਡਾ ਬੇਟਾ ਹਾਂ, ਹੱਕ ਮੇਰਾ ਹੈ।" ਗੁਰੂ ਅਮਰਦਾਸ ਜੀ ਨੇ ਉੱਤਰ ਦਿੱਤਾ, "ਇਸ ਗੱਦੀ ਤੇ ਕਿਸੇ ਦਾ ਦਾਅਵਾ ਨਹੀਂ। ਇਹ ਸਚਖੰਡ ਦੀ ਹੁੰਡੀ ਹੈ। ਇਸ ਉਤੇ ਜਿਸ ਦਾ ਹੱਕ ਸੀ ਉਸ ਨੇ ਇਸ ਨੂੰ ਪਾ ਲਿਆ ਹੈ।"

ਗੁਰੂ ਰਾਮਦਾਸ ਜੀ ਦੇ ਤਿੰਨ ਸਾਹਿਬਜ਼ਾਦੇ ਹੋਏ : ਪ੍ਰਿਥੀ ਚੰਦ ਜੀ, ਮਹਾਦੇਵ ਜੀ ਤੇ ਅਰਜਨ ਦੇਵ ਜੀ। ਪ੍ਰਿਥੀ ਚੰਦ ਜੀ ਦੁਨੀਆਦਾਰ ਸਨ, ਮਹਾਦੇਵ ਜੀ ਵਿਰੱਕਤ ਤੇ ਅਰਜਨ ਦੇਵ ਜੀ ਆਗਿਆਕਾਰ। ਸਿਹਾਰੀ ਮਲ ਜੀ ਦੇ ਬੇਟੇ ਦੀ ਸ਼ਾਦੀ ਵਿਚ ਸ਼ਾਮਲ ਹੋਣ ਲਈ ਗੁਰੂ ਰਾਮਦਾਸ ਜੀ ਨੇ ਆਪਣੀ ਥਾਂ ਕਿਸੇ ਬੇਟੇ ਨੂੰ ਘੱਲਣ ਦਾ ਸੰਕਲਪ ਬਣਾਇਆ ਤਾਂ ਪ੍ਰਿਥੀ ਚੰਦ ਕਹਿਣ ਲੱਗੇ, "ਪਿਤਾ ਜੀ, ਤੁਹਾਨੂੰ ਪਤਾ ਹੈ ਸਾਰਾ ਹਿਸਾਬ ਕਿਤਾਬ ਤੇ ਲੰਗਰ ਦਾ ਇੰਤਜ਼ਾਮ ਆਦਿ ਮੈਂ ਸੰਭਾਲਿਆ ਹੋਇਆ ਹੈ। ਮੈਂ ਚਲਾ ਗਿਆ ਤਾਂ ਤੁਹਾਨੂੰ ਮੁਸ਼ਕਲ ਹੋਵੇਗੀ। ਚੰਗਾ ਹੋਵੇ ਤੁਸੀਂ ਹੋਰ ਕਿਸੇ ਨੂੰ ਘੱਲ ਦਿਓ।" ਜਦੋਂ ਮਹਾਦੇਵ ਜੀ ਨੂੰ ਪੁਛਿਆ ਤਾਂ ਉਹ ਬੋਲੇ, "ਮੇਰਾ ਕਿਸੇ ਨਾਲ ਕੋਈ ਰਿਸ਼ਤਾ ਨਹੀਂ ਰਹਿ ਗਿਆ। ਮੈਂ ਕਿਸੇ ਸ਼ਾਦੀ ਤੇ ਨਹੀਂ ਜਾਣਾ।" ਜਦ ਸ੍ਰੀ ਅਰਜਨ ਦੇਵ ਜੀ ਨੂੰ ਪੁਛਿਆ ਤਾਂ ਉਹ 'ਸਤਿ ਬਚਨ' ਆਖ ਕੇ ਤੁਰਤ ਤਿਆਰ ਹੋ ਗਏ। ਬਚਨ-ਪਾਲਕ ਅਰਜਨ ਦੇਵ ਜੀ ਗੁਰ-ਗੱਦੀ ਦੇ ਮਾਲਕ ਹੋ ਗਏ। ਪਰ, ਅਭਿਮਾਨ-ਮੁੱਠੇ ਪ੍ਰਿਥੀ ਚੰਦ ਜੀ ਸਾੜੇ ਦੀ ਅੱਗ ਵਿਚ ਜਲਣ ਲੱਗੇ। ਉਹਨਾਂ ਕਈ ਢੰਗਾਂ ਨਾਲ ਗੁਰੂ ਅਰਜਨ ਦੇਵ ਜੀ ਨੂੰ ਦੁਖ ਪੁਚਾਉਣ ਦੇ ਜਤਨ ਕੀਤੇ, ਪਰ ਸ਼ਾਂਤੀ ਦੇ ਪੁੰਜ ਗੁਰੂ ਜੀ ਨੇ ਕਦੇ ਮੱਥੇ ਤੇ ਵੱਟ ਨ ਪਾਇਆ।

ਗੁਰੂ ਅਰਜਨ ਦੇਵ ਜੀ ਦੇ ਇਕੋ ਹੀ ਸਾਹਿਬਜ਼ਾਦੇ ਸ੍ਰੀ ਹਰਿ ਗੋਬਿੰਦ ਜੀ ਹੋਏ, ਤੇ

---

1. ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ।

*—ਰਾਮਕਲੀ ਸਦੁ, ਸੁੰਦਰ (924/2)*

ਉਹ ਗੁਰਗੱਦੀ ਦੇ ਮਾਲਕ ਥਾਪੇ ਗਏ। ਉਹਨਾਂ ਦੇ ਅੱਗੋਂ ਪੰਜ ਸਾਹਿਬਜ਼ਾਦੇ ਹੋਏ : ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮਲ ਜੀ, ਬਾਬਾ ਅਣੀ ਰਾਏ ਜੀ, ਬਾਬਾ ਤਿਆਗ ਮਲ ਜੀ, ਤੇ ਬਾਬਾ ਅਟੱਲ ਰਾਏ ਜੀ। ਬਾਬਾ ਗੁਰਦਿੱਤਾ ਜੀ ਉਦਾਸੀ ਹੋ ਗਏ।[1] ਬਾਬਾ ਸੂਰਜ ਮਲ ਤੇ ਅਣੀ ਰਾਏ ਜੀ ਦੁਨੀਆਵੀ ਰੁਚੀਆਂ ਵਾਲੇ ਨਿਕਲੇ। ਬਾਬਾ ਅਟੱਲ ਰਾਏ ਜੀ ਛੋਟੀ ਉਮਰ ਵਿਚ ਹੀ ਆਪਣੇ ਮੋਏ ਹੋਏ ਆੜੀ ਨੂੰ ਮੁੜ ਜਿਵਾਲਣ ਦੀ ਕਰਾਮਾਤ ਕਰਨ ਕਰਕੇ ਪਿਤਾ ਗੁਰੂ ਦੇ ਰੋਸ ਦਾ ਕਾਰਨ ਬਣੇ ਤੇ ਪ੍ਰਾਣ ਤਿਆਗ ਗਏ। ਬਾਬਾ ਤਿਆਗ ਮੱਲ ਜੀ, ਜਿਨ੍ਹਾਂ ਨੂੰ ਜੰਗ ਵਿਚ ਜੌਹਰ ਦਿਖਾਣ ਪੁਰ ਗੁਰੂ ਹਰਿ ਗੋਬਿੰਦ ਜੀ ਨੇ ਪ੍ਰਸੰਨ ਹੋ ਕੇ 'ਤੇਗ਼ ਬਹਾਦਰ' ਦਾ ਖ਼ਿਤਾਬ ਦਿੱਤਾ, ਬਾਦ ਵਿਚ ਨੌਵੇਂ ਗੁਰੂ ਹੋਏ। ਪਰ, ਗੁਰੂ ਹਰਿ ਗੋਬਿੰਦ ਸਾਹਿਬ ਤੋਂ ਬਾਦ ਗੁਰਗੱਦੀ ਉਹਨਾਂ ਦੇ ਪੋਤੇ (ਬਾਬਾ ਗੁਰਦਿੱਤਾ ਜੀ ਦੇ ਸਪੁੱਤਰ) ਸ੍ਰੀ ਹਰਿ ਰਾਇ ਜੀ ਨੂੰ ਮਿਲੀ।

ਗੁਰੂ ਹਰਿ ਰਾਇ ਜੀ ਦੇ ਦੋ ਸਾਹਿਬਜ਼ਾਦੇ ਹੋਏ : ਬਾਬਾ ਰਾਮ ਰਾਇ ਜੀ ਤੇ ਸ੍ਰੀ ਹਰਿਕ੍ਰਿਸ਼ਨ ਜੀ। ਬਾਬਾ ਰਾਮ ਰਾਇ ਜੀ ਕਰਣੀ ਵਾਲੇ ਸਨ, ਪਰ ਬਾਦਸ਼ਾਹ ਔਰੰਗਜ਼ੇਬ ਦੀ ਖ਼ੁਸ਼ਨੂਦੀ ਹਾਸਲ ਕਰਨ ਹਿਤ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਕ ਬਦਲ ਬੈਠੇ, ਜਿਸ ਪੁਰ ਗੁਰੂ ਹਰਿ ਰਾਇ ਜੀ ਨੇ ਉਹਨਾਂ ਨੂੰ ਕਦੇ ਮੂੰਹ ਨ ਲਾਉਣ ਦਾ ਫ਼ੈਸਲਾ ਕਰ ਲਿਆ। ਗੁਰਗੱਦੀ, ਧੀਰਮਲ ਦੀ ਈਰਖਾ ਦੇ ਬਾਵਜੂਦ ਪੰਜ ਸਾਲ ਦੇ ਬਾਲਕ ਗੁਰੂ ਹਰਿਕ੍ਰਿਸ਼ਨ ਜੀ ਨੂੰ ਪ੍ਰਾਪਤ ਹੋਈ, ਜਿਨ੍ਹਾਂ ਆਪਣਾ ਜਾ-ਨਸ਼ੀਨ 'ਬਾਬੇ ਬਕਾਲੇ' ਦੇ ਸੰਕੇਤ ਨਾਲ ਗੁਰੂ ਤੇਗ਼ ਬਹਾਦਰ ਨੂੰ ਸਥਾਪਤ ਕੀਤਾ।

ਗੁਰੂ ਤੇਗ਼ ਬਹਾਦਰ ਜੀ ਦੇ ਇਕੋ ਇਕ ਸਾਹਿਬਜ਼ਾਦੇ ਗੋਬਿੰਦ ਰਾਏ ਜੀ ਹੋਏ, ਜੋ ਪੰਥ ਦੇ ਵਾਲੀ, ਦਸਮੇਸ਼ ਪਿਤਾ, ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਪ੍ਰਸਿੱਧ ਹੋਏ। ਅੱਗੋਂ ਉਹਨਾਂ ਦੇ ਚਾਰ ਸਾਹਿਬਜ਼ਾਦੇ ਹੋਏ : ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ[2] ਤੇ ਬਾਬਾ ਫ਼ਤਹ

---

1. ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦੇ ਤੇ ਉਦਾਸੀ ਸੰਪ੍ਰਦਾਇ ਦੇ ਮੋਢੀ ਬਾਬਾ ਸਿਰੀ ਚੰਦ ਜੀ ਇਕ ਵਾਰ ਗੁਰੂ ਹਰਿ ਗੋਬਿੰਦ ਸਾਹਿਬ ਦੇ ਦਰਸ਼ਨਾਂ ਨੂੰ ਆਏ। ਉਥੇ ਉਹ ਬਾਬਾ ਗੁਰਦਿੱਤਾ ਜੀ ਨੂੰ ਵੇਖ ਕੇ ਬੜੇ ਪ੍ਰਭਾਵਿਤ ਹੋਏ, ਕਿਉਂਕਿ ਉਹਨਾਂ ਦਾ ਚਿਹਰਾ ਗੁਰੂ ਨਾਨਕ ਦੇਵ ਜੀ ਨਾਲ ਬਹੁਤ ਮਿਲਦਾ ਸੀ। ਉਹਨਾਂ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਕਿਹਾ, "ਆਪਣਾ ਵੱਡਾ ਪੁੱਤਰ ਸਾਡੀ ਝੋਲੀ ਪਾ ਦਿਉ।" ਗੁਰੂ ਜੀ ਨੇ ਖਿੜੇ ਮੱਥੇ ਇਹ ਗੱਲ ਕਬੂਲ ਕਰ ਲਈ। ਬਾਬਾ ਸਿਰੀ ਚੰਦ ਜੀ ਬੋਲੇ, "ਗੁਰਗੱਦੀ ਤਾਂ ਪਹਿਲੋਂ ਹੀ ਤੁਸਾਂ ਲੈ ਲਈ ਸੀ। ਸਾਡੇ ਪਾਸ ਤਾਂ ਤਿਆਗ ਤੇ ਤੱਪ ਹੀ ਰਹਿ ਗਿਆ ਸੀ। ਉਹ ਵੀ ਅੱਜ ਅਸਾਂ ਤੁਹਾਡੇ ਪੁੱਤਰ ਦੀ ਝੋਲੀ ਪਾ ਦਿੱਤਾ।" ਇਉਂ ਉਦਾਸੀ ਸੰਪ੍ਰਦਾਇ ਸਾਰਾ ਵਿਰੋਧ ਤਿਆਗ ਕੇ ਫਿਰ ਗੁਰੂ ਘਰ ਨਾਲ ਆਣ ਮਿਲੀ। ਘਲੂਘਾਰਿਆਂ ਵੇਲੇ ਉਦਾਸੀਆਂ ਨੇ ਸਿਖ-ਗੁਰਦੁਆਰਿਆਂ ਦੀ ਸੇਵਾ-ਸੰਭਾਲ ਕਰ ਕੇ ਖ਼ਾਲਸਾ ਪੰਥ ਦੀ ਵੱਡੀ ਸੇਵਾ ਕੀਤੀ।
2. 1699 ਦੀ ਵਿਸਾਖੀ ਨੂੰ ਵਡੇ ਦੋ ਸਾਹਿਬਜ਼ਾਦਿਆਂ ਬਾਬਾ ਅਜੀਤ ਸਿੰਘ ਤੇ ਜੁਝਾਰ ਸਿੰਘ ਨੇ 14 ਤੇ 10 ਸਾਲ ਦੀ ਉਮਰ ਵਿਚ ਅੰਮ੍ਰਿਤ ਪਾਨ ਕਰਨਾ ਸੀ। ਤਦ ਮਾਤਾ ਗੁਜਰੀ ਜੀ ਨੇ ਬਾਬਾ ਜ਼ੋਰਾਵਰ ਸਿੰਘ ਨੂੰ ਵੀ ਅੰਮ੍ਰਿਤ ਪਾਨ ਕਰਨ ਲਈ ਤਿਆਰ ਕੀਤਾ। ਇਸ ਪਰ ਮਾਤਾ ਸੁੰਦਰੀ ਜੀ ਕਹਿਣ ਲੱਗੇ, "ਇਹ ਅਜੇ ਛੋਟਾ ਹੈ।" ਤਾਂ ਮਾਤਾ ਗੁਜਰੀ ਜੀ ਨੇ ਕਿਹਾ, "ਇਹ ਬੜੀ ਵੱਡੀ ਆਤਮਕ ਅਵਸਥਾ ਦਾ ਸੁਆਮੀ ਹੈ। ਇਹ ਛੋਟਾ ਨਹੀਂ, ਇਹ ਬਾਬਾ ਹੈ।" ਤਦ ਚਾਰ ਸਾਲ ਦੇ ਜ਼ੋਰਾਵਰ ਸਿੰਘ ਨੇ ਵੀ ਅੰਮ੍ਰਿਤ ਪਾਨ ਕੀਤਾ।

ਸਿੰਘ।[1] ਇਹ ਚਾਰੇ ਸਾਹਿਬਜ਼ਾਦੇ ਬੜੀ ਅਦੁੱਤੀ ਪ੍ਰਤਿਭਾ ਦੇ ਮਾਲਕ ਸਨ। ਉਹਨਾਂ ਪੰਥਕ ਆਨ ਤੇ ਸ਼ਾਨ ਹਿਤ ਬੇਮਿਸਾਲ ਸ਼ਹਾਦਤਾਂ ਦਿੱਤੀਆਂ। ਇਹਨਾਂ ਨੂੰ ਹੀ ਸਾਰਾ ਪੰਥ ਨਿੱਤ ਅਰਦਾਸ ਵਿਚ ਸ਼ਰਧਾ ਤੇ ਵੈਰਾਗ ਭਰੇ ਮਨ ਨਾਲ ਚੇਤੇ ਕਰਦਾ ਹੈ।

ਅਨੰਦਪੁਰ ਸਾਹਿਬ ਦਾ ਕਿਲ੍ਹਾ ਛੋੜਨ ਮਗਰੋਂ, ਸਰਸਾ ਨਦੀ ਪਾਰ ਕਰਦਿਆਂ ਵਡੇ ਦੋ ਸਾਹਿਬਜ਼ਾਦੇ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਰਹੇ ਤੇ ਚਮਕੌਰ ਦੀ ਗੜ੍ਹੀ ਵਿਚ ਪਹੁੰਚ ਗਏ। ਛੋਟੇ ਦੋ ਸਾਹਿਬਜ਼ਾਦੇ ਮਾਤਾ ਗੁਜਰੀ ਜੀ ਸਣੇ ਗੁਰੂ ਸਾਹਿਬ ਨਾਲੋਂ ਵਿਛੜ ਗਏ ਤੇ ਗੰਗੂ ਰਸੋਈਏ ਦੇ ਧ੍ਰੋਹ ਕਾਰਨ ਮੁਗ਼ਲ ਹਾਕਮਾਂ ਦੇ ਹੱਥ ਆ ਗਏ ਤੇ ਸਰਹਿੰਦ ਦੇ ਬੁਰਜ ਵਿਚ ਕੈਦ ਕਰ ਦਿੱਤੇ ਗਏ। ਸਾਹਿਬਜ਼ਾਦਿਆਂ ਦੀਆਂ ਦੋਨਾਂ ਜੋੜੀਆਂ ਦੇ ਸ਼ਹੀਦੀ-ਬਿਰਤਾਂਤ ਬੜੇ ਰੋਮਾਂਚਕ ਹਨ।

ਚਮਕੌਰ ਦੀ ਗੜ੍ਹੀ ਵਿਚ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਨਾਲ ਦੇ ਚਾਲੀ ਸਿੰਘਾਂ ਨੂੰ ਦਸ ਲਖ ਫ਼ੌਜ ਨੇ ਘੇਰ ਲਿਆ ਸੀ।[2] ਸਿੱਖਾਂ ਨੇ ਗੁਰੂ ਜੀ ਨੂੰ ਕਿਹਾ, "ਅਸੀਂ ਸਾਰੇ ਸ਼ਹੀਦੀ ਪਾ ਜਾਵਾਂਗੇ, ਤੁਸੀਂ ਸਾਹਿਬਜ਼ਾਦਿਆਂ ਨੂੰ ਲੈ ਕੇ ਨਿਕਲ ਜਾਓ।" ਗੁਰੂ ਜੀ ਨੇ ਅੱਗੋਂ ਕਿਹਾ, "ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ ? ਤੁਸੀਂ ਸਾਰੇ ਮੇਰੇ ਸਾਹਿਬਜ਼ਾਦੇ ਹੋ!" ਤਦ, ਕਹਿੰਦੇ ਹਨ, ਸਾਹਿਬਜ਼ਾਦਾ ਅਜੀਤ ਸਿੰਘ ਜੀ (ਉਮਰ 18 ਵਰ੍ਹੇ) ਉਠੇ ਤੇ ਗੁਰੂ ਜੀ ਪਾਸੋਂ ਗੜ੍ਹੀ ਤੋਂ ਬਾਹਰ ਜਾ ਕੇ ਦੁਸ਼ਮਨ ਨਾਲ ਜੂਝਣ ਦੀ ਆਗਿਆ ਮੰਗੀ।[3] ਗੁਰੂ ਜੀ ਨੇ ਪ੍ਰਸੰਨ ਹੋ ਕੇ ਤੇ ਪੰਜ ਸਿੰਘ ਨਾਲ ਦੇ ਕੇ ਵਿਦਾ ਕੀਤਾ। ਬਾਬਾ ਅਜੀਤ ਸਿੰਘ ਮੈਦਾਨੇ ਜੰਗ ਵਿਚ ਕੁੱਦ ਪਏ, ਤੇ ਗੁਰੂ ਗੋਬਿੰਦ ਸਿੰਘ ਜੀ ਉੱਚੇ ਬੈਠ ਕੇ ਉਹਨਾਂ ਦੀ ਸੂਰਮਗਤੀ ਦੇ ਜੌਹਰ ਵੇਖ ਵੇਖ ਪ੍ਰਸੰਨ ਹੋਣ ਲਗੇ। ਬਾਬਾ ਅਜੀਤ ਸਿੰਘ ਨੇ ਮੁਗ਼ਲ ਫ਼ੌਜਾਂ ਦੇ ਬੜੇ ਆਹੂ ਲਾਹੇ। ਕਵੀ ਸੈਨਾਪਤੀ ਲਿਖਦਾ ਹੈ ਕਿ ਵੈਰੀ ਸਾਹਿਬਜ਼ਾਦੇ ਹੱਥੋਂ ਮਰਦਿਆਂ "ਅਰੇ ਖ਼ੁਦਾਇ! ਅਰੇ ਖ਼ੁਦਾਇ!" ਕੂਕਦੇ ਸਨ। ਅੰਤ, ਜਦ ਉਸ ਦੇ ਸਾਰੇ ਤੀਰ ਖ਼ਤਮ ਹੋ ਗਏ ਤਾਂ ਇਕ ਬਰਛਾ ਉਸ ਦੇ ਸਿਰ ਵਿਚ ਆ ਕੇ ਵੱਜਾ ਤੇ ਉਹ ਦੁਸ਼ਮਨਾਂ

---

1. ਇਕ ਵੇਰਾਂ ਸਾਹਿਬਜ਼ਾਦੇ ਖੇਡ ਰਹੇ ਸਨ। ਬਾਬਾ ਫ਼ਤਹ ਸਿੰਘ, ਜੋ ਉਸ ਵੇਲੇ ਤਿੰਨ ਕੁ ਸਾਲ ਦੇ ਸਨ, ਉਹ ਵੀ ਨਾਲ ਖੇਡਣ ਆ ਗਏ। ਭਰਾਵਾਂ ਆਖਿਆ, "ਤੁਸੀਂ ਨਹੀਂ ਖੇਡ ਸਕਦੇ, ਤੁਸੀਂ ਛੋਟੇ ਹੋ।" ਤਦ ਬਾਬਾ ਫ਼ਤਹ ਸਿੰਘ ਅੰਦਰ ਚਲੇ ਗਏ। ਆਪਣੇ ਸੀਸ ਉਪਰ ਪਹਿਲਾਂ ਇਕ ਦੁਮਾਲਾ ਸਜਾਇਆ, ਫਿਰ ਦੂਜਾ, ਫਿਰ ਤੀਜਾ.... ਤੇ ਆਪਣਾ ਕੱਦ ਇਹਨਾਂ ਦੁਮਾਲਿਆਂ ਸਦਕਾ ਆਪਣੇ ਵੀਰਾਂ ਤੋਂ ਉੱਚਾ ਕਰ ਲਿਆ। ਫਿਰ ਆ ਕੇ ਕਹਿਣ ਲੱਗੇ, "ਹੁਣ ਤਾਂ ਮੈਂ ਵੱਡਾ ਹੋ ਗਿਆ ਹਾਂ ਨਾ, ਹੁਣ ਤਾਂ ਖੇਡ ਸਕਦਾ ਹਾਂ ?" ਗੁਰੂ ਗੋਬਿੰਦ ਸਿੰਘ ਜੀ, ਜੋ ਸਭ ਕੁਝ ਵੇਖ ਰਹੇ ਸਨ, ਬੜੇ ਪ੍ਰਭਾਵਿਤ ਹੋਏ। ਸਾਹਿਬਜ਼ਾਦਾ ਫ਼ਤਹ ਸਿੰਘ ਨੂੰ ਗੋਦ ਵਿਚ ਲਿਆ ਤੇ ਭਰੀ ਸੰਗਤ ਵਿਚ ਐਲਾਨ ਕੀਤਾ, "ਬਾਬਾ ਫ਼ਤਹ ਸਿੰਘ ਦੀ ਤਾਬਿਆ, ਇਸ ਬਾਣੇ ਵਾਲਾ ਨਿਹੰਗ ਸਿੰਘਾਂ ਦਾ ਪੰਥ ਕਰਦਾ ਹਾਂ। ਇਹ ਅਕਾਲੀ ਜਥਾ ਹੋਵੇਗਾ, ਜੋ ਕਿਸੇ ਅੱਗੇ ਨਹੀਂ ਝੁਕੇਗਾ।" ਫਿਰ ਸੰਗਤ ਵਿਚੋਂ ਪੰਜਾਂ ਸਿੰਘਾਂ ਭਾ: ਉਦੈ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ ਤੇ ਸੁਲੱਖਣ ਸਿੰਘ ਨੂੰ ਨਵੇਂ ਨੀਲੇ ਬਾਣਿਆਂ ਵਿਚ ਸਜਾ ਕੇ ਬਾਬਾ ਫ਼ਤਹ ਸਿੰਘ ਦਾ ਨਿਹੰਗ ਜਥਾ ਕਾਇਮ ਕੀਤਾ। ਇਹ ਜਥਾ ਸੰਨ 1704 ਵਿਚ ਸਥਾਪਤ ਹੋਇਆ।

*(ਭਾਈ ਕਾਨ੍ਹ ਸਿੰਘ: ਮਹਾਨ ਕੋਸ਼)*

2. ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਖ ਬਰਾਇਦ ਬਰੋ ਬੇਖ਼ਬਰ।੧੯। —*ਜ਼ਫ਼ਰਨਾਮਾ*

3. ਇਸ ਤੋਂ ਪਹਿਲਾਂ ਵੀ ਅਨੰਦਪੁਰ ਸਾਹਿਬ ਦੀਆਂ ਦੋ ਲੜਾਈਆਂ ਵਿਚ ਬਾਬਾ ਅਜੀਤ ਸਿੰਘ ਆਪਣੀ ਵੀਰਤਾ ਦੇ ਜੌਹਰ ਦਿਖਾ ਚੁਕੇ ਸਨ।

ਦੇ ਘੇਰੇ ਵਿਚ ਸ਼ਹੀਦ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਫ਼ਤਹ ਦਾ ਜੈਕਾਰਾ ਗਜਾਇਆ ਤੇ ਕਿਹਾ, "ਹੇ ਅਕਾਲ ਪੁਰਖ, ਤੇਰੀ ਅਮਾਨਤ ਅਦਾ ਹੋਈ ਹੈ।"

ਵਕਤ ਦੀ ਨਜ਼ਾਕਤ ਸਮਝ ਕੇ, ਤਦ, ਸਾਹਿਬਜ਼ਾਦਾ ਜੁਝਾਰ ਸਿੰਘ (ਉਮਰ 14 ਸਾਲ) ਪਿਤਾ ਜੀ ਦੀ ਆਗਿਆ ਲੈ ਕੇ, ਆਪਣੇ ਵੱਡੇ ਵੀਰ ਦੀ ਤਰ੍ਹਾਂ, ਰਣ-ਤੱਤੇ ਦੀ ਬਲਦੀ ਅੱਗ ਵਿਚ ਜਾ ਕੁੱਦੇ।[1] ਜਿਤਨਾ ਚਿਰ ਦਿਨ ਰਿਹਾ, ਉਹ ਜਾਨ ਤੋੜ ਕੇ ਲੜੇ ਤੇ ਵੈਰੀ ਦਲ ਨੂੰ ਆਪਣੀ ਸੂਰਮਤਾਈ ਵਲੋਂ ਕਾਇਲ ਕਰਦੇ ਰਹੇ। ਜਦ ਸੂਰਜ ਡੁੱਬ ਰਿਹਾ ਸੀ, ਬਾਬਾ ਜੁਝਾਰ ਸਿੰਘ ਵੀ ਸ਼ਹੀਦੀ ਪ੍ਰਾਪਤ ਕਰ ਗਏ।

ਦੋਵੇਂ ਵੱਡੇ ਸਾਹਿਬਜ਼ਾਦੇ, ਇਸ ਤਰ੍ਹਾਂ, ਚਮਕੌਰ ਦੀ ਜੰਗ ਵਿਚ ਜੂਝ ਕੇ, ਵੀਰ-ਗਤੀ ਨੂੰ ਪ੍ਰਾਪਤ ਹੋਏ। ਇੰਜ ਲਗਦਾ ਹੈ ਜਿਵੇਂ ਉਹਨਾਂ ਦੀ ਇਹ ਅਰਦਾਸ ਪੂਰੀ ਹੋਈ ਹੋਵੇ :

**ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ।**

*—ਦਸਮ ਗ੍ਰੰਥ, ਉਕਤਿ ੨੩੧-੪*

ਉਧਰ, ਮਾਤਾ ਗੁਜਰੀ ਜੀ ਸਣੇ, ਛੋਟੇ ਸਾਹਿਬਜ਼ਾਦਿਆਂ ਨੂੰ ਵਜ਼ੀਰ ਖ਼ਾਨ ਨੇ ਸਰਹਿੰਦ ਦੇ ਬੁਰਜ ਵਿਚ ਕੈਦ ਕਰ ਦਿੱਤਾ ਸੀ। ਸਾਹਿਬਜ਼ਾਦਿਆਂ ਨੂੰ ਅਗਲੇ ਦਿਨ ਕਚਹਿਰੀ ਵਿਚ ਬੁਲਾਇਆ ਗਿਆ। ਮਾਤਾ ਜੀ ਨੇ ਇਉਂ ਹਿਦਾਇਤ ਕਰ ਕੇ ਤੋਰਿਆ, "ਮੇਰੇ ਜਿਗਰ ਦੇ ਟੋਟਿਓ, ਯਾਦ ਰਖਿਓ, ਤੁਸੀਂ ਗੁਰੂ ਗੋਬਿੰਦ ਸਿੰਘ ਦੇ ਫ਼ਰਜ਼ੰਦ, ਗੁਰੂ ਤੇਗ਼ ਬਹਾਦਰ ਪਾਤਸ਼ਾਹ ਦੇ ਪੋਤੇ ਤੇ ਗੁਰੂ ਨਾਨਕ ਦੇਵ ਸਾਹਿਬ ਦੇ ਸਿਖ ਹੋ। ਆਪਣੇ ਧਰਮ ਨੂੰ ਆਂਚ ਨ ਆਉਣ ਦੇਣੀ।" ਕਚਹਿਰੀ ਵਿਚ ਉਹਨਾਂ ਬੱਚਿਆਂ ਨੂੰ ਕਿਹਾ ਗਿਆ, "ਤੁਹਾਡੀ ਉਮਰ ਛੋਟੀ ਹੈ, ਤੁਹਾਨੂੰ ਛੋੜ ਦੇਣ ਬਾਰੇ ਵਿਚਾਰ ਕਰ ਰਹੇ ਹਾਂ। ਜੇਕਰ ਤੁਹਾਨੂੰ ਛੋੜ ਦੇਈਏ ਤਾਂ ਕੀ ਕਰੋਗੇ?" ਬਾਬਾ ਜ਼ੋਰਾਵਰ ਸਿੰਘ ਜੀ ਬੋਲੇ :

**"ਵਿਚ ਜੰਗਲਾਂ ਜਾਵਾਂਗੇ,**
**ਸਿੱਖਾਂ ਜੋੜ ਲਿਆਵਾਂਗੇ,**
**ਸ਼ਸਤ੍ਰ ਇਕੱਠੇ ਕਰਾਂਗੇ,**
**ਘੋੜਿਆਂ ਉਪਰ ਚੜ੍ਹਾਂਗੇ,**
**ਨਾਲ ਤੁਹਾਡੇ ਲੜਾਂਗੇ।"**

ਦਰਬਾਰੀਆਂ ਆਖਿਆ, "ਇਹ ਸਪੋਲੀਏ ਨੇ। ਇਹਨਾਂ ਨੂੰ ਛਡਣਾ ਰਾਜਨੀਤੀ ਨਹੀਂ।" ਫਿਰ ਉਹਨਾਂ ਨੂੰ ਤਰ੍ਹਾਂ ਤਰ੍ਹਾਂ ਦੇ ਲਾਲਚ ਦੇ ਕੇ ਇਸਲਾਮ ਕਬੂਲਣ ਲਈ ਪ੍ਰੇਰਿਆ ਗਿਆ। ਪਰ ਉਹ ਕਿਸੇ ਲਾਲਚ ਵਿਚ ਵੀ ਨ ਆਏ। ਅਖ਼ੀਰ ਕੋਈ ਵਾਹ ਵੀ ਨ ਲਗਦੀ ਵੇਖ ਕੇ ਉਨ੍ਹਾਂ ਨੂੰ ਕੰਧ ਵਿਚ ਜ਼ਿੰਦਾ ਚਿਣਾ ਦੇਣ ਦਾ ਹੁਕਮ ਸਾਦਰ ਕਰ ਦਿਤਾ ਗਿਆ। ਇਉਂ ਦੋਵੇਂ ਮਾਸੂਮ ਜਿੰਦਾਂ ਸ਼ਹੀਦੀ ਪ੍ਰਾਪਤ ਕਰ ਗਈਆਂ, ਪਰ ਉਹਨਾਂ ਧਰਮ ਨ ਹਾਰਿਆ।

ਮਹਾਭਾਰਤ ਵਿਚ ਬਿਆਸ ਜੀ ਕਹਿੰਦੇ ਹਨ : "ਕਾਮਨਾ ਤੋਂ, ਲੋਭ ਤੋਂ ਜਾਂ ਪ੍ਰਾਣ ਬਚਾਉਣ ਦੀ ਲਾਲਸਾ ਤੋਂ ਧਰਮ ਦਾ ਤਿਆਗ ਕਦੇ ਨ ਕਰਨਾ। ਧਰਮ ਹੀ ਨਿੱਤ ਹੈ,

1. ਜਬ ਦੇਖਿਓ ਜੁਝਾਰ ਸਿੰਘ ਸਮਾ ਪਹੂਚਿਓ ਆਨ।
ਦੌਰਿਓ ਦਲ ਮੇ ਧਾਇ ਕੈ ਕਰ ਮੇ ਗਹੀ ਕਮਾਨ। *—ਕਵੀ ਸੈਨਾਪਤਿ*

ਸੁਖ ਦੁਖ ਤਾਂ ਸਭ ਅਨਿੱਤ ਹਨ।"[1] ਡਾ: ਬਲਬੀਰ ਸਿੰਘ ਜੀ ਮਹਾਭਾਰਤ ਦੇ ਉਪਰੋਕਤ ਹਵਾਲੇ ਨਾਲ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਕਹਿੰਦੇ ਹਨ: "ਇਉਂ ਲਗਦਾ ਹੈ ਬਜਾਸ ਜੀ ਖ਼ੁਦ ਅਜ ਸਰਹਿੰਦ ਵਲ ਤਕ ਰਹੇ ਹਨ ਤੇ ਕਹਿ ਰਹੇ ਹਨ: 'ਹੇ ਪ੍ਰਮਾਤਮ ਦੇਵ, ਕੀ ਇਹ ਸੰਭਵ ਹੈ, ਐਸ ਬਾਲ ਅਵਸਥਾ ਵਿਚ, ਐਸ ਅਧੋਗਤੀ ਦੇ ਸਮੇਂ ਵਿਚ ਇਹ ਦੋ ਸੁਕੁਮਾਰ ਦ੍ਰਿੜ੍ਹ ਰਹਿ ਸਕਣ!! ਹੇ ਦੇਵ! ਮਹਾਭਾਰਤ ਦਾ ਆਸ਼ਾ ਪੂਰਨ ਹੋਣ ਲਗਾ ਹੈ। ਹੇ ਦੇਵ! ਇਹ ਮੇਰੇ ਮੰਤਵ ਤੋਂ ਵੀ ਗੱਲ ਵਧ ਗਈ ਹੈ। ਮੇਰੇ ਖ਼ਿਆਲ ਵਿਚੋਂ ਕਦੇ ਮਾਸੂਮ ਬੱਚੇ ਨਹੀਂ ਸਨ ਲੰਘੇ। ਹੇ ਦੇਵ! ਹੁਣ ਬਸ ਕਰੋ, ਹੋਰ ਦੇਖਿਆ ਨਹੀਂ ਜਾਂਦਾ, ਤ੍ਰਾਹ ਤ੍ਰਾਹ!' "[2]

ਧੁਰ ਉੱਪਰ, ਦੂਰ ਉੱਚੇ ਖੰਡ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਗਦ ਗਦ ਹੋ ਰਹੇ ਸਨ, ਮਾਨੋ ਉਹ ਕਹਿ ਰਹੇ ਹਨ: "ਸ਼ਾਬਾਸ਼ ਬੱਚਿਓ! ਸ਼ਾਬਾਸ਼ ਬੇਟਿਓ! ਤੁਸੀਂ ਜਦੋਂ ਅਜੇ ਸੰਸਾਰ ਵਿਚ ਨਹੀਂ ਸੀ ਉਪਜੇ.... ਮੈਂ ਉਸ ਵੇਲੇ ਤੁਹਾਡੀ ਹੀ ਆਤਮਾ ਨੂੰ, ਜੋ ਅਨੰਤ ਦੀ ਗੋਦ ਵਿਚ ਬੈਠੀ ਸੀ, ਨਿਰਭੈਤਾ ਦੀ ਪ੍ਰਾਣ-ਕਲਾ ਨਾਲ ਸਫੁਰਤ ਕਰ ਰਿਹਾ ਸਾਂ।.... ਆਓ ਲਾਲੋ! ਆਓ ਆਪਣੇ ਦਾਦੇ ਦੀ ਗੋਦ ਵਿਚ, ਆਓ! ਤੁਸੀਂ ਆਪਣੀ ਵਜਕਤੀ ਆਪਣੇ ਨਾਂ ਵਿਚ ਛਡ ਆਏ ਹੋ। ਆਓ! ਤੁਹਾਡਾ ਨਾਂ ਕੌਮ ਦੇ ਖ਼ੂਨ ਦੀ ਤੜਪ ਵਿਚ ਹਮੇਸ਼ਾ ਜ਼ਿੰਦਾ ਰਹੇਗਾ। ਆਓ, ਦਾਦੇ ਦੀ ਗੋਦ ਵਿਚ ਅਵਜਕਤ ਬਿਸ੍ਰਾਮ ਲਈ।"[3]

ਐਸਾ ਸੁਭਾਗ ਉਨ੍ਹਾਂ ਨੂੰ ਹੀ ਪ੍ਰਾਪਤ ਹੁੰਦਾ ਹੈ ਜੋ ਨਿਰਭਉ ਦੀ ਸਦਾ ਥਿਰ ਪਉੜੀ ਉਤੇ ਤਾੜੀ ਲਾ ਕੇ ਖੜੋਤੇ ਹੋਣ।[4] ਐਸੀ ਹੀ ਥਿਰਤਾ ਦੇ ਮਾਲਕ ਸਨ ਇਹ ਸਾਹਿਬਜ਼ਾਦੇ, ਜਿਨ੍ਹਾਂ ਬਾਲ ਵਰੇਸ ਵਿਚ ਹੀ ਉਹ ਕੁਝ ਕਰ ਵਿਖਾਇਆ ਜੋ ਵਡੇ ਵਡੇ ਜਿਗਰਿਆਂ ਵਾਲੇ ਵੀ ਨਹੀਂ ਕਰ ਸਕਦੇ। ਇਉਂ ਉਹ ਚਾਰੇ ਮਸੂਮ ਜਿੰਦਾਂ ਸ਼ਹੀਦੀ ਪ੍ਰਾਪਤ ਕਰ ਗਈਆਂ, ਪਰ ਉਹਨਾਂ ਸਿੱਖੀ ਸਿਦਕ ਨ ਹਾਰਿਆ।

ਚੌਹਾਂ ਸਹਿਬਜ਼ਾਦਿਆਂ ਦਾ ਅਦੁੱਤੀ ਸਿਰੜ, ਬੇਖ਼ੌਫ਼ ਸੂਰਮਗਤੀ, ਤੇ ਬੇ-ਮਿਸਾਲ ਸ਼ਹਾਦਤ ਸਾਰੇ ਪੰਥ ਲਈ ਸਦੀਵੀ ਪ੍ਰੇਰਨਾ ਹੈ।

ਇਹਨਾਂ ਸਾਹਿਬਜ਼ਾਦਿਆਂ ਦੇ ਕਿਰਦਾਰ ਤੋਂ ਇਕ ਗੱਲ ਇਹ ਸਪਸ਼ਟ ਹੁੰਦੀ ਹੈ ਕਿ ਆਤਮਕ ਬਲ ਦਾ ਉਮਰ ਨਾਲ ਕੋਈ ਸੰਬੰਧ ਨਹੀਂ। ਇਹ ਚਾਰੇ ਕੱਚੀ ਉਮਰ ਵਿਚ ਸੱਚ ਮੁੱਚ ਬਾਬੇ ਸਨ, ਵਡੀ ਆਤਮਕ ਅਵਸਥਾ ਦੇ ਸੁਆਮੀ, ਨਿਰਭੈ ਪਦ ਨੂੰ ਪ੍ਰਾਪਤ! ਏਹੋ ਰਹੱਸ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਪੰਜ ਸਾਲ ਦੀ ਉਮਰ ਵਿਚ ਗੱਦੀ-ਨਸ਼ੀਨ ਹੋਣ, ਤੇ ਗੁਰੂ ਗੋਬਿੰਦ ਸਿੰਘ ਜੀ ਦੇ ਨੌਂ ਸਾਲ ਦੀ ਉਮਰ ਵਿਚ ਗੁਰਤਾ ਸੰਭਾਲਣ ਦੇ ਉਹਲੇ ਵੀ ਵਰਤਦਾ ਹੈ। ਦੂਜੀ ਗੱਲ ਇਹ ਸਪਸ਼ਟ ਹੁੰਦੀ ਹੈ ਕਿ ਗੁਣ ਸਦਾ ਵਿਰਾਸਤ ਵਿਚ ਨਹੀਂ ਮਿਲਦੇ। ਗੁਰੂ ਘਰ ਵਿਚ ਪੈਦਾ ਹੋ ਕੇ ਵੀ ਕਈ ਸਾਹਿਬਜ਼ਾਦੇ ਦੈਵੀ ਗੁਣਾਂ ਤੋਂ ਵਾਂਝੇ ਰਹਿ ਗਏ। ਉਹਨਾਂ ਨੂੰ ਪੰਥ ਉੱਕਾ ਚੇਤੇ ਨਹੀਂ ਕਰਦਾ। ਪੰਥ ਜਾਂ ਤਾਂ ਉਹਨਾਂ ਸਾਹਿਬਜ਼ਾਦਿਆਂ ਨੂੰ ਸਿਮਰਦਾ ਹੈ ਜੋ ਗੁਰੂ ਪਦਵੀ ਨੂੰ ਪ੍ਰਾਪਤ ਕਰ ਗਏ, ਜਾਂ ਫਿਰ ਗੁਰੂ ਗੋਬਿੰਦ ਸਿੰਘ ਜੀ

---

1. ਸਵਰਗਾਰੋਹਣ 5 : 63
2. ਡਾ: ਬਲਬੀਰ ਸਿੰਘ : *ਲੰਮੀ ਨਦਰ*; ਅੰਮ੍ਰਿਤਸਰ : ਖ਼ਾਲਸਾ ਸਮਾਚਾਰ, 1959, ਪੰਨੇ 176-177
3. ਉਹੀ, ਪੰਨਾ 177.
4. ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ।—*ਪ੍ਰਭਾਤੀ ਮ: ੧ (1332/14)*

ਦੇ ਚਾਰ ਸਾਹਿਬਜ਼ਾਦਿਆਂ ਨੂੰ, ਜਿਨ੍ਹਾਂ ਸ਼ਹਾਦਤ ਦੀ ਪਰੰਪਰਾ ਨੂੰ ਚਾਰ ਚੰਨ ਲਾਏ। ਜਿਹੜੇ ਸਾਹਿਬਜ਼ਾਦੇ ਗੁਰੂ ਘਰ ਨਾਲ ਈਰਖਾ ਤੇ ਵੈਰ ਭਾਵਨਾ ਕਰਦੇ ਰਹੇ, ਤੇ ਆਪ ਗੱਦੀਆਂ ਲਾ ਕੇ ਬੈਠ ਗਏ, ਉਹਨਾਂ ਨਾਲ, ਤੇ ਗੁਰੂ ਘਰੋਂ ਬੇਮੁਖ ਹੋਏ ਉਹਨਾਂ ਦੇ ਪਿਛਲੱਗਾਂ ਨਾਲ, ਵਰਤਣ ਤੇ ਸਾਂਝ ਪਾਲਣ ਦੀ ਸਿੱਖਾਂ ਨੂੰ ਵਰਜਨਾ ਹੋ ਗਈ।[1] ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਚੌਹਾਂ ਸਹਿਬਜ਼ਾਦਿਆਂ ਦੀ ਪਾਵਨ ਯਾਦ ਨੂੰ ਹੀ ਪੰਥ ਨਿੱਤ ਅਰਦਾਸ ਵਿਚ ਤਾਜ਼ਾ ਕਰਦਾ ਹੈ, ਜਿਨ੍ਹਾਂ ਸਿਦਕ ਦਾ ਉੱਚਤਮ ਆਦਰਸ਼ ਨਿਭਾਉਂਦਿਆਂ ਆਪਣੀਆਂ ਜਾਨਾਂ ਲਾ ਦਿੱਤੀਆਂ। ਅਰਦਾਸ ਵਿਚ ਉਹਨਾਂ ਦੀ ਯਾਦ ਉਹਨਾਂ ਦੇ ਸਿਦਕ-ਸਿਰੜ ਨੂੰ ਅਵਿਰਲ ਸ਼ਰਧਾਂਜਲੀ ਅਰਪਨ ਕਰਨ ਦਾ ਉਪਰਾਲਾ ਹੈ।

---

1. ਰਾਮਰਾਈਏ, ਧੀਰਮਲੀਏ, ਮੀਣੇ, ਪ੍ਰਿਥੀਏ ਕੇ ਸਭ ਇਸੇ ਸ਼੍ਰੇਣੀ ਵਿਚ ਸ਼ਾਮਿਲ ਹਨ।
"ਭਾਵੇਂ ਗੁਰੂ ਕੇ ਸਰਬੰਧੀ ਹੈਨਿ ਤਾਂ ਭੀ ਇਹ ਨਿੰਦਾ ਕਰ ਕੇ ਦੁਸ਼ਟ ਹੋਏ ਹੈਨਿ।"

*—ਰਹਿਤਨਾਮਾ ਭਾਈ ਚਉਪਾ ਸਿੰਘ*

## ੧੭

# ਚਾਲੀ ਮੁਕਤੇ

ਭਾਰਤੀ ਧਰਮ-ਪਰੰਪਰਾ ਵਿਚ 'ਮੁਕਤਾ' ਉਸ ਨੂੰ ਕਹਿੰਦੇ ਹਨ ਜੋ ਅਸਤਿਤਵ-ਪਰਕ ਬੰਧਨਾਂ ਤੋਂ ਆਜ਼ਾਦ ਹੋ ਗਿਆ ਹੋਵੇ। ਮਨੁੱਖੀ ਹੋਂਦ ਨਾਲ ਜੁੜੇ ਹੋਏ ਇਹ ਬੰਧਨ ਜਨਮ ਮਰਨ ਦੇ, ਮੋਹ ਮਾਇਆ ਦੇ, ਦੁਖ ਸੁਖ ਆਦਿ ਦੇ ਬੰਧਨ ਹਨ। ਇਹਨਾਂ ਤੋਂ ਛੁਟਕਾਰੇ ਦਾ ਨਾਮ ਮੁਕਤੀ ਹੈ ਤੇ ਐਸੀ ਮੁਕਤੀ ਪ੍ਰਾਪਤ ਕਰਨ ਵਾਲੇ ਮੁਕਤੇ ਕਹਾਉਂਦੇ ਹਨ।

ਸਿਖ ਧਰਮ ਵਿਚ ਮੁਕਤੀ ਦਾ ਮੁਖ ਸਾਧਨ ਆਤਮ-ਸਮਰਪਨ[1] ਹੈ— ਆਪਣੇ ਆਪੇ ਵਲੋਂ ਮਰ ਜਾਣ ਦਾ[2]! ਇਹ ਆਤਮ-ਸਮਰਪਨ ਵਾਹਿਗੁਰੂ ਦੀ ਯਾਦ ਵਿਚ ਰਹਿਣ ਵਾਲਾ[3], ਸਤਿਗੁਰੂ ਦੇ ਬਚਨਾਂ ਤੋਂ ਵਾਰਨੇ ਜਾਣ ਵਾਲਾ[4], ਆਪਣੇ ਅੰਦਰ ਪਿਆਰ ਤੇ ਨਿਮ੍ਰਤਾ ਵਸਾਉਣ ਵਾਲਾ[5], ਧਰਮ ਦੀ ਖ਼ਾਤਰ ਆਪਾ ਵਾਰਨ ਵਾਲਾ[6], ਜਾਂ ਫਿਰ ਆਪਣੀ ਬੇਮੁਖਤਾ ਤੋਂ ਪਛਤਾ ਕੇ ਮੁੜ ਸ਼ਰਨ ਆਉਣ ਵਾਲਾ[7] ਕਿਸੇ ਵੀ ਪ੍ਰਕਾਰ ਦਾ ਆਤਮ-ਸਮਰਪਨ ਹੋ ਸਕਦਾ ਹੈ। ਕਿਸੇ ਮੁਕਤੇ ਨੂੰ ਸੇਵ ਕੇ ਹੀ ਪ੍ਰਾਣੀ ਮੁਕਤ ਹੋ ਸਕਦਾ ਹੈ।[8]

ਅਰਦਾਸ ਵਿਚ ਜਿਨ੍ਹਾਂ ਚਾਲੀ ਮੁਕਤਿਆਂ ਨੂੰ ਸ਼ਰਧਾਂਜਲੀ ਅਰਪਨ ਕੀਤੀ ਜਾਂਦੀ ਹੈ, ਇਹ ਉਹ ਮੁਕਤੇ ਹਨ, ਜੋ ਆਤਮ-ਸਮਰਪਨ ਦੀਆਂ ਸਿਖਰਾਂ ਨੂੰ ਛੂੰਹਦਿਆਂ

---

1. ਮੁਕਤਿ ਦੁਆਰਾ ਸੋਈ ਪਾਏ ਜਿ ਵਿਚਹੁ ਆਪੁ ਗਵਾਇ। —*ਮਲਾਰ ਮ: ੩ (1276/5)*
2. ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ। —*ਬਿਹਾਗੜਾ ਵਾਰ ਮ: ੪ (550/3)*
3. ਮੁਕਤੇ ਰਮਣ ਗੋਬਿੰਦਹ। —*ਗਾਥਾ ਮ: ੫ (1360/17)*
4. ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ। —*ਰਾਮਕਲੀ ਮ: ੧ (941-42/19)*
5. ਭਾਉ ਭਗਤਿ ਕਰਿ ਨੀਚੁ ਸਦਾਏ। ਤਉ ਨਾਨਕ ਮੋਖੰਤਰੁ ਪਾਏ। —*ਵਾਰ ਆਸਾ, ਮ: ੧ (470/8)*
6. ਸੀਸੁ ਦੀਆ ਪਰ ਸਿਰਰੁ ਨ ਦੀਆ। —*ਬਚਿਤ੍ਰ ਨਾਟਕ, ਅਧਿ: ੫, ੧੩-੪*
7. ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ।
   ਪਾਵੈ ਮੁਕਤਿ ਨ ਹੋਰਥੈ ਕੋਈ ਪੁਛਹੁ ਬਿਬੇਕੀਆ ਜਾਏ।....
   ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ। —*ਰਾਮਕਲੀ ਮ: ੩ (920/1)*
8. ਮੁਕਤੇ ਸੇਵੇ ਮੁਕਤਾ ਹੋਵੈ। —*ਮਾਝ ਮ: ੩ (116/11)*

ਮੁਕਤੀ-ਦਾਤੇ ਸਤਿਗੁਰੂ ਤੋਂ ਆਪਣੀਆਂ ਜਾਨਾਂ ਵਾਰ ਗਏ।[1]

ਪਹਿਲੇ ਚਾਲੀ ਮੁਕਤੇ ਉਹ ਸਿੰਘ ਸਨ ਜੋ ਚਮਕੌਰ ਦੀ ਗੜ੍ਹੀ ਵਿਚ ਦਸ ਲੱਖ ਫ਼ੌਜ ਦਾ ਟਾਕਰਾ ਕਰਦੇ ਸ਼ਹੀਦ ਹੋਏ।[2] ਇਹ ਸਿੰਘ ਲਗਾਤਾਰ ਕਈ ਦਿਨਾਂ ਤੋਂ ਢਿਡੋਂ ਭੁਖੇ, ਕੇਵਲ ਸਿਦਕ ਤੇ ਸਿਰੜ ਦੇ ਸਿਰ ਤੇ ਲੜਦੇ ਰਹੇ। ਅਥਾਹ ਮੁਗ਼ਲ ਫ਼ੌਜ ਨੇ ਇਸ ਗੜ੍ਹੀ ਦਾ ਬੜਾ ਸਖ਼ਤ ਮੁਹਾਸਰਾ ਘੱਤਿਆ ਹੋਇਆ ਸੀ। ਸਮੁੰਦਰ ਦੀਆਂ ਛਲਾਂ ਵਾਂਗ ਉਹ ਬਾਰ ਬਾਰ ਗੜ੍ਹੀ ਉਤੇ ਧਾਵਾ ਬੋਲਦੇ। ਪਰ ਸਿੰਘਾਂ ਦੇ ਜਵਾਬੀ ਤੀਰਾਂ ਨਾਲ ਟਕਰਾ ਕੇ ਸਮੁੰਦਰ ਦੀਆਂ ਛਲਾਂ ਵਾਂਗ ਹੀ ਵਾਪਸ ਪਰਤ ਜਾਂਦੇ। ਵਿਚ ਵਿਚ ਸਿੰਘਾਂ ਦੇ ਜੱਥੇ ਗੜ੍ਹੀ ਤੋਂ ਬਾਹਰ ਆ ਕੇ ਵੀ ਦੁਸ਼ਮਨ ਦੇ ਆਹੂ ਲਾਹੁੰਦੇ ਤੇ ਕਰੜੇ ਹੱਥ ਦਿਖਾਉਂਦੇ ਸ਼ਹੀਦੀਆਂ ਪ੍ਰਾਪਤ ਕਰ ਜਾਂਦੇ। ਦੋਵੇਂ ਵੱਡੇ ਸਾਹਿਬਜ਼ਾਦੇ—ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ, ਜਿਨ੍ਹਾਂ ਦਾ ਸ਼ਹੀਦੀ ਬਿਰਤਾਂਤ ਉੱਪਰ ਵਾਚ ਆਏ ਹਾਂ—ਇਵੇਂ ਹੀ ਵੀਰਗਤੀ ਨੂੰ ਪ੍ਰਾਪਤ ਹੋਏ। ਸਾਹਿਬਜ਼ਾਦਿਆਂ ਦੀ ਸ਼ਹੀਦੀ ਮਗਰੋਂ ਕਲਗ਼ੀਧਰ ਪਾਤਸ਼ਾਹ ਨੂੰ ਗੜ੍ਹੀ ਵਿਚ ਬਚ ਰਹੇ ਸਿੰਘਾਂ ਦੀ ਪ੍ਰਤਿਨਿਧਤਾ ਕਰਦੇ ਪੰਜਾਂ ਸਿੰਘਾਂ ਨੇ ਗੜ੍ਹੀ ਛੋੜ ਕੇ ਨਿਕਲ ਜਾਣ ਦਾ 'ਹੁਕਮ' ਦਿੱਤਾ। ਸਤਿਗੁਰੂ ਜੀ ਦੁਸ਼ਮਨ ਨੂੰ ਵੰਗਾਰਦੇ ਨਿਕਲੇ ਤਾਂ ਇਹਨਾਂ ਸਿੰਘਾਂ ਨੇ ਧੌਂਸਿਆਂ ਦੀ ਵੰਗਾਰ ਮਚਾ ਦਿੱਤੀ ਤੇ ਦੁਸ਼ਮਨ ਨੂੰ ਇਕ ਵਾਰ ਤਾਂ ਸ਼ਸ਼ੋਪੰਜ ਵਿਚ ਪਾ ਦਿੱਤਾ। ਪਰ ਅਨਗਿਣਤ ਮੁਲਖਈਏ ਅੱਗੇ ਗਿਣਤੀ ਦੇ ਸਿੰਘ ਕਿਤਨਾ ਚਿਰ ਨਿਭ ਸਕਦੇ ਸਨ ? ਅੰਤ ਇਕ ਇਕ ਕਰ ਕੇ ਸਾਰੇ ਦੇ ਸਾਰੇ ਸੂਰਮਗਤੀ ਨੂੰ ਪ੍ਰਾਪਤ ਹੋ ਗਏ।[3]

ਇਹਨਾਂ ਤੋਂ ਮਗਰੋਂ ਚਾਲੀ ਮੁਕਤੇ ਹੋਰ ਵੀ ਹੋਏ। ਇਹ ਮਾਝੇ ਦੇ ਉਹ ਸਿੰਘ ਸਨ ਜੋ ਅਨੰਦਪੁਰ ਦੇ ਮੁਹਾਸਰੇ ਵੇਲੇ ਦਿਲ ਛੱਡ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਲਿਖ

---

1. ਇਹਨਾਂ ਤੋਂ ਇਲਾਵਾ ਪੰਜ ਮੁਕਤੇ ਹੋਰ ਵੀ ਹੋਏ ਹਨ। ਇਹ ਉਹ ਸਿੰਘ ਸਨ ਜਿਨ੍ਹਾਂ ਪੰਜਾਂ ਪਿਆਰਿਆਂ ਤੋਂ ਮਗਰੋਂ 1756 ਬਿਕਰਮੀ ਦੀ ਵੈਸਾਖੀ ਦੇ ਦਿਨ ਅੰਮ੍ਰਿਤ ਪਾਨ ਕੀਤਾ। ਇਹਨਾਂ ਨੂੰ ਵੀ ਸਤਿਗੁਰੂ ਜੀ ਨੇ 'ਮੁਕਤਿਆਂ' ਦਾ ਖ਼ਿਤਾਬ ਦੇ ਕੇ ਨਿਵਾਜਿਆ। ਉਹਨਾਂ ਨੂੰ ਰਹਿਤ ਦਾ ਬਚਨ ਕੀਤਾ ਤੇ ਫ਼ੁਰਮਾਇਆ :

   ਮੁਕਤੇ ਮੇਰੇ ਪ੍ਰਾਨ।
   ਇਹ ਕਰਨ ਸੋ ਪਰਵਾਨ।

   *(ਰਹਿਤਨਾਮਾ ਹਜ਼ੂਰੀ ਭਾਈ ਚਉਪਾ ਸਿੰਘ ਛਿੱਬਰ)*

   ਇਹਨਾਂ ਪੰਜਾਂ ਦੀ ਪੰਜ-ਮੰਡਲੀ (ਪੰਚਾਇਤ) ਜੋ ਫ਼ੈਸਲਾ ਕਰਦੀ ਸੀ, ਸਭ ਨੂੰ ਪਰਵਾਨ ਹੁੰਦਾ ਸੀ। ਇਹਨਾਂ ਦੇ ਨਾਮ ਸਨ : ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਤੇ ਫਤੇ ਸਿੰਘ।

   *(ਭਾਈ ਸੰਤੋਖ ਸਿੰਘ : ਗੁਰ ਪ੍ਰਤਾਪ ਸੂਰਜ, ਰੁੱਤ ੩, ਅ: ੨੦)*

2. ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ, ਕਿ ਦਹ ਲਖ ਬਰਾਇਦ ਬਰੋ ਬੇਖ਼ਬਰ ?

   *—ਜ਼ਫ਼ਰਨਾਮਾ, 19*

3. ਇਹਨਾਂ ਚਾਲੀ ਮੁਕਤਿਆਂ ਦੇ ਨਾਮ ਇਹ ਸਨ :

   ਸਹਜ ਸਿੰਘ, ਸਰਦੂਲ ਸਿੰਘ, ਸਰੂਪ ਸਿੰਘ, ਸਾਹਿਬ ਸਿੰਘ, ਸੁਜਾਨ ਸਿੰਘ, ਸ਼ੇਰ ਸਿੰਘ, ਸੇਵਾ ਸਿੰਘ, ਸੰਗੋ ਸਿੰਘ, ਸੰਤ ਸਿੰਘ, ਹਰਦਾਸ ਸਿੰਘ, ਹਿੰਮਤ ਸਿੰਘ, ਕਰਮ ਸਿੰਘ, ਕ੍ਰਿਪਾਲ ਸਿੰਘ, ਖੜਗ ਸਿੰਘ, ਗੁਰਦਾਸ ਸਿੰਘ, ਗੁਰਦਿੱਤ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਚੜ੍ਹਤ ਸਿੰਘ, ਜਵਾਹਰ ਸਿੰਘ, ਜੈਮਲ ਸਿੰਘ, ਜ੍ਵਾਲਾ ਸਿੰਘ, ਝੰਡਾ ਸਿੰਘ, ਟੇਕ ਸਿੰਘ, ਠਾਕੁਰ ਸਿੰਘ, ਤ੍ਰਿਲੋਕ ਸਿੰਘ, ਦਯਾਲ ਸਿੰਘ, ਦਾਮੋਦਰ ਸਿੰਘ, ਨਰਾਯਣ ਸਿੰਘ, ਨਿਹਾਲ ਸਿੰਘ, ਪੰਜਾਬ ਸਿੰਘ, ਪ੍ਰੇਮ ਸਿੰਘ, ਬਸਾਵਾ ਸਿੰਘ, ਬਿਸਨ ਸਿੰਘ, ਭਗਵਾਨ ਸਿੰਘ, ਮਤਾਬ ਸਿੰਘ, ਮੁਹਕਮ ਸਿੰਘ, ਰਣਜੀਤ ਸਿੰਘ, ਰਤਨ ਸਿੰਘ।

   *(ਕਾਨ੍ਹ ਸਿੰਘ : ਮਹਾਨ ਕੋਸ਼)*

ਕੇ ਦੇ ਆਏ ਸਨ ਕਿ "ਤੂੰ ਸਾਡਾ ਗੁਰੂ ਨਹੀਂ, ਤੇ ਅਸੀਂ ਤੇਰੇ ਸਿਖ ਨਹੀਂ।" ਪਤਾ ਨਹੀਂ ਕਿਹੜੇ ਕਮਜ਼ੋਰ ਛਿਨ ਉਹ ਇਹ ਬੇਦਾਵਾ ਲਿਖ ਆਏ ਸਨ। ਉਹਨਾਂ ਦੀ ਆਤਮਾ ਵਿਚ ਤਾਂ ਸਤਿਗੁਰੂ ਦੀ ਯਾਦ ਅਜੇ ਵੀ ਕਾਇਮ ਸੀ। ਸ਼ਾਇਦ ਲੰਮੀ ਭੁੱਖ ਦੀ ਬੇਵੱਸੀ ਨਹੀਂ ਸਨ ਝਲ ਸਕੇ। ਸ਼ਾਇਦ ਅਵਿਰਲ ਘਮਸਾਨ ਕਰਦਿਆਂ ਥੱਕ ਗਏ ਸਨ। ਇਹ ਕਮਜ਼ੋਰ ਸਨ, ਕਠੋਰ ਨਹੀਂ ਸਨ। ਸ਼ਾਇਦ ਕਮਜ਼ੋਰੀ ਤੇ ਥਕਾਵਟ ਇਹਨਾਂ ਤੇ ਹਾਵੀ ਹੋ ਗਈ ਸੀ। ਸੋ ਕਮਜ਼ੋਰੀ ਦੇ ਕਿਸੇ ਛਿਨ ਗੁਰੂ ਨੂੰ ਬੇਦਾਵਾ ਦੇ ਕੇ ਨਿਕਲ ਆਏ ਸਨ। ਦੁਸ਼ਮਨ ਨੇ ਵੀ ਬੇਦਾਵਾ ਲਿਖਣ ਵਾਲਿਆਂ ਨੂੰ ਰਾਹ ਦੇ ਦਿੱਤਾ ਸੀ। ਜਦੋਂ ਉਹ ਘਰੀਂ ਪਹੁੰਚੇ ਤਾਂ ਘਰਦਿਆਂ ਨੇ ਬੂਹੇ ਨ ਟੱਪਣ ਦਿੱਤੇ : "ਆ ਗਏ ਓ ਆਪਣੇ ਗੁਰੂ ਨੂੰ ਪਿੱਠ ਦੇ ਕੇ ?" ਉਹਨਾਂ ਦੀਆਂ ਘਰ ਵਾਲੀਆਂ ਨੇ ਲਾਅਨਤਾਂ ਪਾਉਂਦਿਆਂ ਆਖਿਆ, "ਤੁਸੀਂ ਘਰੀਂ ਚੂੜੀਆਂ ਪਹਿਨ ਕੇ ਬੈਠੋ, ਅਸੀਂ ਜਾਨੀਆਂ ਸਤਿਗੁਰੂ ਨੂੰ ਸੀਸ ਦੇਣ! ਇਹ ਜਾਨਾਂ ਜਿਹੜੀਆਂ ਬਚਾ ਲਿਆਏ ਓ, ਕਦੋਂ ਤੀਕ ਤੁਹਾਡੇ ਨਾਲ ਨਿਭਣਗੀਆਂ ?"

ਘਰਾਂ ਤੋਂ ਫਿਟਕਾਰਿਆਂ ਨੂੰ ਮਾਤਾ ਭਾਗ ਭਰੀ ਵਾਪਸ ਗੁਰੂ-ਚਰਨਾਂ ਵਲ ਲੈ ਤੁਰੀ।

ਓਸੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਦੇ ਜੰਗਲ 'ਚੋਂ ਹੋ, ਜੱਟ ਪੁਰੇ ਹੁੰਦੇ ਹੋਏ, ਫ਼ੀਰੋਜ਼ਪੁਰ ਵਾਲੇ ਪਾਸੇ ਨੂੰ ਤੁਰ ਪਏ ਸਨ। ਸ਼ਾਹੀ ਫ਼ੌਜਾਂ ਉਹਨਾਂ ਦਾ ਖੁਰਾ ਨੱਪਦੀਆਂ ਫਿਰਦੀਆਂ ਸਨ। ਇਹਨਾਂ ਫ਼ੌਜਾਂ ਦੇ, ਪਿਛੋਂ ਤੁਰੇ ਆਉਣ ਦੀ ਇਹਨਾਂ ਬੇਦਾਵੀਏ ਸਿੱਖਾਂ ਨੂੰ ਭਿਣਕ ਪੈ ਗਈ। ਖਿਦਰਾਣੇ ਦੀ ਢਾਬ ਦੇ ਕੰਢੇ ਇਹਨਾਂ ਨੇ ਤੁਰੀ ਆਉਂਦੀ ਵੈਰੀ ਫ਼ੌਜ ਨੂੰ ਰਸਤੇ ਵਿਚ ਰੋਕਣ ਦਾ ਫ਼ੈਸਲਾ ਕਰ ਲਿਆ। ਆਪਣੀਆਂ ਚਾਦਰਾਂ ਲਾਹ ਕੇ ਉਹਨਾਂ ਬਿਰਛਾਂ ਉਤੇ ਟੰਗ ਦਿੱਤੀਆਂ। ਦੂਰੋਂ ਇਉਂ ਜਾਪਣ ਲਗਾ ਜਿਵੇਂ ਕੋਈ ਫ਼ੌਜ ਉਥੇ ਤੰਬੂ ਤਾਣੇ ਡੇਰੇ ਲਾਈ ਬੈਠੀ ਹੋਵੇ। ਆਪ ਉਹ ਐਸੇ ਟਿਕਾਣੇ ਮਲ ਕੇ ਬੈਠ ਗਏ, ਜਿਥੋਂ, ਆ ਰਹੀ ਫ਼ੌਜ ਉਤੇ ਪੂਰੇ ਜਲਾਲ ਨਾਲ ਹਮਲਾ ਕਰ ਸਕਣ। ਵੈਰੀਆਂ ਦੀ ਵਹੀਰ ਆਈ, ਪਰ ਇਹਨਾਂ ਦੇ ਹੱਲੇ ਅੱਗੇ ਕੁਝ ਖ਼ਤਮ ਹੋ ਗਈ, ਕੁਝ ਤਿੱਤਰ ਬਿੱਤਰ ਹੋ ਗਈ। ਪਰ ਇਹ ਚਾਲੀ ਦੇ ਚਾਲੀ ਸਿੰਘ ਵੀ ਗੁਰੂ ਦੀ ਖ਼ਾਤਰ ਸ਼ਹੀਦ ਹੋ ਗਏ।[1]

ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਲੜਾਈ ਦੀ ਸੂਹ ਮਿਲ ਗਈ। ਉਹ ਵੀ ਉਥੇ ਆਣ ਪੁੱਜੇ। ਇਹਨਾਂ ਸਿੰਘਾਂ ਦੀ ਸੂਰਮਗਤੀ ਤੇ ਕੁਰਬਾਨੀ ਕਾਰਨ ਬਹੁਤ ਦ੍ਰਵੇ। ਇਕ ਇਕ ਦਾ ਸਿਰ ਉਹਨਾਂ ਆਪਣੀ ਗੋਦੀ ਵਿਚ ਲਿਆ, ਇਕ ਇਕ ਦਾ ਮੱਥਾ ਚੁੰਮਿਆ ਤੇ ਖ਼ਿਤਾਬ ਦਿੱਤੇ, "ਇਹ ਮੇਰਾ ਪੰਜ ਹਜ਼ਾਰੀ; ਇਹ ਮੇਰਾ ਦਸ ਹਜ਼ਾਰੀ; ਇਹ ਮੇਰਾ......"। ਜਦ ਉਹਨਾਂ ਦੇ ਜਥੇਦਾਰ ਮਹਾਂ ਸਿੰਘ ਕੋਲ ਸਤਿਗੁਰੂ ਜੀ ਪਹੁੰਚੇ ਤਾਂ ਕੀ ਵੇਖਦੇ ਹਨ, ਉਸ ਦੇ ਪ੍ਰਾਣ ਅਜੇ ਚਲ ਰਹੇ ਹਨ। ਗੁਰੂ ਜੀ ਨੇ ਉਸ ਦਾ ਸਿਰ ਵੀ ਆਪਣੀ ਗੋਦ ਵਿਚ

---

1. ਇਹਨਾਂ 40 ਸ਼ਹੀਦਾਂ ਦੇ ਨਾਮ ਇਹ ਸਨ :
ਸਮੀਰ ਸਿੰਘ, ਸਰਜਾ ਸਿੰਘ, ਸਾਧੂ ਸਿੰਘ, ਸੁਹੇਲ ਸਿੰਘ, ਸੁਲਤਾਨ ਸਿੰਘ, ਸੋਭਾ ਸਿੰਘ, ਸੰਤ ਸਿੰਘ, ਹਰਸਾ ਸਿੰਘ, ਹਰੀ ਸਿੰਘ, ਕਰਨ ਸਿੰਘ, ਕਰਮ ਸਿੰਘ, ਕਾਲ੍ਹਾ ਸਿੰਘ, ਕੀਰਤਿ ਸਿੰਘ, ਕ੍ਰਿਪਾਲ ਸਿੰਘ, ਖੁਸ਼ਾਲ ਸਿੰਘ, ਗੁਲਾਬ ਸਿੰਘ, ਗੰਗਾ ਸਿੰਘ, ਗੰਡਾ ਸਿੰਘ, ਘਰਬਾਰਾ ਸਿੰਘ, ਚੰਬਾ ਸਿੰਘ, ਜਾਦੋ ਸਿੰਘ, ਜੋਗਾ ਸਿੰਘ, ਜੰਗ ਸਿੰਘ, ਦਯਾਲ ਸਿੰਘ, ਦਰਬਾਰਾ ਸਿੰਘ, ਦਿਲਬਾਗ ਸਿੰਘ, ਧਰਮ ਸਿੰਘ, ਧੰਨਾ ਸਿੰਘ, ਨਿਹਾਲ ਸਿੰਘ, ਨਿਧਾਨ ਸਿੰਘ, ਬੂੜ ਸਿੰਘ, ਭਾਗ ਸਿੰਘ, ਭੋਲਾ ਸਿੰਘ, ਭੰਗਾ ਸਿੰਘ, ਮਹਾਂ ਸਿੰਘ, ਮੱਜਾ ਸਿੰਘ, ਮਾਨ ਸਿੰਘ, ਮੇਯਾ ਸਿੰਘ, ਰਾਇ ਸਿੰਘ, ਲਛਮਣ ਸਿੰਘ। *(ਕਾਨ੍ਹ ਸਿੰਘ : ਮਹਾਨ ਕੋਸ਼)*

ਲਿਆ, ਮੂੰਹ ਵਿਚ ਪਾਣੀ ਪਾਇਆ ਤਾਂ ਉਸ ਨੂੰ ਰਤਾ ਸੁਰਤ ਆਈ। ਤਦ ਗੁਰੂ ਜੀ ਨੇ ਉਸ ਦੇ ਮਸਤਕ ਤੇ ਹੱਥ ਫੇਰਿਆ ਤੇ ਅਸੀਸਾਂ ਦੇਂਦਿਆਂ ਉਸਦਾ ਨਾਮ ਪੁਕਾਰਿਆ। ਉਹ ਬੱਚਿਆਂ ਵਾਂਗ ਰੋ ਪਿਆ। ਗੁਰੂ ਜੀ ਨੇ ਅਨੰਤ ਮੇਹਰ ਵਿਚ ਆ ਕੇ ਬਚਨ ਕੀਤਾ, "ਮਹਾਂ ਸਿੰਘ ਜੀ, ਕੁਝ ਮੰਗ ਲਵੋ! ਅੱਜ ਜੋ ਕੁਝ ਮੰਗੋਗੇ, ਮਿਲੇਗਾ।" ਮਹਾਂ ਸਿੰਘ ਅੱਗੋਂ ਅਤਿ ਮਸੂਮ ਸ਼ੁਕਰਾਨੇ ਵਿਚ ਡੁਬ-ਡੁਬਾਉਂਦੀਆਂ ਅੱਖਾਂ ਨਾਲ ਬੋਲਿਆ, "ਸੱਚੇ ਪਾਤਸ਼ਾਹ, ਜੇ ਤੁੱਠੇ ਹੋ ਤਾਂ ਸਾਡਾ ਲਿਖਿਆ ਬੇਦਾਵਾ ਪਾੜ ਦਿਓ।" ਸਤਿਗੁਰੂ ਜੀ ਨੇ ਕਿਹਾ, "ਮਹਾਂ ਸਿੰਘ ਜੀ, ਕੁਝ ਹੋਰ ਵੀ ਮੰਗ ਲਓ।" ਮਹਾਂ ਸਿੰਘ ਜੀ ਬੋਲੇ, "ਦਾਤਾਰ ਪਾਤਸ਼ਾਹ, ਬੱਸ ਟੁੱਟੀ ਗੰਢ ਦਿਓ।" ਸਤਿਗੁਰਾਂ ਨੇ ਕਮਰਕਸੇ ਵਿਚ ਸਾਂਭਿਆ ਬੇਦਾਵਾ ਕਢਿਆ। ਪਾੜ ਕੇ ਉਸ ਦੇ ਪੁਰਜ਼ੇ ਹਵਾ ਵਿਚ ਉਡਾ ਦਿੱਤੇ। ਮਹਾਂ ਸਿੰਘ ਨੇ ਸ਼ੁਕਰਾਨੇ ਵਿਚ ਸਤਿਗੁਰਾਂ ਦੇ ਚਰਨ ਚੁੰਮ ਲਏ ਤੇ ਫਿਰ ਆਪਣੇ ਮੇਹਰਬਾਨ ਸਤਿਗੁਰੂ ਦੀ ਗੋਦ ਵਿਚ ਹੀ ਪ੍ਰਾਣ ਤਿਆਗ ਦਿੱਤੇ। ਸਤਿਗੁਰਾਂ ਨੇ ਮਹਾਂ ਸਿੰਘ ਦੇ ਸਮੱਸਤ ਸ਼ਹੀਦ ਜੱਥੇ ਨੂੰ ਮੁਕਤਿਆਂ ਦਾ ਖ਼ਿਤਾਬ ਦਿੱਤਾ।

ਮਾਤਾ ਭਾਗੋ ਜੀ ਬਚ ਰਹੇ ਸਨ। ਉਹ ਗੁਰੂ ਜੀ ਦੀਆਂ ਫ਼ੌਜਾਂ ਦੇ ਨਾਲ ਹੀ ਹਜ਼ੂਰ ਸਾਹਿਬ ਨੂੰ ਚਲੇ ਗਏ।

ਕਈ ਵਾਰ ਪੁਛਿਆ ਜਾਂਦਾ ਹੈ, 'ਅਰਦਾਸ ਵਿਚ ਕਿਹੜੇ ਮੁਕਤਿਆਂ ਨੂੰ ਸਿਮਰਦੇ ਹਾਂ—ਚਮਕੌਰ ਵਾਲੇ ਕਿ ਮੁਕਤਸਰ ਵਾਲੇ ?' ਇਸ ਪ੍ਰਸ਼ਨ ਦਾ ਉੱਤਰ ਬੜਾ ਸੌਖਾ ਹੈ : ਜੇ ਇਕ ਯਾਦ ਆ ਜਾਣ ਤਾਂ ਮੁਬਾਰਕ; ਜੇ ਦੂਜੇ ਯਾਦ ਆ ਜਾਣ ਤਾਂ ਵੀ ਮੁਬਾਰਕ; ਤੇ ਜੇਕਰ ਦੋਵੇਂ ਯਾਦ ਆ ਜਾਣ ਤਾਂ ਹੋਰ ਵੀ ਮੁਬਾਰਕ। ਉਹ ਵੀ ਮੁਬਾਰਕ ਜੋ ਸ਼ਹੀਦੀਆਂ ਪਾ ਗਏ, ਉਹ ਵੀ, ਜੋ ਸ਼ਹੀਦੀ ਰਾਹੀਂ ਟੁੱਟੀ ਗੰਢਵਾ ਗਏ।

੧੮

# *ਜਪੀ, ਤਪੀ, ਹਠੀ*

ਇਕ ਜਪ, ਤਪ, ਹਠ ਕੇਵਲ ਬਾਹਰੀ ਕਰਮ ਹਨ—ਭੇਖ ਕਰਮ, ਪਾਖੰਡ ਕਰਮ—ਜਿਨ੍ਹਾਂ ਦਾ ਅਧਿਆਤਮਕ ਜੀਵਨ ਨਾਲ ਕੋਈ ਸੰਬੰਧ ਨਹੀਂ। ਐਸੇ ਫੋਕਟ ਕਰਮ ਨ ਭਗਤੀ ਦੇ ਸੂਚਕ ਹਨ, ਨਾ ਪਰਮਾਤਮਾ ਨਾਲ ਮਿਲਾਪ ਦੇ ਸਾਧਨ।[1] ਇਹ ਤਾਂ ਅਧਿਆਤਮਕ ਰੋਗ ਹਨ[2], ਨਿਰਾ ਕਾਲ ਦਾ ਚੋਗਾ।[3] ਐਸੇ ਕਰਮ ਗੁਰਮਤਿ ਵਿਚ ਨਿੰਦਿਤ ਹਨ।

ਇਕ ਜਪ, ਤਪ, ਹਠ ਐਸੇ ਵੀ ਹਨ, ਜਿਨ੍ਹਾਂ ਦਾ ਮਨੋਰਥ ਰਿੱਧੀ ਸਿੱਧੀਆਂ ਆਦਿ ਸ਼ਕਤੀਆਂ ਪ੍ਰਾਪਤ ਕਰਨਾ ਹੈ। ਸਤਿਗੁਰਾਂ ਦੀ ਨਜ਼ਰ ਵਿਚ ਇਹ ਵੀ ਓਪਰੇ ਯਤਨ, ਪਰਾਏ ਸੁਆਦ ਹਨ।[4] ਅਧਿਆਤਮਕ ਜੀਵਨ ਨਾਲ ਇਹਨਾਂ ਦੀ ਵੀ ਕੋਈ ਸਾਂਝ ਨਹੀਂ। ਇਹ ਵੀ ਪਰਮਾਤਮਾ ਦੇ ਮਿਲਾਪ ਦੇ ਸਾਧਨ ਨਹੀਂ[5], ਔਝੜ ਭਰਮ ਹਨ।[6] ਗੁਰਮਤਿ ਅਨੁਸਾਰ ਤਾਂ ਗੁਰ-ਸ਼ਬਦ ਦੀ ਕਮਾਈ ਬਾਝੋਂ ਸਾਰੇ ਹੀ ਕਰਮ ਫੋਕਟ ਹਨ।[7] ਸਿੱਖੀ ਵਿਚ ਤਾਂ ਓਹੋ ਜਪ ਤਪ ਪਰਵਾਨ ਹਨ, ਜਿਨ੍ਹਾਂ ਦਾ ਉਦੇਸ਼ ਮਾਲਕ ਦੀ ਮੁਹੱਬਤ ਵਿਚ ਜੁੜੇ ਰਹਿਣਾ ਹੈ।[8] ਇਹ ਰਹੱਸ ਕੋਈ ਗੁਰਮੁਖ ਹੀ ਪਛਾਣਦਾ ਹੈ।[9] ਉਹੀ ਜਾਣਦਾ ਹੈ ਕਿ ਅਸਲ ਜਪ ਤਪ

---

1. ਪਾਖੰਡਿ ਭਗਤਿ ਨ ਹੋਵਈ, ਪਾਰਬ੍ਰਹਮੁ ਨ ਪਾਇਆ ਜਾਇ।
*—ਬਿਲਾਵਲੁ ਵਾਰ ਮ: ੪, ਸਲੋਕ ਮ: ੩ (849/11)*
2. ਜਪੁ ਤਪੁ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ। *—ਸੂਹੀ ਮ: ੪ (732/8)*
3. ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ। *—ਸੂਹੀ ਮ: ੫ (747/15)*
4. ਰਿਧਿ ਸਿਧਿ ਅਵਰਾ ਸਾਦ। *—ਜਪੁ (6/19)*
5. ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ। *—ਆਸਾ ਮ: ੧ (436/18)*
6. ਸਭਿ ਜਪ ਸਭਿ ਤਪ ਸਭ ਚਤੁਰਾਈ। ਊਝੜਿ ਭਰਮੈ ਰਾਹਿ ਨ ਪਾਈ।
*—ਆਸਾ ਮ: ੧ (412/2)*
7. ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ। ਜਬ ਲਗੁ ਗੁਰ ਕਾ ਸਬਦੁ ਨ ਕਮਾਹੀ।
*—ਮਾਰੂ ਮ: ੩ (1060/4)*
8. ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਈਐ।
*—ਬੈਰਾੜੀ ਮ: ੪ (720/12)*
9. ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ।
ਜਪੁ ਤਪੁ ਸੰਜਮ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ। *—ਸੋਰਠਿ ਮ: ੩ (602/16)*

ਭਾਣਾ ਮੰਨਣਾ ਹੀ ਹੈ। ਇਸੇ ਵਿਚ ਅਧਿਆਤਮਕ ਵਡਿਆਈ ਹੈ; ਇਸੇ ਨਾਲ ਇਸ਼ਟ ਦੀ ਪ੍ਰਾਪਤੀ।[1] ਨਾਮ-ਰਸੀਏ ਸਾਧਕ ਹੀ ਸਤਿਗੁਰੂ ਦੇ ਭਾਣੇ ਵਿਚ ਰਹਿ ਕੇ ਖਸਮ ਨੂੰ ਪਰਵਾਨ ਹੁੰਦੇ ਹਨ। ਇਹਨਾਂ ਦੇ ਹੀ ਜਪ-ਤਪ, ਇਹਨਾਂ ਦੀ ਹੀ ਸੇਵਾ-ਚਾਕਰੀ ਖਸਮ ਨੂੰ ਭਾਉਂਦੀ ਹੈ।[2] ਐਸੇ ਜਪੀਆਂ-ਤਪੀਆਂ-ਹਠੀਆਂ ਨੂੰ ਹੀ ਨਿੱਤ ਅਰਦਾਸ ਵਿਚ ਅਨੰਤ ਸ਼ਰਧਾ ਨਾਲ ਯਾਦ ਕੀਤਾ ਜਾਂਦਾ ਹੈ।

## ਜਪੀ

ਜਪੀ ਉਹ ਹੈ ਜੋ ਜਪ ਕਰਦਾ ਹੈ, ਤੇ ਜਪ[3] ਤੋਂ ਮੁਰਾਦ ਹੈ ਕਿਸੇ ਪਾਠ ਨੂੰ ਬਾਰ ਬਾਰ ਧੀਰੇ ਧੀਰੇ ਉਚਾਰਨਾ।[4]

ਇਕ ਜਪ ਮੰਤ੍ਰ-ਸਿੱਧੀ ਦਾ ਜਾਪ ਹੈ। ਪੁਰਾਤਨ ਸ਼ਾਸਤ੍ਰਾਂ ਵਿਚ ਅਨੇਕ ਤਰ੍ਹਾਂ ਦੇ ਜਪ ਮਨੋਕਾਮਨਾਵਾਂ ਦੀ ਪੂਰਤੀ ਲਈ ਸੁਝਾਏ ਗਏ ਹਨ।[5] ਇਹਨਾਂ ਮੁਤਾਬਕ ਮੰਤ੍ਰਾਂ ਦੇ ਜਾਪ ਦੀ ਗਿਣਤੀ ਵੱਖੋ ਵੱਖ, ਸਾਮਗ੍ਰੀ ਵੱਖੋ ਵੱਖ ਤੇ ਫਲ ਵੀ ਵੱਖੋ ਵੱਖ ਹਨ।[6] ਐਸੇ ਮੰਤ੍ਰ-ਜਾਪ ਗੁਰਮਤਿ ਵਿਚ ਅਪਰਵਾਨ ਹਨ।

ਗੁਰਮਤਿ ਵਿਚ ਜਪ ਦਾ ਉਦੇਸ਼ ਕੇਵਲ ਮਾਲਕ ਦੀ ਖ਼ੁਸ਼ਨੂਦੀ ਹਾਸਲ ਕਰਨਾ ਹੈ।[7] ਇਸ ਮਾਰਗ ਵਿਚ ਇਕ ਵਾਹਿਗੁਰੂ ਦੇ ਨਾਮ, ਸਤਿਨਾਮ, ਦੇ ਜਾਪ ਦਾ ਹੀ ਆਦੇਸ਼ ਹੈ।[8] ਵਾਹਿਗੁਰੂ ਦੇ ਨਾਮ ਤੋਂ ਸਿਵਾ ਹੋਰ ਕਿਸੇ ਜਪ ਨੂੰ ਗੁਰਮਤਿ ਵਿਚ ਕੋਈ ਥਾਂ ਨਹੀਂ।[9]

ਭਾਵੇਂ ਜਪਣ ਤੋਂ ਭਾਵ, ਆਮ ਤੌਰ ਤੇ, ਜੇਭਾ ਨਾਲ ਬਾਰ ਬਾਰ ਆਖਣਾ ਹੀ ਮੰਨਿਆ

---

1. ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ। ਸਤਿਗੁਰ ਕੈ ਭਾਣੈ ਵਡਿਆਈ ਪਾਵੈ।
   ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ। *—ਗੂਜਰੀ ਵਾਰ ਮ: ੩, ਸਲੋਕੁ ਮ: ੩ (509/12)*
2. ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ। *—ਵਾਰ ਸਾਰੰਗ ਮ: ੪, ਮ: ੩ (1247/17)*
3. ਜਪ ਦੇ ਹੀ ਰੂਪ ਹਨ: ਸਿਮਰਨ (= ਯਾਦ ਕਰਨਾ), ਧਿਆਉਣ (= ਧਿਆਨ ਕਰਨਾ), ਚਿਤਵਨ (= ਚਿੰਤਨ, ਵਿਚਾਰ ਕਰਨਾ), ਆਰਾਧਨ (= ਉਪਾਸ਼ਨਾ ਕਰਨਾ), ਕੀਰਤਨ (= ਸਿਫ਼ਤ-ਸਾਲਾਹ ਕਰਨਾ) ਆਦਿ।
4. ਹਾਰੀਤ ਸਿਮ੍ਰਿਤੀ ਅਨੁਸਾਰ ਜਪ ਤਿੰਨ ਪ੍ਰਕਾਰ ਦਾ ਮੰਨਿਆ ਜਾਂਦਾ ਹੈ: ਵਾਦਿਕ (ਉੱਚੀ ਬੋਲ ਕੇ), ਉਪਾਂਸ਼ (ਹੋਠਾਂ ਅੰਦਰ ਧੀਮੇ ਸੁਰ ਵਿਚ) ਤੇ ਮਾਨਸ (ਮਨ ਅੰਦਰ)। *—ਅ: ੪ : ਸ: ੪੦-੪੪*
   ਵੇਦਾਂ ਵਿਚ 'ਰਿਚਹ ਜਪਤੀ', ਧੀਮੇ ਬੋਲਣ ਤੇ 'ਕਰਣੇ ਜਪ' ਕੰਨ ਦੇ ਕੋਲ ਬੋਲੇ ਜਾਣ ਵਾਲੇ ਜਪ ਦੱਸੇ ਗਏ ਹਨ।
5. ਐਸੇ ਮੰਤ੍ਰਾਂ ਨੂੰ ਕਈ ਤਰ੍ਹਾਂ ਦੀਆਂ ਵਿਧੀਆਂ (ਜੈਸੇ ਕਿ ਸੰਪਟ, ਅਨੁਲੋਮ, ਵਿਲੋਮ ਆਦਿ) ਨਾਲ ਜਪੇ ਜਾਣ ਦੇ ਆਦੇਸ਼ ਹਨ।
6. ਕਈ ਸਿਖ ਵੀ ਇਹਨਾਂ ਦੀ ਨਕਲ ਕਰਨ ਲਗ ਪਏ ਹਨ। ਐਸੀ ਹੀ ਇਕ ਨਕਲ 'ਸ਼ਰਧਾ ਪੂਰਨ' ਪੁਸਤਕ ਵਿਚ ਕੀਤੀ ਹੈ। *(ਕਾਨ੍ਹ ਸਿੰਘ ਨਾਭਾ : ਮਹਾਨ ਕੋਸ਼)*
7. ਸੋਈ ਜਪੁ ਜੋ ਪ੍ਰਭ ਜੀਉ ਭਾਵੈ....। *—ਮਾਝ ਮ: ੫ (100/8)*
8. ਜਪਹੁ ਤ ਏਕੋ ਨਾਮਾ। ਅਵਰਿ ਨਿਰਾਫਲ ਕਾਮਾ। *—ਸੂਹੀ ਮ: ੧ (728/5)*
   ਪੁਨਾ:
   ਜਪਿ ਮਨ ਸਤਿਨਾਮੁ ਸਦਾ ਸਤਿਨਾਮੁ। *—ਧਨਾਸਰੀ ਮ: ੫ (670/1)*
9. ਜਿਨੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ ?
   ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ। *—ਸਾਰੰਗ ਵਾਰ ਮ: ੩ (1247/5)*

ਗਿਆ ਹੈ, ਪਰ ਅਸਲ ਸਿਮਰਨ (ਜੋ ਸਤਿਗੁਰੂ ਦੀ ਸੇਵਾ ਤੋਂ ਪ੍ਰਾਪਤ ਹੁੰਦਾ ਹੈ[1]) ਅਨੁਭਵ ਦਾ ਜਾਪ ਹੈ, ਮਨ-ਵਸਣ ਦਾ ਜਾਪ ਹੈ।[2] ਸਤਿਗੁਰੂ ਦੀ ਬਖ਼ਸ਼ਿਸ਼ ਨਾਲ ਜਦੋਂ ਅਨੁਭਵ ਜਾਗਦਾ ਹੈ ਤਾਂ ਰਸਨਾ ਆਪਣੇ ਆਪ 'ਤੁਹੀ ਤੁਹੀ' ਪੁਕਾਰਦੀ ਫਿਰਦੀ ਹੈ। ਐਸਾ ਜਾਪ ਤਾਂ ਕੋਈ ਇਕ-ਮਨ, ਇਕ-ਚਿੱਤ ਹੋਈ ਆਤਮਾ ਹੀ ਕਰ ਸਕਦੀ ਹੈ। ਇਕ ਛਿਨ ਵੀ ਜੇਕਰ ਕੋਈ ਐਸਾ ਜਾਪ ਕਰ ਸਕੇ ਤਾਂ ਕਾਲ-ਫਾਸ ਤੋਂ ਮੁਕਤ ਹੋ ਜਾਂਦਾ ਹੈ।[3] ਐਸੇ ਜਾਪ ਦੀ ਵਿਧੀ ਤੇ ਫਲ ਦਸਮ ਪਾਤਸ਼ਾਹ ਨੇ ਇਉਂ ਸਮਝਾਏ ਹਨ:

> **ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ।**
> **ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂ ਬਜਾਪੈ। ੩। ੨।**
>
> *—ਹਜ਼ਾਰੇ ਪਾ: ੧੦ ਰਾਮਕਲੀ*

ਸਤਿਗੁਰਾਂ ਦੀ ਆਗਿਆ ਅਨੁਸਾਰ ਇਕ-ਮਨ, ਇਕ-ਚਿੱਤ ਹੋ ਜਿਸ ਨੇ ਵੀ ਐਸਾ ਨਾਮ ਜਪਿਆ, ਜਮਰਾਜ ਨੇ ਉਸ ਦੀ ਗ਼ੁਲਾਮੀ ਕਬੂਲ ਕਰ ਲਈ।[4]

'ਜਾਪ' ਦਾ ਭਾਸ਼ਾਈ ਸੰਬੰਧ 'ਜਾਪਣ' ਨਾਲ ਵੀ ਪ੍ਰਤੀਤ ਹੁੰਦਾ ਹੈ। ਜਿਵੇਂ ਕਿਸੇ ਮਾਂ ਦਾ ਪੁੱਤਰ ਸਫ਼ਰ ਤੇ ਟੁਰ ਗਿਆ ਹੋਵੇ, ਤਾਂ ਘੜੀ ਮੁੜੀ ਉਸ ਨੂੰ ਇਉਂ 'ਜਾਪਦਾ' ਹੈ ਜਿਵੇਂ ਉਹ ਉਥੇ, ਉਸ ਦੇ ਆਸ ਪਾਸ ਹੀ ਕਿਤੇ ਮੌਜੂਦ ਹੈ। ਵਾਹਿਗੁਰੂ ਨੂੰ ਵੀ ਜਦ ਇਸ ਤਰ੍ਹਾਂ ਸਮਾਲੀਏ ਕਿ ਉਸ ਨੂੰ ਸਦਾ ਆਪਣੇ ਆਸ ਪਾਸ, ਅੰਗ ਸੰਗ, ਪ੍ਰਤੀਤ ਕਰੀਏ; ਉਹ ਸਾਨੂੰ ਹਰਥੇ ਪਾਸ ਖੜੋਤਾ ਜਾਪੇ, ਤਾਂ ਹੀ ਅਸਲ ਜਾਪ, ਮਨ ਦਾ ਜਾਪ ਹੁੰਦਾ ਹੈ।[5] ਦੂਜੇ ਸ਼ਬਦਾਂ ਵਿਚ, ਵਾਹਿਗੁਰੂ ਦੀ ਹਾਜ਼ਰ-ਨਾਜ਼ਰਤਾ ਦਾ ਅਭਿਆਸ ਹੀ ਅਸਲ ਜਾਪ ਹੈ। ਇਸੇ ਨੂੰ ਸੁਰਤ ਦਾ ਜਾਪ ਆਖਦੇ ਹਨ। ਇਸ ਪੱਧਰ ਦਾ ਜਾਪ ਕਰਨ ਵਾਲੇ ਹੀ ਅਸਲ ਜਪੀ ਹਨ।

ਸਿਖ ਵਿਚਾਰਧਾਰਾ ਵਿਚ ਗੁਰੂ ਤੇ ਸਿਖ ਦਾ ਰਿਸ਼ਤਾ ਸ਼ਬਦ ਤੇ ਸੁਰਤ ਦਾ ਰਿਸ਼ਤਾ ਮੰਨਿਆ ਗਿਆ ਹੈ।[6] ਜਪ-ਅਭਿਆਸੀ ਉਹ ਹਨ ਜੋ ਸੁਰਤ ਦੁਆਰਾ ਲਗਾਤਾਰ ਸ਼ਬਦ ਦੀ ਧੁਨਿ ਵਿਚ ਜੁੜੇ ਰਹਿੰਦੇ ਹਨ।

ਇਸੇ 'ਜਪ' ਦੀ ਦਾਤ ਗੁਰੂ ਨਾਨਕ ਦੇਵ ਜੀ ਨੇ ਆਪ ਪ੍ਰਾਪਤ ਕੀਤੀ ਤੇ ਫਿਰ ਸੰਸਾਰ ਭਰ ਵਿਚ ਵੰਡੀ। ਜਦੋਂ ਗੁਰੂ ਬਾਬਾ ਜੀ ਵੇਈਂ ਨਦੀ ਵਿਚ ਟੁੱਭੀ ਲਾਣ ਪੁਰ ਸੱਚ-ਖੰਡ ਗਏ, ਤਾਂ ਉਸ ਦਰਗਾਹੋਂ ਨਾਮ ਦਾ ਪਿਆਲਾ ਉਨ੍ਹਾਂ ਨੂੰ ਪ੍ਰਾਪਤ ਹੋਇਆ। ਨਾਲ

---

1. ਰਸਨਾ ਨਾਮੁ ਸਭੁ ਕੋਈ ਕਹੈ। ਸਤਿਗੁਰ ਸੇਵੇ ਤਾ ਨਾਮੁ ਲਹੈ। *—ਮਲਾਰ ਮ: ੩ (1262/8)*
2. ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ।
   ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ। *—ਗੂਜਰੀ ਮ: ੩ (491/1)*
3. ਏਕ ਚਿਤ ਜਿਹ ਇਕ ਛਿਨ ਧਿਆਇਓ। ਕਾਲ ਫਾਸ ਕੇ ਬੀਚ ਨ ਆਇਓ।
   *—ਅਕਾਲ ਉਸਤਤਿ ੧੦-੩*
4. ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ। ਜਮ ਕੰਕਰ ਕਾਲੁ ਸੇਵਕ ਪਗ ਤਾ ਕੇ।
   *—ਮਾਰੂ ਮ: ੧ (1042/4)*
5. ਮਨ ਜਾਪਹੁ ਰਾਮ ਗੁਪਾਲ। *—ਕਾਨੜਾ ਮ: ੪ ਪੜਤਾਲ (1296/12)*
6. ਸਬਦੁ ਗੁਰੂ ਸੁਰਤਿ ਧੁਨਿ ਚੇਲਾ। *—ਰਾਮਕਲੀ ਮ: ੧ ਸਿਧ ਗੋਸਟਿ (943/1)*

ਹੀ ਅਕਾਲ ਪੁਰਖ ਵਲੋਂ ਆਦੇਸ਼ ਹੋਇਆ "ਤੂੰ, ਜਾਇ ਕਰ ਮੇਰਾ ਨਾਮ ਜਪਾਇ.... ਮੈਂ ਤੇਰੇ ਤਾਈਂ ਏਹੋ ਨਾਉ ਦੀਆ ਹੈ। ਤੂ ਏਹਾ ਕੀਰਤਿ ਕਰੁ।"[1] ਤਦ ਅਕਾਲ ਪੁਰਖ ਨੇ ਅਪਣਾ ਮੂਲ ਮੰਤ੍ਰ ਗੁਰੂ ਨਾਨਕ ਪਾਤਸ਼ਾਹ ਨੂੰ ਦਿੱਤਾ ਤੇ ਮੂਲ ਮੰਤ੍ਰ ਤੋਂ ਬਾਦ 'ਜਪੁ'।[2] ਇਉਂ ਗੁਰੂ ਨਾਨਕ ਦੇਵ ਜੀ ਪਰਮਾਤਮਾ ਪਾਸੋਂ 'ਜਪ' ਹੀ ਲੈ ਕੇ ਆਏ ਤੇ ਆ ਕੇ ਇਹੋ ਆਦੇਸ਼ ਦਿੱਤਾ ਕਿ :

**ਜਪਹੁ ਤ ਏਕੋ ਨਾਮਾ।**
**ਅਵਰਿ ਨਿਰਾਫਲ ਕਾਮਾ।** —*ਸੂਹੀ ਮ: ੧ (728/5)*

ਜਿਹੜੇ ਸਿਦਕੀ ਨਾਮ ਦਾ ਅਭਿਆਸ ਕਰਦੇ ਹਨ, ਉਹ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ; ਮੁਕਤ ਹੋਏ ਫਿਰ ਉਹ ਪਰਮ ਸੱਚ ਵਿਚ ਸਮਾਏ ਰਹਿੰਦੇ ਹਨ।[3] ਭਉਜਲੋਂ ਪਾਰ ਹੋਏ ਇਹ ਜਪੀ[4] ਸਹਜੇ ਹੀ ਪ੍ਰਮਾਤਮਾ ਨਾਲ ਅਭੇਦ ਹੋ ਜਾਂਦੇ ਹਨ[5]। ਐਸੇ ਜਪੀਆਂ ਦੀ ਜ਼ਿੰਦਗੀ ਹੋਰ ਦੀ ਹੋਰ ਹੋ ਜਾਂਦੀ ਹੈ। ਉਹਨਾਂ ਦੀ ਧਰਤੀ, ਉਹਨਾਂ ਦਾ ਆਕਾਸ਼ ਸੁਹਾਵਾ ਹੋ ਜਾਂਦਾ ਹੈ।[6] ਜੀਉਂਦੇ-ਪੁਰਖ ਨੂੰ ਜਪ ਕੇ ਉਹ ਅਮਰਾਪਦ ਨੂੰ ਪ੍ਰਾਪਤ ਹੋ ਜਾਂਦੇ ਹਨ।[7] ਐਸੇ ਜਪੀ 'ਸ਼ਬਦ' ਵਿਚ ਮਰ ਮੁਕਦੇ ਹਨ, ਸੋ ਦੂਜੀ ਵਾਰ ਨਹੀਂ ਮਰਦੇ।[8] ਮੌਤ ਦੇ ਭੈ ਤੋਂ ਉਹ ਉਪਰ ਹੋ ਜਾਂਦੇ ਹਨ, ਕਿਉਂਕਿ ਹੁਣ ਉਹ ਕਾਲ-ਫਾਸ ਵਿਚ ਨਹੀਂ ਆ ਸਕਦੇ।[9] ਇਸੇ ਲਈ ਆਰੇ ਨਾਲ ਚਿਰੀਂਦਿਆਂ ਵੀ ਉਹ ਜਪੁ ਨਹੀਂ ਤਿਆਗਦੇ।[10] ਜਾਪ ਉਹਨਾਂ ਦਾ ਜੀਵਨ ਹੋ ਜਾਂਦਾ ਹੈ। ਜਪ ਬਿਨਾ ਜੀਣਾ ਉਹਨਾਂ ਨੂੰ ਮੌਤ ਵਰਗਾ ਭਾਸਦਾ ਹੈ।[11] ਉਹ ਕੇਵਲ ਜੇਭਾ ਨਾਲ ਨਹੀਂ ਜਪਦੇ, ਉਹਨਾਂ ਦਾ ਰੋਮ ਰੋਮ, ਅਥਵਾ ਸਮੁੱਚੀ ਹੋਂਦ ਜਾਪ ਕਰਦੀ ਹੈ।[12]

ਜਿੱਥੇ ਬੈਠ ਕੇ ਉਹ ਜਾਪ ਕਰਦੇ ਹਨ, ਉਥੋਂ ਦੀ ਧਰਤੀ ਵੀ ਉਹਨਾਂ ਨਾਲ ਜਾਪ

---

1. *ਪੁਰਾਤਨ ਜਨਮ ਸਾਖੀ* (ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ) ਸ਼੍ਰੋ: ਗੁ: ਪ੍ਰ: ਕਮੇਟੀ, 1969, ਪੰਨਾ 35
2. 'ਜਪ' ਤੇ 'ਜਾਪੁ' ਦੋ ਬਾਣੀਆਂ ਰੋਜ਼ਾਨਾ ਜਪਣ ਲਈ ਸਿੱਖਾਂ ਦੇ ਨਿਤ ਨੇਮ ਵਿਚ ਸ਼ਾਮਿਲ ਹਨ।
3. ਨਾਮੇ ਰਾਤੇ ਹਉਮੈ ਜਾਇ। ਨਾਮਿ ਰਤੇ ਸਚਿ ਰਹੇ ਸਮਾਇ।
   ਨਾਮਿ ਰਤੇ ਜੋਗ ਜੁਗਤਿ ਬੀਚਾਰੁ। ਨਾਮਿ ਰਤੇ ਪਾਵਹਿ ਮੋਖ ਦੁਆਰੁ।
   —*ਰਾਮਕਲੀ ਮ: ੧ (941/14)*
4. ਜਿਨਿ ਜਪਿਆ ਤੇ ਪਾਰਿ ਪਰਾਨ। —*ਪ੍ਰਭਾਤੀ ਮ: ੪ (1337/9)*
5. ਨਾਮੇ ਰਾਤੇ ਸਹਜਿ ਸਮਾਏ। —*ਬਿਲਾਵਲੁ ਮ: ੩ (842/12)*
6. ਧਰਤਿ ਸੁਹਾਵੜੀ ਆਕਾਸੁ ਸੁਹੰਦਾ ਜਪੰਦਿਆਂ ਹਰਿ ਨਾਉ।
   —*ਵਾਰ ਸਾਰੰਗ ਮ: ੪, ਮ: ੫ (1247/10)*
7. ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾਪਦੁ ਹੋਈ।
   —*ਵਾਰ ਸਾਰੰਗ ਮ: ੪ (1247/8)*
8. ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ।
   —*ਸਿਰੀ ਰਾਗੁ ਮ: ੧ (58/9)*
9. ਏਕ ਚਿਤ ਜਿਹ ਇਕ ਛਿਨ ਧਿਆਇਓ। ਕਾਲ ਫਾਸ ਕੇ ਬੀਚ ਨ ਆਇਓ।
   —*ਅਕਾਲ ਉਸਤਤਿ ੧੦-੩*
10. ਵੇਖੋ ਅਧਿਆਇ 'ਜਿਨ੍ਹਾਂ ਆਰਿਆਂ ਨਾਲ ਤਨ ਚਿਰਵਾਏ।'
11. ਆਖਾ ਜੀਵਾ ਵਿਸਰੈ ਮਰਿ ਜਾਉ। —*ਆਸਾ ਮ: ੧ (349/7)*
12. ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ। —*ਰਾਮਕਲੀ ਮ: ੧ (941/5)*

ਕਰਨ ਲਗ ਜਾਂਦੀ ਹੈ, ਆਕਾਸ਼ ਵੀ; ਚੰਨ-ਸੂਰਜ ਵੀ; ਪਉਣ-ਪਾਣੀ ਵੀ; ਸਗਲ ਸਿਰਜਨਾ ਵੀ। ਸਾਰੇ ਜੀਅ ਜੰਤੂ ਉਨ੍ਹਾਂ ਨੂੰ ਨਾਮ ਦਾ ਜਾਪ ਕਰਦੇ ਪ੍ਰਤੀਤ ਹੁੰਦੇ ਹਨ।[1] ਐਸੇ ਜਪੀਆਂ ਨੂੰ ਹੀ ਅਰਦਾਸ ਵਿਚ ਸਿਮਰਿਆ ਜਾਂਦਾ ਹੈ।

## ਤਪੀ

ਤਪ ਦੇ ਅਰਥ ਹਨ : ਅੱਗ ਵਿਚ ਤਪਾਉਣਾ। ਸੰਕੇਤਕ ਅਰਥ ਹਨ : ਸਰੀਰ ਨੂੰ ਕਸ਼ਟਾਂ ਦੀ ਅੱਗ ਵਿਚ ਸਾੜਨਾ। ਸੂਫ਼ੀ ਸ਼ਬਦਾਵਲੀ ਵਿਚ ਇਸ ਨੂੰ ਰਿਆਜ਼ਤ ਆਖਦੇ ਹਨ। ਤਪ-ਕਰਮਾਂ ਦੀ ਸਾਧਨਾ ਇਸ ਆਸ ਨਾਲ ਕੀਤੀ ਜਾਂਦੀ ਹੈ ਕਿ ਇਨ੍ਹਾਂ ਰਾਹੀਂ ਆਪਾ ਨਿਵਾਰਨ ਵਿਚ ਮਦਦ ਮਿਲਦੀ ਹੈ ਤੇ ਮਨ ਪਵਿੱਤ੍ਰ ਹੋਂਦਾ ਹੈ।

ਕਰਮ-ਕਾਂਡੀ ਧਰਮ ਵਿਚ ਕਈ ਪ੍ਰਕਾਰ ਦੇ ਤਪ ਸਾਧੇ ਜਾਂਦੇ ਹਨ, ਜਿਨ੍ਹਾਂ ਨੂੰ ਵ੍ਰੱਤ ਵੀ ਕਿਹਾ ਜਾਂਦਾ ਹੈ। ਇਹਨਾਂ ਵਿਚੋਂ ਕੁਝ ਵ੍ਰੱਤ ਇਸ ਪ੍ਰਕਾਰ ਹਨ : ਅਹਾਰ ਵ੍ਰੱਤ (ਅੰਨ ਤੋਂ ਪਰਹੇਜ਼), ਵਸਤ੍ਰ ਵ੍ਰੱਤ (ਨੰਗਿਆਂ ਰਹਿਣਾ), ਮੌਨ ਵ੍ਰੱਤ (ਚੁਪ ਸਾਧ ਰਹਿਣਾ), ਬਿੰਦ ਵ੍ਰੱਤ (ਬ੍ਰਹਮਚਰਯ), ਨਿਦ੍ਰਾ ਵ੍ਰੱਤ (ਜਾਗੇ ਕੱਟਣੇ), ਮੁਦ੍ਰਾ ਵ੍ਰੱਤ (ਇਕ ਟੰਗ ਤੇ ਖੜੋਤੇ ਰਹਿਣਾ, ਉਲਟੇ ਲਟਕਣਾ, ਲੋਹੇ ਦੀਆਂ ਮੇਖਾਂ ਗੱਡ ਕੇ ਉਪਰ ਵਿਛੌਣਾ ਕਰਨਾ; ਬਾਹਾਂ ਉੱਚੀਆਂ ਉਠਾਈ ਰਖਣਾ, ਆਦਿ)। ਇਹਨਾਂ ਤਪਾਂ ਪਿਛੇ ਮੰਤਵ ਤਾਂ ਇਹ ਹੁੰਦਾ ਸੀ ਕਿ ਕਾਮਾਦਿਕ ਵਿਸ਼ੇ ਦੂਰ ਹੋਣ ਤੇ ਮਾਲਕ ਦੀ ਪ੍ਰਾਪਤੀ ਹੋਵੇ। ਪਰ ਬਹੁਤ ਕਰ ਲੋਕੀ ਇਹਨਾਂ ਤਪਾਂ ਨੂੰ ਆਪਣੇ ਆਪ ਵਿਚ ਮੰਤਵ ਮੰਨ ਬੈਠਦੇ ਸਨ। ਕਈ ਤਪੇ, ਘਰ ਛਡ, ਬਨਾਂ ਵਿਚ ਚਲੇ ਜਾਂਦੇ ਸਨ; ਧੂਣੀਆਂ ਤਪਾਂਦੇ, ਗੇਰੂਏ ਬਸਤ੍ਰ ਪਹਿਨਦੇ, ਤੇ ਕਈ ਪ੍ਰਕਾਰ ਦੇ ਤਪ-ਕਰਮ ਕਰਦੇ ਸਨ। ਪਰ, ਕਾਮਾਦਿਕ ਵਿਸ਼ੇ ਨਾਲ ਹੀ ਲਈ ਫਿਰਦੇ ਸਨ।[2] ਇਸ ਲਈ ਇਸ ਤਰ੍ਹਾਂ ਦੇ ਸਾਰੇ ਤਪ ਗੁਰਮਤਿ ਵਿਚ ਅਪਰਵਾਨ ਹਨ। ਇਹ ਸਾਰੇ ਗ਼ੈਰ-ਕੁਦਰਤੀ ਵੀ ਹਨ ਤੇ ਨਿਰਾਦਰੀ ਤੇ ਖ਼ੁਆਰੀ ਦਾ ਕਾਰਨ ਵੀ।[3] ਜੇਕਰ ਮਨ ਮਾਇਆ ਵਿਚ ਭਟਕਦਾ ਫਿਰੇ, ਤੇ ਭਰਮਾਂ ਨਾਲ ਗ੍ਰੱਸਿਆ ਰਹੇ ਤਾਂ ਤਪਾ ਪਰਮ ਗਤਿ ਕਿਵੇਂ ਪਾ ਸਕਦਾ ਹੈ ?[4]

ਈਸਾਈ ਧਰਮ ਵਿਚ ਸੋਗ-ਸੰਤਾਪ, ਪ੍ਰਾਇਸ਼ਚਿਤ-ਪਸ਼ਚਾਤਾਪ, ਤੌਬਾ-ਇਕਬਾਲ,

---

1. ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ।

*—ਮਲਾਰ ਮ: ੪ (1265/16)*

2. [illegible]ਅਰ ਤਾਪ ਗੇਰੀ ਕੇ ਬਸਤ੍ਰਾ। ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ।
[illegible] ਛੋਡਿ ਪਰਦੇਸਹਿ ਧਾਇਆ। ਪੰਚ ਚੰਡਾਲ ਨਾਲੇ ਲੈ ਆਇਆ।

*—ਪ੍ਰਭਾਤੀ ਮ: ੫ (1348/5)*

[illegible]ਨਾ :

ਕਾਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ। *—ਸਿਰੀ ਰਾਗੁ ਮ: ੩ (33/7)*

3. ਅੰਨੁ ਨ ਖਾਇਆ ਸਾਦੁ ਗਵਾਇਆ। ਬਹੁ ਦੁਖੁ ਪਾਇਆ ਦੂਜਾ ਭਾਇਆ।
ਬਸਤ੍ਰ ਨ ਪਹਿਰੈ ਅਹਿਨਿਸ ਕਹਰੈ। ਮੋਨਿ ਵਿਗੂਤਾ। ਕਿਉ ਜਾਗੈ ਗੁਰ ਬਿਨੁ ਸੂਤਾ।
ਪਗ ਉਪੇਤਾਣਾ। ਅਪਣਾ ਕੀਆ ਕਮਾਣਾ। ਅਲੁ ਮਲੁ ਖਾਈ। ਸਿਰਿ ਛਾਈ ਪਾਈ।
[illegible]ਖਿ ਅੰਧੈ ਪਤਿ ਗਵਾਈ। *—ਆਸਾ ਵਾਰ, ਮ: ੧ (467/16)*

4. ਮਨ ਕਾ ਝੂਠਾ ਝੂਠੁ ਕਮਾਵੈ। ਮਾਇਆ ਨੋ ਫਿਰੈ ਤਪਾ ਸਦਾਵੈ।
ਭਰਮੇ ਭੂਲਾ ਸਭਿ ਤੀਰਥ ਗਹੈ। ਓਹੁ ਤਪਾ ਕੈਸੇ ਪਰਮ ਗਤਿ ਲਹੈ।

*—ਰਾਮਕਲੀ ਵਾਰ ਮ: ੩ (948/15)*

ਕਸ਼ਟ-ਨਿਗ੍ਰਹ[1] ਆਦਿਕ ਤਪ-ਸਾਧਨ ਪ੍ਰਚਲਤ ਰਹੇ ਹਨ। ਪਰ ਗੁਰਮਤਿ ਵਿਚ ਐਸੇ ਸਾਧਨ ਵੀ ਪਰਵਾਨ ਨਹੀਂ।

ਗੁਰਮਤਿ ਵਿਚ ਤਾਂ ਦੋ ਹੀ ਵੱਡੇ ਤਪ-ਸਾਧਨ ਪਰਵਾਨ ਹਨ : ਇਕ ਰਜ਼ਾ ਤੇ ਦੂਸਰਾ ਸੇਵਾ। ਰਜ਼ਾ ਵਿਚ ਰਹਿਣ ਵਾਲੇ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਹਨ।[2] ਉਹ ਤਾਂ ਦੁੱਖ ਭੁੱਖ ਦੀ ਮਾਰ ਨੂੰ ਵੀ ਮਾਲਕ ਦੀ ਦਾਤ ਕਰਕੇ ਹੀ ਜਾਣਦੇ ਹਨ।[3] ਭੁੱਖ ਵਿਚੋਂ ਉਹ ਰੱਜ ਪ੍ਰਾਪਤ ਕਰਦੇ ਹਨ, ਤੇ ਦੁੱਖ ਵਿਚੋਂ ਸੁੱਖ।[4]

ਮਹਾਨ ਤਪੱਸਵੀ ਸ੍ਰੀ ਗੁਰੂ ਅਰਜਨ ਦੇਵ ਜੀ, ਤੱਤੀ ਤਵੀ ਤੇ ਬੈਠੇ ਵੀ 'ਤੇਰਾ ਕੀਆ ਮੀਠਾ ਲਾਗੈ' ਦੇ ਸੁਰ ਅਲਾਪਦੇ ਰਜ਼ਾ ਦੇ ਤਪ ਦੀ ਅਦੁੱਤੀ ਮਿਸਾਲ ਪੇਸ਼ ਕਰ ਗਏ।

ਗੁਰਮਤਿ ਵਿਚ ਦੂਸਰਾ ਪਰਵਾਨ ਤਪ ਸੇਵਾ ਦਾ ਹੈ।[5] ਸ੍ਰੀ ਅਮਰਦਾਸ ਜੀ ਸੇਵਾ ਦਾ ਤਪ ਸਾਧ ਕੇ 'ਨਿਥਾਵਿਆਂ ਦਾ ਥਾਉਂ ਗੁਰੂ ਅਮਰਦਾਸ' ਹੋ ਗਏ। ਭਾਈ ਮੰਝ 'ਗੁਰੂ ਕਾ ਬੋਹਿਥਾ' ਹੋ ਗਏ। ਭਾਈ ਕਨ੍ਹਈਆ ਸੇਵਾ ਪੰਥੀ ਸੰਪ੍ਰਦਾਇ ਦੇ ਮੋਢੀ ਹੋ ਗਏ।

ਸਿਖ ਧਰਮ ਵਿਚ ਗੁਰ-ਸੇਵਾ ਨੂੰ ਉੱਚਤਮ ਤਪ —ਤਪਾਂ ਸਿਰ ਤਪ— ਕਿਹਾ ਗਿਆ ਹੈ।[6] ਸੇਵਾ ਤੋਂ ਵਿਹੀਣੇ ਹੱਥਾਂ-ਪੈਰਾਂ ਨੂੰ ਧਿੱਕਾਰ ਯੋਗ ਗਰਦਾਨਿਆ ਗਿਆ ਹੈ।[7]

ਸਬਰ ਸੰਤੋਖ ਨਾਲ ਰਹਿਣਾ, ਸੁਕ੍ਰਿਤ ਕਰ ਕੇ ਕਮਾਈ ਕਰਨੀ, ਸੰਜਮੀ ਸੁਭਾ ਨਾਲ ਜੀਊਣਾ ਤੇ ਵਾਹਿਗੁਰੂ ਦੇ ਧਿਆਨ ਵਿਚ ਮਗਨ ਰਹਿਣਾ, ਸਿੱਖੀ ਵਿਚ ਤਪੱਸਿਆ ਦੇ ਅੰਗ ਥਾਪੇ ਗਏ ਹਨ।[8] ਥੋੜਾ ਖਾਣਾ ਤੇ ਘੱਟ ਸੌਣਾ,[9] ਸਿੱਖੀ ਦੇ ਸੰਜਮੀ ਤਪ ਹਨ।

ਸੇਵਾ ਤੇ ਰਜ਼ਾ ਦਾ ਆਪਸ ਵਿਚ ਬੜਾ ਗੂੜ੍ਹਾ ਸੰਬੰਧ ਹੈ। ਇਹ ਦੋਵੇਂ ਹਰੀ-ਮਿਲਾਪ

---

1. Contrition, penance, attrition, rigorism etc.
2. ਇਸ ਵਿਸ਼ੇ ਤੇ ਵਧੇਰੇ ਵਿਚਾਰ ਲਈ ਵੇਖੋ ਅਧਿਆਇ 'ਭਾਣੇ ਨੂੰ ਮਿੱਠਾ ਕਰ ਕੇ ਮੰਨਿਆ'।
3. ਕੇਤਿਆ ਦੂਖ ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ।

   *—ਜਪੁ (5/12)*
4. ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ।

   *—ਸੂਹੀ ਮ: ੪ (757/12)*
5. ਸੇਵਾ ਤਾਂ ਸਦਾ ਤੋਂ ਹੁੰਦੀ ਆਈ, ਪਰ ਭਾਰਤੀ ਸਭਿਆਚਾਰ ਵਿਚ ਇਸ ਨੂੰ ਹੀਣ ਕੰਮ ਗਰਦਾਨਿਆ ਗਿਆ। ਇਸੇ ਲਈ ਸੇਵਾ ਦੇ ਕਰਮ ਨੀਵੀਆਂ ਜਾਤਾਂ ਦੇ ਹਿੱਸੇ ਹੀ ਆਏ। ਸਤਿਗੁਰਾਂ ਨੇ ਸੇਵਾ ਨੂੰ ਵਡੇ ਗੌਰਵ ਵਾਲਾ ਕਰਮ ਕਰ ਥਾਪਿਆ ਤੇ ਦ੍ਰਿੜ੍ਹ ਕਰਾਇਆ ਕਿ ਇਹ ਵਡੇ ਭਾਗਾ ਨਾਲ ਹੀ ਪ੍ਰਾਪਤ ਹੁੰਦੀ ਹੈ।
6. ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ। *—ਆਸਾ ਮ: ੩ (423/13)*
7. ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ। *—ਭਾਈ ਗੁਰਦਾਸ : ਵਾਰ ੨੭, ਪ: ੧੦*
8. ਸੇਵ ਕੀਤੀ ਸੰਤੋਖਈਂ ਜਿਨ੍ਹੀ ਸਚੋ ਸਚੁ ਧਿਆਇਆ।
   ਓਨ੍ਹੀ ਮੰਦੇ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ।
   ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ।
   ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ।
   ਵਡਿਆਈ ਵਡਾ ਪਾਇਆ। *—ਵਾਰ ਆਸਾ ਮ: ੧ (466-67/19)*
9. ਅਲਪ ਅਹਾਰ ਸੁਲਪ ਸੀ ਨਿੰਦ੍ਰਾ.... ।੨।੧। *—ਹਜ਼ਾਰੇ ਪਾ: ੧੦, ਰਾਮਕਲੀ*

ਦੇ ਪ੍ਰਮੁਖ ਸਾਧਨਾਂ ਵਿਚੋਂ ਹਨ :

**ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ।**

*—ਵਾਰ ਬਿਹਾਗੜਾ ਮ: ੪, ਮ: ੩ (549/11)*

ਉੱਦਮ ਤੋਂ ਬਿਨਾ ਕੋਈ ਵੀ ਤਪ ਨਹੀਂ ਹੋ ਸਕਦਾ। ਸੋ ਉੱਦਮ ਆਪਣੇ ਆਪ ਵਿਚ ਇਕ ਤਰ੍ਹਾਂ ਦੀ ਤਪੱਸਿਆ ਹੈ। ਪਰਮਪਦ ਦੀ ਪ੍ਰਾਪਤੀ ਮਗਰੋਂ ਵੀ ਇਸ ਦਾ ਜਾਰੀ ਰਹਿਣਾ ਲਾਜ਼ਮ ਹੈ। ਭਾਈ ਮਰਦਾਨੇ ਨੇ ਇਕ ਵੇਰ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ, "ਤੁਹਾਨੂੰ ਸਿਮਰਨ ਦੀ ਕੀ ਲੋੜ ਹੈ?" ਤਦ ਗੁਰੂ ਬਾਬੇ ਨੇ ਉੱਤਰ ਦਿਤਾ, "ਮਰਦਾਨਿਆ, ਅਸੀਂ ਜੋਗੀਆਂ ਵਾਲਾ ਤਪ ਨਹੀਂ ਕਰਦੇ। ਸਾਡਾ ਤਪ ਤਾਂ ਰੱਬ ਦੀਆਂ ਬਖ਼ਸ਼ਿਸ਼ਾਂ ਪ੍ਰਪੱਕ ਕਰਨ ਲਈ ਹੈ। ਜਦ ਉਸ ਦੀਆਂ ਬਖ਼ਸ਼ਿਸ਼ਾਂ ਨਹੀਂ ਮੁਕਦੀਆਂ, ਮੇਰੀ ਤਪੱਸਿਆ ਕਿਵੇਂ ਖੜੋ ਸਕਦੀ ਹੈ?"

ਇਉਂ ਜਿਨ੍ਹਾਂ ਅਵਿਰਲ ਭਾਣੇ ਵਿਚ ਰਹਿੰਦਿਆਂ ਸਬਰ ਤੇ ਸੰਤੋਖ ਨਾਲ ਸੇਵਾ ਦਾ ਤਪ ਕੀਤਾ, ਉਹੀ ਸਾਡੇ ਤਪੀ ਹਨ, ਜਿਨ੍ਹਾਂ ਨੂੰ ਅਸੀਂ ਅਰਦਾਸ ਵਿਚ ਪੂਰੇ ਮਾਣ-ਸਤਿਕਾਰ ਨਾਲ ਚਿਤਵਦੇ ਹਾਂ।

## ਹੱਠੀ

ਹੱਠੀ ਉਸ ਨੂੰ ਆਖਦੇ ਹਨ ਜੋ ਆਪਣੀ ਥਾਂ ਤੋਂ ਹਿਲਦਾ ਨਹੀਂ, ਸਗੋਂ ਉਥੇ ਹੀ ਡਟਿਆ ਰਹਿੰਦਾ ਹੈ। ਐਸੀ ਅਟੱਲਤਾ ਤੇ ਦ੍ਰਿੜ੍ਹਤਾ ਵਾਲੇ ਇਰਾਦੇ ਨੂੰ ਹੱਠ ਕਹਿੰਦੇ ਹਨ।

ਇਕ ਤਰ੍ਹਾਂ ਦੇ ਹੱਠੀ ਐਸੇ ਵੀ ਹੋਂਦੇ ਹਨ, ਜੋ ਆਪਣੇ ਇਰਾਦੇ ਦੇ ਵਿਅਰਥ ਸਿੱਧ ਹੋ ਜਾਣ ਮਗਰੋਂ ਵੀ ਆਪਣੀ ਜ਼ਿੱਦ ਤੇ ਅੜੇ ਰਹਿੰਦੇ ਹਨ। ਉਹ ਹਕੀਕਤ ਦਿੱਸਣ ਤੇ ਵੀ ਹੱਠ ਨਹੀਂ ਛਡਦੇ। ਰਾਵਣ ਐਸੇ ਹੱਠੀਆਂ ਦੀ ਇਕ ਮਿਸਾਲ ਹੈ, ਜਿਸ ਨੇ ਆਪਣੇ ਸੱਜਣ ਸੈਨ, ਬਲੀ ਜੋਧੇ, ਭਰਾ ਪੁੱਤਰ ਮਰਵਾ ਕੇ ਵੀ ਸੀਤਾ ਨੂੰ ਮੋੜ ਦੇਣਾ ਨ ਮੰਨਿਆ। ਆਪ ਵੀ ਮਾਰਿਆ ਗਿਆ, ਪਰ ਜੀਂਦੇ ਜੀ, ਵਾਸ਼ਨਾ ਦੇ ਮਾਰੇ ਨੇ, ਹੱਠ ਨਹੀਂ ਛਡਿਆ। ਇਸ ਤਰ੍ਹਾਂ ਦਾ ਹੱਠ ਜੋ ਮਨ ਦੇ ਮਗਰ ਲਗ ਕੇ ਕੀਤਾ ਜਾਵੇ, ਮਨ-ਹੱਠ ਹੈ, ਜੋ ਗੁਰਮਤਿ ਵਿਚ ਨਿੰਦਿਤ ਹੈ। ਐਸਾ ਹੱਠ ਤਾਂ ਸਦਾ ਖੁਆਰ ਹੀ ਹੋਂਦਾ ਹੈ।[1] ਐਸੇ ਹੱਠੀਆਂ ਨੂੰ ਹੱਠ ਧਰਮੀ ਕਹਿੰਦੇ ਹਨ, ਜੋ ਆਪਣੀ ਜ਼ਿੱਦ ਨੂੰ ਧਰਮ ਵਾਂਗ ਮੰਨ ਲੈਂਦੇ ਹਨ ਤੇ ਸੱਤ ਅਸੱਤ ਦਾ ਵਿਚਾਰ ਕੀਤੇ ਬਿਨਾ ਉਸ ਤੇ ਅੜੇ ਰਹਿੰਦੇ ਹਨ।

ਇਕ ਤਰ੍ਹਾਂ ਦੇ ਹੱਠੀ ਉਹ ਵੀ ਹਨ ਜੋ ਕੇਵਲ ਦਿਖਾਵੇ ਲਈ ਹਠੀਲੇ ਕਰਮ ਕਰ ਕੇ ਉਦਰ ਭਰਦੇ ਹਨ।[2] ਇਹ ਹੱਠ-ਕਰਮੀ ਹਨ। ਇਹਨਾਂ ਦਾ ਮਨ ਸ਼ਾਂਤ ਨਹੀਂ ਹੋਂਦਾ, ਲੋਕ-ਲਾਜ ਮਾਰੇ ਭਾਵੇਂ ਇੰਦਰੀਆਂ ਨੂੰ ਰੋਕੀ ਰਖਣ।[3] ਐਸੇ ਹੱਠੀ ਵੀ ਗੁਰਮਤਿ ਵਿਚ ਨਿੰਦਿਤ ਹਨ।

ਐਸੇ ਹੱਠ-ਕਰਮੀਆਂ ਵਿਚ ਹੀ ਹੱਠ-ਯੋਗੀ ਵੀ ਸ਼ਾਮਿਲ ਹਨ, ਜੋ ਇਹ ਮੰਨਦੇ ਹਨ

---

1. ਮਨ ਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ। *—ਸਿਰੀਰਾਗੁ ਅਸਟ. ਮ: ੩ (66/10)*
2. ਹਠੇ ਕਰਮ ਕਰਿ ਉਦਰੁ ਭਰਹਿ। *—ਰਾਮਕਲੀ : ਕਬੀਰ (970/7)*
3. ਹਠਿ ਨਿਗ੍ਰਹਿ ਅਤਿ ਰਹਤ....। *—ਕਾਨੜਾ ਮ: ੫ (1305/6)*

ਕਿ ਸਰੀਰਕ ਹੱਠ ਨਾਲ ਯੋਗ-ਸਿੱਧੀ ਪ੍ਰਾਪਤ ਕੀਤੀ ਜਾ ਸਕਦੀ ਹੈ।[1] ਐਸੇ ਹੱਠ-ਯੋਗੀ ਬੜੀਆਂ ਕਠਿਨ ਕਠਿਨ ਮੁਦ੍ਰਾਵਾਂ ਤੇ ਆਸਣਾਂ (ਨੇਤੀ ਧੋਤੀ ਆਦਿ) ਦੀ ਸਾਧਨਾ ਕਰਦੇ ਹਨ। ਪਰ ਐਸੇ ਹੱਠ-ਨਿਗ੍ਰਹ ਨਾਲ ਤਾਂ ਸਰੀਰ ਹੀ ਛਿਜਦਾ ਹੈ,[2] ਪਰਮਾਤਮਾ ਦੀ ਪ੍ਰਾਪਤੀ ਤਾਂ ਨਹੀਂ ਹੋਂਦੀ। ਇਸ ਲਈ ਗੁਰਮਤਿ ਵਿਚ ਐਸਾ ਹੱਠ ਵੀ ਪਰਵਾਨ ਨਹੀਂ :

ਹਠੁ ਕਰਿ ਮਰੈ ਨ ਲੇਖੈ ਪਾਵੈ। *—ਗਉੜੀ ਅਸਟ : ਮ: ੧ (226/5)*

ਇਹਨਾਂ ਹੱਠ-ਧਰਮੀਆਂ, ਹੱਠ-ਕਰਮੀਆਂ, ਹੱਠ-ਯੋਗੀਆਂ ਦੇ ਟਾਕਰੇ ਤੇ ਧਰਮ-ਹੱਠੀ ਹਨ, ਜੋ ਧਰਮ ਤੇ ਸੱਚ ਤੇ ਪੱਕਿਆਂ ਰਹਿਣ ਦਾ ਹੱਠ ਕਰਦੇ ਹਨ। ਐਸੇ ਹੱਠੀ ਆਪਣੇ ਆਦਰਸ਼ਾਂ ਤੋਂ ਨਹੀਂ ਟਲਦੇ, ਸੱਚ-ਨਿਆਂ ਤੇ ਮੁਹਕਮ ਰਹਿੰਦੇ ਹਨ। ਸਿਖ ਵਿਚਾਰਧਾਰਾ ਵਿਚ ਐਸੇ ਹੱਠ ਨੂੰ ਸਿਰੜ ਦਾ ਨਾਮ ਦਿੱਤਾ ਗਿਆ ਹੈ। ਸਿਰੜ, ਸੀਸ ਦੇ ਦੇਂਦਾ ਹੈ, ਪਰ ਸਿਦਕ ਨਹੀਂ ਹਾਰਦਾ।[3] ਭੈ ਜਾਂ ਲਾਲਚ ਵਿਚ ਆ ਕੇ ਕਦੇ ਕਮਜ਼ੋਰੀ ਨਹੀਂ ਦਿਖਾਉਂਦਾ। ਐਸਾ ਹੱਠ ਬਿਬੇਕੀ ਹੱਠ ਹੈ। ਇਹ 'ਸਿਰੁ ਦੀਜੈ ਕਾਣਿ ਨ ਕੀਜੈ' ਵਾਲਾ ਹੱਠ ਹੈ; 'ਉਰ ਨ ਭੀਜੈ ਪਗੁ ਨਾ ਖਿਸੈ' ਵਾਲਾ ਹੱਠ ਹੈ; "ਬਚਨ ਕੇ ਸੂਰੇ" ਹੋਣ ਵਾਲਾ ਹੱਠ ਹੈ; 'ਬਿਰਦ ਬਾਣੇ ਦੀ ਪੈਜ" ਵਾਲਾ ਹੱਠ ਹੈ।

ਇਹ ਸਰਬ ਲੋਹ ਦਾ ਹੱਠ ਹੈ। 'ਵਾਹਿਗੁਰੂ ਜੀ ਕੀ ਫ਼ਤਹ' ਦਾ ਹੱਠ ਹੈ। ਐਸੇ ਹੱਠੀ ਸੀਨੇ ਤੇ ਦਾਗ਼ ਲਵਾਉਂਦੇ ਹਨ। ਇਹਨਾਂ ਦਾ ਹੱਠ ਕੱਟੜਤਾ ਦਾ ਹੱਠ ਨਹੀਂ ਹੋਂਦਾ, ਸਹਿਜ-ਹੱਠ ਹੋਂਦਾ ਹੈ। ਇਹ ਅਹੰਕਾਰੀ ਹੱਠ ਨਹੀਂ ਹੋਦਾ, ਆਤਮ-ਦ੍ਰਿੜ੍ਹਤਾ ਦਾ ਹੱਠ ਹੋਂਦਾ ਹੈ। ਐਸੇ ਹੱਠੀ ਹੀ ਬਚਨ ਦੇ ਪੂਰੇ ਤੇ ਧੁਨ ਦੇ ਪੱਕੇ ਹੁੰਦੇ ਹਨ। ਉਹ ਸਦਾ ਨਿਰਭੈ ਤੇ ਨਿਰਲੋਭ ਹੋ ਕੇ ਅਡੋਲਤਾ ਵਿਚ ਵਿਚਰਦੇ ਹਨ। ਐਸੇ ਹੱਠੀ ਹੀ ਗੁਰਮਤਿ ਦੇ ਪਰਵਾਨ ਕੀਤੇ ਉਤਮ ਧਰਮ-ਹੱਠੀ ਹਨ, ਜਿਨ੍ਹਾਂ ਨੂੰ ਅਸੀਂ ਅਰਦਾਸ ਵਿਚ ਨਿਤ ਸ਼ਰਧਾ ਤੇ ਸਤਿਕਾਰ ਭਰਿਆ ਅਭਿਨੰਦਨ ਦੇਂਦੇ ਹਾਂ।

---

1. 'ਹ' - ਸੂਰਜ ਤੇ 'ਠ' ਚੰਦ੍ਰਮਾ। ਇਹਨਾਂ ਦੋਨਾਂ ਦਾ ਯੋਗ (ਸੰਬੰਧ) ਕਰਨਾ ਹਠ ਯੋਗ ਹੈ। *—ਹਠਯੋਗ ਪ੍ਰਦੀਪਕਾ।*
2. ਹਠੁ ਨਿਗ੍ਰਹੁ ਕਰਿ ਕਾਇਆ ਛੀਜੈ। *—ਰਾਮਕਲੀ ਮ: ੧ (915/4)*
3. ਸੀਸੁ ਦੀਯੋ ਉਨ ਸਿਰਰੁ ਨਾ ਦੀਨਾ।
ਰੰਚ ਸਮਾਨ ਦੇਹ ਕਰ ਚੀਨਾ। *—ਦਸਮ ਗ੍ਰੰਥ, ਚੌਬੀਸਵਾਂ ਅਵਤਾਰ ੨੬-੩*

## ੧੯

# *ਜਿਨ੍ਹਾਂ ਨਾਮ ਜਪਿਆ*

ਨਾਮ ਪਦ ਸੰਸਕ੍ਰਿਤ ਨਾਮਨ੍ ਦਾ ਪੰਜਾਬੀ ਰੂਪ ਹੈ। ਨਾਮਨ੍ ਦਾ ਮੂਲ ਧਾਤੂ ਮ੍ਨਾ ਹੈ, ਜਿਸ ਦਾ ਅਰਥ ਹੈ ਅਭਿਆਸ। ਸੋ ਨਾਮ ਉਹ ਹੈ ਜਿਸ ਦਾ ਅਭਿਆਸ ਕੀਤਾ ਜਾਵੇ। ਗੁਰਮਤਿ ਵਿਚ ਨਾਮ, ਪਰਮੇਸਰ ਦਾ ਨਾਮ ਹੈ ਤੇ ਇਸੇ ਦੇ ਅਭਿਆਸ ਦਾ ਆਦੇਸ਼ ਹੈ।

ਪਰਮਾਤਮਾ ਦੇ ਨਿਰਗੁਣ ਤੇ ਸਰਗੁਣ ਸਰੂਪਾਂ ਦੇ ਵਿਚਾਲੇ ਦੇ ਸਰੂਪ ਨੂੰ ਵੀ ਨਾਮ ਮੰਨਿਆ ਗਿਆ ਹੈ:

**ਆਪੀਨੈ ਆਪੁ ਸਾਜਿਓ ਆਪੀਨੈ੍ ਰਚਿਓ ਨਾਉ।**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।**

*—ਵਾਰ ਆਸਾ ਮ: ੧ (463/4)*

ਆਪਣੇ ਆਪ ਤੋਂ ਪ੍ਰਕਾਸ਼ਮਾਨ ਨਿਰਗੁਣ ਸਰੂਪ ਤੇ ਉਸ ਦੀ ਕੀਤੀ ਹੋਈ ਕੁਦਰਤ (ਸਰਗੁਣ ਸਰੂਪ) ਦੇ ਵਿਚਾਲੇ ਪਰਮੇਸ਼ਰ ਦਾ ਨਾਮ ਰੂਪ ਹੈ। ਜਦ ਅਫੁਰ ਸਮਾਧੀ ਵਿਚ ਲੀਨ ਨਿਰੰਕਾਰ ਸਫੁਰ ਹੋਇਆ ਤਾਂ ਉਸ ਦੀ ਸਫੁਰਤਾ ਦਾ ਰੂਪ ਇਕ "ਕਵਾਉ" ਸੀ, "ਸ਼ਬਦ" ਸੀ, "ਨਾਮ" ਸੀ, ਜਿਸ ਨਾਲ ਸਮੱਸਤ ਸਿਰਜਨਾ ਹੋਂਦ ਵਿਚ ਆ ਗਈ।[1] ਇਸ ਨਾਤੇ ਇਹ ਨਾਮ ਹੀ ਪਸਰ ਕੇ ਸਿਰਜਨਾ ਹੋ ਗਿਆ; ਸੋ ਜੋ ਕੁਝ ਵੀ ਦਿਸਦਾ ਹੈ, ਨਾਮ ਹੀ ਨਾਮ ਹੈ। ਕੋਈ ਥਾਂ ਇਸ ਤੋਂ ਖ਼ਾਲੀ ਨਹੀਂ।[2] ਏਹੋ ਨਾਮ ਸਾਰੇ ਖੰਡਾਂ ਬ੍ਰਹਮੰਡਾਂ, ਆਕਾਸ਼ਾਂ ਪਾਤਾਲਾਂ, ਸਮੱਸਤ ਆਕਾਰਾਂ, ਸਗਲੇ ਜੀਆਂ ਜੰਤਾਂ, ਉਹਨਾਂ ਦੇ ਧਿਆਨਾਂ, ਧਰਮਾਂ, ਧਰਮ ਗ੍ਰੰਥਾਂ[3], ਅਰਥਾਤ, ਸਾਰੇ ਵਿਸ਼ਵ ਨੂੰ ਧਾਰੀ ਬੈਠਾ ਹੈ।[4]

ਇਸੇ ਨਾਮ ਰਾਹੀਂ ਪਾਰਬ੍ਰਹਮ ਪਰਮੇਸ਼ਰ ਆਪਣਾ ਆਪਾ ਸਾਰੀ ਸਿਰਜਨਾ ਉਪਰ

---

1. ਕੀਤਾ ਪਸਾਉ ਏਕੋ ਕਵਾਉ। ਤਿਸ ਤੇ ਹੋਏ ਲਖ ਦਰੀਆਉ। *—ਜਪੁ (3/16)*
2. ਜੇਤਾ ਕੀਤਾ ਤੇਤਾ ਨਾਉ। ਵਿਣੁ ਨਾਵੈ ਨਾਹੀ ਕੋ ਥਾਉ। *—ਜਪੁ (4/9)*
3. ਹਰਿ ਸਿਮਰਨਿ ਲਗਿ ਬੇਦ ਉਪਾਏ। *—ਗਉੜੀ ਮ: ੫ (263/16)*
4. ਨਾਮ ਕੇ ਧਾਰੇ ਸਗਲੇ ਜੰਤ। ਨਾਮ ਕੇ ਧਾਰੇ ਖੰਡ ਬ੍ਰਹਮੰਡ।
   ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ। ਨਾਮ ਕੇ ਧਾਰੇ ਸੁਨਨ ਗਿਆਨ ਧਿਆਨ।
   ਨਾਮ ਕੇ ਧਾਰੇ ਆਗਾਸ ਪਾਤਾਲ। ਨਾਮ ਕੇ ਧਾਰੇ ਸਗਲ ਆਕਾਰ।
   *—ਗਉੜੀ ਮ: ੫ (284/11)*

ਪਰਗਟ ਕਰ ਰਿਹਾ ਹੈ। ਜੋ ਇਸ ਨਾਮ ਦਾ ਧਿਆਨ ਧਰਦੇ ਅਥਵਾ ਸਿਮਰਦੇ ਹਨ, ਉਹਨਾਂ ਨੂੰ ਹੀ ਸੱਦ ਪੈਂਦੀ ਹੈ।[1] ਉਨ੍ਹਾਂ ਨੂੰ ਹੀ ਪਰਮੇਸ਼ਰ ਮਿਲਦਾ ਹੈ। ਐਸੇ ਚੁਨੀਦਾ ਮਹਾਪੁਰਖਾਂ ਉਪਰ ਹੀ ਬਾਣੀ ਉਤਰਦੀ ਹੈ, ਤੇ ਬਾਣੀ ਰਾਹੀਂ ਪਰਮਾਤਮਾ ਜੀਆਂ ਨਾਲ ਇਕ ਸਜਰਾ ਪ੍ਰੇਰਨਾ-ਭਰਿਆ ਪਿਆਰ-ਸੰਪਰਕ ਕਾਇਮ ਕਰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਨਾਮ ਦਾ ਹੀ ਪ੍ਰਕਾਸ਼ ਹੈ। ਇਸ ਧਰਮ-ਪੁਸਤਕ ਵਿਚ ਗੁਰੂ ਸਾਹਿਬਾਂ ਤੋਂ ਛੁੱਟ ਕੇਵਲ ਉਹਨਾਂ ਭਗਤ-ਫ਼ਕੀਰਾਂ ਦੀ ਬਾਣੀ ਚਾੜ੍ਹੀ ਗਈ ਹੈ ਜਿਨ੍ਹਾਂ ਉਪਰ ਨਾਮ ਪਰਗਟ ਹੋਇਆ ਤੇ ਜਿਨ੍ਹਾਂ ਆਪਣੀ ਬਾਣੀ ਵਿਚ ਨਾਮ ਦੀ ਮਹਿਮਾ ਗਾਂਵੀ। ਜਿਨ੍ਹਾਂ—ਪੀਲੂ, ਕਾਹਨਾ, ਸ਼ਾਹ ਹੁਸੈਨ ਆਦਿ—ਦੀ ਰਚਨਾ ਦਾ ਆਧਾਰ ਨਾਮ ਨਹੀਂ ਸੀ, ਉਨ੍ਹਾਂ ਦੀ ਰਚਨਾ ਗੁਰੂ ਅਰਜਨ ਦੇਵ ਜੀ ਨੇ ਇਸ ਮਹਾਨ ਗ੍ਰੰਥ ਵਿਚ ਦਰਜ ਕਰਨੀ ਮਨਜ਼ੂਰ ਨਹੀਂ ਸੀ ਕੀਤੀ।

ਜਿਨ੍ਹਾਂ ਮਹਾਪੁਰਖਾਂ ਸਾਰੀ ਉਮਰ ਆਪ ਨਾਮ ਦੀ ਅਰਾਧਨਾ ਕੀਤੀ ਤੇ ਹੋਰਨਾਂ ਤੋਂ ਅਰਾਧਨਾ ਕਰਵਾਈ, ਨਾਮ ਜਪਦਿਆਂ ਜਿਨ੍ਹਾਂ ਰੂਹਾਨੀਅਤ ਦੀਆਂ ਸਮੱਸਤ ਮਨਜ਼ਲਾਂ ਤੈਅ ਕੀਤੀਆਂ, ਤੇ ਸਾਰੇ ਅਧਿਆਤਮਕ ਰਹੱਸਾਂ ਤੋਂ ਜਾਣੂ ਹੋਏ, ਓਹੀ ਨਾਮ ਜਪਣ ਦੀ ਮਹੱਤਾ ਲਖ ਤੇ ਦੱਸ ਸਕਣ ਦੇ ਅਧਿਕਾਰੀ ਹਨ। ਐਸੇ ਵਿਰਲੇ ਮਹਾਪੁਰਖਾਂ ਵਿਚੋਂ ਇਕ ਗੁਰਮੁਖ ਬਾਬਾ ਹਰੀ ਸਿੰਘ ਜੀ ਹੋਏ ਹਨ, ਜਿਨ੍ਹਾਂ ਨੇ ਇਹਨਾਂ ਰਹੱਸਾਂ ਦੀ ਸਵਿਸਥਾਰ ਚਰਚਾ ਆਪਣੀ ਮਹਾਨ ਪੁਸਤਕ '***ਰਾਹਨੁਮਾਏ ਦੀਦਾਰੇ ਹੱਕ***'[2] ਵਿਚ ਕੀਤੀ ਹੈ। ਹੇਠਾਂ ਉਸੇ ਪੁਸਤਕ ਵਿਚੋਂ ਪ੍ਰਾਪਤ ਹੋਏ ਵਿਚਾਰਾਂ ਦਾ ਸਾਰੰਸ਼ ਹੈ।

ਸਤਿਨਾਮ ਅਥਵਾ 'ਇਸਮੇ ਆਜ਼ਮ' ਦੇ ਜਾਪ ਅਥਵਾ ਵਿਰਦ ਦੀਆਂ ਬੜੀਆਂ ਜੁਗਤਾਂ ਹਨ, ਜਿਨ੍ਹਾਂ ਦਾ ਇਕੀਸ਼ਵਰ-ਉਪਾਸ਼ਨਾ ਵਿਚ ਵਡਾ ਦਖ਼ਲ ਹੈ। ਸਾਰੇ ਰਿਸ਼ੀ ਮੁਨੀ ਇਹਨਾਂ ਜਾਪ-ਜੁਗਤਾਂ ਨੂੰ ਗੁਪਤ ਰਖਦੇ ਤੇ ਸੀਨਾ-ਬਸੀਨਾ ਹੀ ਅੱਗੇ ਤੋਰਦੇ ਸਨ। ਇਸ ਪਵਿੱਤਰ ਨਾਮ ਦੇ ਜਾਪ ਦੀਆਂ ਉਹਨਾਂ ਜੁਗਤਾਂ ਦਾ ਜ਼ਿਕਰ ਅਸੀਂ ਹੇਠਾਂ ਕਰਦੇ ਹਾਂ ਜਿਨ੍ਹਾਂ ਬਾਰੇ ਬਾਰ ਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਕਰ ਆਉਂਦਾ ਹੈ।

ਪਹਿਲੀ ਜੁਗਤ **ਲੋਮ ਜਾਪ** ਅਥਵਾ ਜੇਭਾ ਨਾਲ ਜਪਣ ਦੀ ਹੈ।[3] ਰਸਨਾ ਦੁਆਰਾ ਜਪਦੇ ਜਪਦੇ ਜਦ ਅਸਰ ਹਿਰਦੇ ਤੇ ਪੈਣ ਲਗਦਾ ਹੈ ਤਾਂ ਜਪਣ ਵਾਲੇ ਨੂੰ ਆਪਣੇ ਆਪ ਸ਼ੁੱਧੀ ਤੇ ਅਸ਼ੁੱਧੀ, ਪੁੰਨ ਤੇ ਪਾਪ, ਚੰਗੇ ਤੇ ਮੰਦੇ ਦੀ ਤਮੀਜ਼ ਹੋਣੀ ਸ਼ੁਰੂ ਹੋ ਜਾਂਦੀ ਹੈ।

ਦੂਜੀ ਜੁਗਤ **ਮਲੋਮ ਜਾਪ** ਦੀ ਹੈ, ਜੋ ਬਾਹਰੀ ਜੇਭਾ ਦੀ ਥਾਂ ਅੰਦਰਲੀ ਜੇਭਾ (ਜ਼ੁਬਾਨੇ ਕਾਲਬ) ਨਾਲ ਕੀਤਾ ਜਾਂਦਾ ਹੈ। ਇਸ ਜੁਗਤ ਦੀ ਪ੍ਰਾਪਤੀ ਦੇ ਫਲ-ਸਰੂਪ ਸਾਦਕ

---

1. ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ। —*ਮਾਰੂ ਮ: ੧ (੯੯੧ 5)*
2. ***ਰਾਹਨੁਮਾਏ ਦੀਦਾਰੇ ਹੱਕ*** (ਉਰਦੂ), ਬਾਬਾ ਹਰੀ ਸਿੰਘ ਗੁਰਮੁਖ ਲਾਂਬਾ ਭਾਗੋਵਾਲੀਆ, ਦੀਵਾਨ ਪ੍ਰਿੰਟਿੰਗ ਪ੍ਰੈਸ, ਲਾਹੌਰ, 1935.
3. ਰਸਨਾ ਉਚਰੰਤਿ ਨਾਮੰ....। —***ਜੈਤਸਰੀ ਵਾਰ*** *ਮ: ੫ (709-2)*

ਅਥਵਾ

ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ। —*ਰਾਮਕਲੀ ਮ: ੫ ਛੰਤ (੯26-18)*

ਨਾਮ-ਆਧਾਰੀ ਹੋ ਜਾਂਦਾ ਹੈ ਤੇ ਭੁੱਖ-ਪਿਆਸ ਤੋਂ ਉਪਰ ਉਠ ਜਾਂਦਾ ਹੈ।[1] ਇਉਂ ਉਹ ਸਦਾ ਥ੍ਰਤੀ ਹੋ ਜਾਂਦਾ ਹੈ, ਜਿਵੇਂ ਕਿ ਗੁਰੂ ਨਾਨਕ ਸਾਹਿਬ ਸਨ।

ਤੀਜੀ ਜੁਗਤ **ਕਾਲਪਨਿਕ ਜੁਗਤ** ਹੈ—ਕਿਸੇ ਤਸੱਵਰ ਨੂੰ ਦਿਲ ਤੇ ਨਕਸ਼ ਕਰਨ ਦੀ। ਇਹ ਨਕਸ਼ਬੰਦੀ ਫ਼ਕੀਰਾਂ ਦੀ ਮਨ-ਪਸੰਦ ਜੁਗਤ ਸੀ। ਇਸ ਨੂੰ **ਅਹੰਗ੍ਰਹ ਉਪਾਸਨਾ** ਭੀ ਕਹਿੰਦੇ ਹਨ।[2] ਐਸੇ ਭਜਨ ਨਾਲ ਅਨੇਕਾਂ ਸ਼ਕਤੀਆਂ ਸੰਤ-ਸਿਖ ਵਿਚ ਪੈਦਾ ਹੋ ਜਾਂਦੀਆਂ ਹਨ। ਉਹ ਵਸਤਾਂ ਨੂੰ ਉਨ੍ਹਾਂ ਦੇ ਅਸਲ ਰੂਪ ਵਿਚ ਵੇਖਣ ਲਗ ਪੈਂਦਾ ਹੈ। ਇਸ ਅਮਲ ਦੀ ਮਹੱਤਾ ਬਾਵਨ ਅਖਰੀ ਵਿਚ ਪੰਜਵੇਂ ਪਾਤਸ਼ਾਹ ਜੀ ਨੇ ਇਸ ਪ੍ਰਕਾਰ ਕਹੀ ਹੈ:

**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ।**

*—ਗਉੜੀ ਮ: ੫ (261/11)*

ਇਸ ਤੁਕ ਵਿਚ 'ਹਰਿ' ਪਦ ਵਾਹਿਗੁਰੂ ਲਈ ਇਸ ਪਿੱਛੇ ਵਰਤਿਆ ਹੈ ਕਿਉਂਕਿ ਉਹ ਹਰ ਵਿਅਕਤੀ ਤੇ ਹਰ ਜੀਵ ਅੰਦਰ ਹਰ ਸਮੇਂ ਤੇ ਹਰ ਥਾਂ ਮੌਜੂਦ ਹੈ; ਤੇ 'ਨਿਹਾਲ' ਪਦ ਉਸ ਦੀਆਂ ਰਹਿਮਤਾਂ ਤੇ ਗੁਣਾਂ ਵਲ ਇਸ਼ਾਰਾ ਕਰਦਾ ਹੈ।

ਚੌਥੀ ਜੁਗਤ, ਪੂਰੇ ਮਹਾਂ ਮੰਤ੍ਰ ਨੂੰ ਪ੍ਰਾਣਾਯਾਮ ਦੇ ਨਾਲ ਉਚਾਰਨ ਦੀ ਹੈ, ਜਿਸ ਨੂੰ ਸੂਫ਼ੀ ਲੋਕ **ਹਬਸੇ ਦੰਮ** ਕਹਿੰਦੇ ਹਨ। ਇਸ ਨਾਲ ਥੋੜੇ ਹੀ ਚਿਰ ਮਗਰੋਂ ਛਾਤੀ ਅੰਦਰ ਕਈ ਕਿਸਮ ਦੀਆਂ ਨੂਰਾਨੀ ਰੌਸ਼ਨੀਆਂ ਜਗ ਪੈਂਦੀਆਂ ਹਨ, ਤੇ ਦਿਮਾਗ਼ ਮੁਨੱਵਰ ਹੋ ਜਾਂਦਾ ਹੈ।[3]

ਪੰਜਵੀਂ ਜੁਗਤ **ਪ੍ਰਾਣ ਸੰਗਲੀ** ਜਾਂ ਪਾਸਿ ਅਨਫ਼ਾਸ ਦੀ ਵਿਧੀ ਹੈ। ਇਹ ਜਾਪ ਜਾਗਦਿਆਂ, ਸੁੱਤਿਆਂ, ਸੁਆਸ ਸੁਆਸ ਹੋਈ ਜਾਂਦਾ ਹੈ।[4] ਸੁਆਸ ਦੀਆਂ ਦੋ ਹਾਲਤਾਂ ਹੁੰਦੀਆਂ ਹਨ, ਇਸ ਲਈ ਪ੍ਰਾਣ ਸੰਗਲੀ ਵਾਲਾ ਜਾਪ ਦੋ ਪਦਾਂ ਦੇ ਮੰਤ੍ਰ ਨਾਲ ਹੀ ਕੀਤਾ ਜਾਂਦਾ ਹੈ। ਇਸੇ ਲਈ ਗੁਰੂ ਮਹਾਰਾਜ ਨੇ ਪ੍ਰਣਵ ਅੱਖਰ ਓ ਦੇ ਨਾਲ ੧ ਦਾ ਅੰਕ ਲਗਾ ਕੇ ਇਸ ਘਾਟ ਨੂੰ ਜ਼ਾਹਰੀ ਤੇ ਮਾਅਨਵੀ ਦੋਹਾਂ ਸੂਰਤਾਂ ਵਲੋਂ ਪੂਰਾ ਕਰ ਦਿੱਤਾ ਹੈ। ਇਸੇ ਜ਼ਰੂਰਤ ਨੂੰ ਪੂਰਿਆਂ ਕਰਨ ਹਿਤ ਸੂਫ਼ੀ ਲੋਕ 'ਅੱਲਾ' ਦੇ ਅੱਗੇ 'ਹੂ' ਦਾ ਪਦ ਵਧਾ ਲੈਂਦੇ ਹਨ। ਐਸੇ ਅਭਿਆਸ ਨਾਲ ਸਰਵਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

---

1. ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ।

*—ਰਾਮਕਲੀ ਮ: ੩, ਅਨੰਦੁ (917/9)*

2. ਅਹੰਗ੍ਰਹ ਉਪਾਸਨਾ: ਧਜੇਯ ਨੂੰ ਆਪਣਾ ਰੂਪ ਜਾਣ ਕੇ ਸੇਵਨ ਪੂਜਨ ਕਰਨਾ। ਜਿਸ ਦਾ ਧਿਆਨ ਕਰੀਏ ਉਸ ਨੂੰ ਆਪਣੇ ਤੋਂ ਜੁਦਾ ਨ ਮੰਨ ਕੇ ਉਪਾਸਨਾ।

*—ਭਾਈ ਕਾਨ੍ਹ ਸਿੰਘ ਨਾਭਾ: ਮਹਾਨ ਕੋਸ਼*

3. ਇਸੇ ਬਾਰੇ ਗੁਰਬਾਣੀ ਵਿਚ ਇਸ਼ਾਰਾ ਹੈ: "ਸਸੀਅਰ ਕੈ ਘਰਿ ਸੂਰੁ ਸਮਾਵੈ"

*—ਬਿਲਾਵਲੁ ਮ: ੧ (840/14)*

ਅਰਥਾਤ, ਚੰਨ ਵਿਚ ਸੂਰਜ ਆ ਵਸਦਾ ਹੈ; ਭਾਵ, ਮਨੁੱਖੀ ਅਲਪ ਸੋਝੀ ਅੰਦਰ ਗੁਰਉਪਦੇਸ਼ ਰਾਹੀਂ ਸੂਰਜ ਜਗ ਉਠਦਾ ਹੈ।

4. ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ।

*—ਗੂਜਰੀ ਮ: ੫ (499/19)*

ਇਹਨਾਂ ਅਭਿਆਸਾਂ ਦੇ ਨਾਲ ਨਾਲ ਪਰਹੇਜ਼ ਤੇ ਪਾਕੀਜ਼ਗੀ—ਆਹਾਰ, ਪਹਿਰਾਵੇ, ਵਿਹਾਰ ਤੇ ਚਾਲ-ਚਲਨ ਦੀ—ਵੀ ਬੜੀ ਜ਼ਰੂਰੀ ਹੈ। ਸੂਫ਼ੀ ਇਹਨਾਂ ਪਰਹੇਜ਼ਾਂ ਨੂੰ ਪਰਹੇਜ਼-ਜਲਾਲੀ ਤੇ ਪਰਹੇਜ਼-ਜਮਾਲੀ ਦੇ ਨਾਮ ਦੇਂਦੇ ਹਨ। ਤਮਾਕੂ, ਸ਼ਰਾਬ ਆਦਿ ਨਸ਼ਾਵਰ ਵਸਤੂਆਂ ਤੋਂ ਪਰਹੇਜ਼, ਸ਼ੁੱਧ ਤੇ ਪਵਿੱਤਰ ਆਹਾਰ, ਨੇਕ-ਚਲਨੀ ਤੇ ਸ਼ੁਭ ਕਰਮਾਂ ਦਾ ਧਾਰਨਾ ਭਜਨ ਲਈ ਬੜਾ ਆਵੱਸ਼ਕ ਹੈ। ਕੁਕਰਮ ਕਰਨ ਵਾਲੇ ਦਾ ਭਜਨ ਨਾਲ ਨਾਲ ਹੀ ਜ਼ਾਇਆ ਹੋਈ ਜਾਂਦੀ ਹੈ। ਭਜਨ ਵਾਸਤੇ ਅਸਥਾਨ ਵੀ ਪਵਿੱਤਰ ਤੇ ਏਕਾਂਤ ਵਾਲਾ ਹੋਣਾ ਚਾਹੀਦਾ ਹੈ।

ਸੁਆਸ ਸੁਆਸ ਜਪਣ ਰਾਹੀਂ **ਸੁਖਮਾਲੰਬਨ ਸਮਾਧੀ** ਪ੍ਰਾਪਤ ਹੁੰਦੀ ਹੈ। ਇਸ ਸਮਾਧੀ ਅੰਦਰ ਸੰਤ ਨੂੰ ਕੰਨਾਂ ਵਿਚ ਗ਼ੈਬ ਦੀਆਂ ਆਵਾਜ਼ਾਂ ਸੁਣਾਈ ਦੇਂਦੀਆਂ ਹਨ। ਇਹ ਆਵਾਜ਼ਾਂ ਅਤਿ ਸੁਹਾਵਣੀਆਂ ਤੇ ਮਨੋਹਰ ਲਗਦੀਆਂ ਹਨ। ਇਉਂ ਲਗਦਾ ਹੈ ਜਿਵੇਂ ਕਿਤੇ ਆਰਤੀ ਹੋ ਰਹੀ ਹੋਵੇ ਤੇ ਅਨੇਕਾਂ ਸਾਜ਼ ਵੱਜ ਰਹੇ ਹੋਣ।[1] ਇਸ ਧੁਨੀ ਵਿਚ ਦਸ ਤਰ੍ਹਾਂ ਦੀਆਂ ਵੱਖ ਵੱਖ ਆਵਾਜ਼ਾਂ ਦਾ ਮਿਸ਼੍ਰਣ ਹੁੰਦਾ ਹੈ। ਇਹਨਾਂ ਵਿਚੋਂ ਦੋ ਦੋ ਲਗ ਭਗ ਸਮ-ਸ੍ਰੋਤ ਹੋਣ ਕਾਰਨ ਪੰਜ ਆਵਾਜ਼ਾਂ ਪ੍ਰਤੀਤ ਹੁੰਦੀਆਂ ਹਨ। ਇਸ ਲਈ ਇਹਨਾਂ ਨੂੰ ਪੰਚ ਸ਼ਬਦ ਵੀ ਆਖਦੇ ਹਨ।[2]

ਸ਼ਬਦ ਦੇ ਪ੍ਰਗਟ ਹੋਣ ਦੇ ਅਮਲ ਵਿਚ ਸਭ ਤੋਂ ਪਹਿਲਾਂ ਚਿੜੀਆਂ ਦੀ ਆਵਾਜ਼ ਵਰਗੀ 'ਚੂੰ ਚੂੰ' ਸੁਣਾਈ ਦੇਂਦੀ ਹੈ। ਨਾਲ ਹੀ ਛਾਤੀ ਵਿਚ ਪਹੁ-ਫੁਟਾਲੇ ਵਰਗੀ ਮੱਧਮ ਚਿੱਟੀ ਰੌਸ਼ਨੀ ਵੀ ਪ੍ਰਗਟ ਹੁੰਦੀ ਹੈ। ਇਸ ਅਵਸਥਾ ਨੂੰ ਗੁਰਬਾਣੀ ਵਿਚ ਰਮਜ਼ ਨਾਲ ਇਉਂ ਬਿਆਨ ਕੀਤਾ ਗਿਆ ਹੈ :

**ਚਿੜੀ ਚੁਹਕੀ ਪਹੁ ਫੁਟੀ....।**

*—ਗਉੜੀ ਵਾਰ ਮ: ੫, ਸਲੋਕ ਮ: ੫ (319/9)*

ਇਸੇ ਤਰ੍ਹਾਂ ਇਕ ਹੋਰ ਆਵਾਜ਼ ਵੀ ਨਾਮ ਅਭਿਆਸ ਦੇ ਮੁਢਲੇ ਦਿਨਾਂ ਵਿਚ ਹੀ ਪ੍ਰਤੀਤ ਹੋਣ ਲਗਦੀ ਹੈ ਜੋ ਬਾਬੀਹੇ ਦੇ ਬੋਲ ਵਰਗੀ ਹੁੰਦੀ ਹੈ। ਇਸ ਦਾ ਇਸ਼ਾਰਾ ਵੀ ਗੁਰਬਾਣੀ ਵਿਚ ਮੌਜੂਦ ਹੈ :

**ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ।**

*—ਮਲਾਰ ਵਾਰ ਮ: ੧, ਸਲੋਕ ਮ: ੩ (1285/3)*

ਪੰਚ ਸ਼ਬਦ ਨੂੰ ਹੀ ਅਨਹਦ ਸ਼ਬਦ ਵੀ ਆਖਿਆ ਗਿਆ ਹੈ।[3] ਇਹ ਅਨਹਦ ਸ਼ਬਦ ਦਰ-ਅਸਲ ਮਾਇਆ-ਯੁਕਤ ਬ੍ਰਹਮ ਦੀ ਆਵਾਜ਼ ਹੈ। ਵਿਅਸ਼ਟੀ ਵਿਚ ਇਹ ਪ੍ਰਾਗ ਦਾ ਸ਼ਬਦ ਹੈ ਤੇ ਸਮਸ਼ਟੀ ਵਿਚ ਈਸ਼੍ਵਰੀ ਸ਼ਬਦ ਹੈ, ਜੋ ਆਕਾਸ਼ ਵਿਚ ਵਿਆਪਕ ਹੈ ਤੇ ਉਸ ਦਾ ਸੰਬੰਧ ਪ੍ਰਣਵ ਦੀ ਮਕਾਰ ਮਾਤ੍ਰਾ ਨਾਲ ਤੇ ਸੁਖਮਾਲੰਬਨ ਸਮਾਧੀ ਦੇ ਪ੍ਰਗਟ ਹੋਣ ਨਾਲ

---

1. ਕੈਸੀ ਆਰਤੀ ਹੋਇ। ਭਵਖੰਡਨਾ ਤੇਰੀ ਆਰਤੀ। ਅਨਹਤਾ ਸਬਦ ਵਾਜੰਤ ਭੇਰੀ।
*—ਧਨਾਸਰੀ ਮ: ੧ (13/2)*
2. ਪੰਚ ਸਬਦ ਤਹ ਪੂਰਨ ਨਾਦ। ਅਨਹਦ ਬਾਜੇ ਅਚਰਜ ਬਿਸਮਾਦ।
*—ਰਾਮਕਲੀ ਮ: ੫ (888/16)*
3. ਪੰਚ ਸਬਦ ਧੁਨਿ ਅਨਹਦ ਵਾਜੇ....। *—ਸੂਹੀ ਮ: ੧ (764/7)*

ਹੈ। ਇਸੇ ਅਵਸਥਾ ਦਾ ਨਾਮ ਸਾਮੀਪ ਮੁਕਤੀ ਹੈ। ਇਹੋ ਚੌਥਾ ਪਦ ਹੈ, ਜੋ ਜਾਗਣ, ਸੌਣ ਤੇ ਸੁਪਨ ਤੋਂ ਉਪਰ ਦੀ ਅਵਸਥਾ ਹੈ।

ਆਖ਼ਰ ਸਾਧਕ ਦੀ ਸੁਰਤ ਚੌਥੇ ਪਦ ਨੂੰ ਵੀ ਲੰਘ ਕੇ ਤੁਰੀਆਤੀਤ ਅਵਸਥਾ ਵਿਚ ਪਹੁੰਚ ਜਾਂਦੀ ਹੈ। ਤਦ ਪ੍ਰਣਵ ਦਾ ਜਾਪ ਵੀ ਰਹਿ ਜਾਂਦਾ ਹੈ ਤੇ ਜੀਵਾਤਮਾ ਦੀ ਪਰਮਾਤਮਾ ਨਾਲ ਏਕਤਾ, ਅਭੇਦਤਾ ਹੋ ਜਾਂਦੀ ਹੈ।[1]

ਸੰਤ ਖ਼ਾਲਸਾ ਮਤ ਵਿਚ ਸ਼ੁਰੂ ਤੋਂ ਲੈ ਅਖ਼ੀਰ ਤਕ ਨਾਮ ਦਾ ਹੀ ਜਾਪ ਤੇ ਆਵਾਹਨ ਚਲਦਾ ਹੈ। ਮੁਢ ਤੋਂ ਲੈ ਕੇ ਅੰਤ ਤਕ ਸਭੇ ਰੂਹਾਨੀ ਮੰਜ਼ਲਾਂ ਨੂੰ ਇਸੇ ਆਸਰੇ ਤੈਅ ਕੀਤਾ ਜਾਂਦਾ ਹੈ। ਜਿਗਿਆਸੂ ਨਾਮ ਦੀਆਂ ਕਈ ਅਵਸਥਾਵਾਂ ਵਿਚ ਦੀ ਵਿਚਰਦੇ ਲੰਘਦੇ ਹਨ। ਇਹਨਾਂ ਨੂੰ ਪੰਜ ਮੋਟੀਆਂ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ:

1. ਜਪ (ਜਾਂ ਜਾਪ ਤੇ ਪਾਠ)
2. ਸਿਮਰਨ (ਜਾਂ ਯਾਦ)
3. ਧਿਆਨ
4. ਸਹਿਜ ਵਿਸਮਾਦ
5. ਸਮਾਧ ਤੇ ਸੁੰਨ ਸਮਾਧ।

ਇਥੇ ਇਹ ਸੰਕੇਤ ਕਰ ਦੇਣਾ ਵੀ ਜ਼ਰੂਰੀ ਹੈ ਕਿ ਜਾਪ ਦਾ ਇਸ਼ਟ ਮੰਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ਼ਾਰੇ ਮਾਤ੍ਰ ਹੀ ਬਹੁਤੀ ਥਾਈਂ ਆਇਆ ਹੈ[2]; ਪੂਰਨ ਮੰਤ੍ਰ ਦਾ ਪ੍ਰਵੇਸ਼ ਕੇਵਲ ਭੱਟ ਬਾਣੀ ਵਿਚ ਹੀ ਹੋਇਆ[3]।

ਇਸ ਮੰਤ੍ਰ (ਵਾਹਿਗੁਰੂ) ਦਾ ਜਾਪ ਛੇਵੇਂ ਗੁਰੂ ਸਾਹਿਬ ਵੇਲੇ ਤੋਂ ਪਹਿਲਾਂ ਨਾਲੋਂ ਵਧੇਰੇ ਪ੍ਰਚਲਤ ਹੋ ਗਿਆ ਸੀ। ਦਸਵੇਂ ਗੁਰੂ ਜੀ ਨੇ ਤਾਂ ਇਸ ਜਾਪ ਤੇ ਇਸ ਦੇ ਜਪਣ ਦੇ ਉਪਦੇਸ਼ ਨੂੰ ਆਮ ਹੀ ਕਰ ਦਿੱਤਾ।

ਹਰੇਕ ਇਸ਼ਟ ਮੰਤ੍ਰ ਭਾਵੇਂ ਉਹ ਬ੍ਰਹਮ ਸ਼ਬਦ ਹੋਵੇ, ਭਾਵੇਂ ਈਸ਼੍ਵਰੀ ਸ਼ਬਦ ਤੇ ਭਾਵੇਂ ਮਹਾਵਾਕ, ਅੰਤਹਕਰਣ ਲਈ ਬੀਜ ਮਾਤ੍ਰ ਹੁੰਦੇ ਹਨ, ਤੇ ਮਨੁੱਖੀ ਅੰਤਹਕਰਣ ਉਹਨਾਂ

---

1. ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ।
ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿਂ। —*ਬਚਿਤ੍ਰ ਨਾਟਕ ਅ: ੬, ੬੦-੨*

2. ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ।
ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ।
ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ।
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ।
—*ਗੂਜਰੀ ਵਾਰ ਮ: ੩, ਸਲੋਕੁ ਮ: ੩ (514/5)*

ਪੁਨਾ:
ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ।
—*ਗੂਜਰੀ ਵਾਰ ਮ: ੩, ਸਲੋਕੁ ਮ: ੩ (515/13)*

3. ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ। —*ਗਯੰਦ ਭੱਟ: ਸਵਯੇ 8 (1402/11)*

ਲਈ ਧਰਤੀ ਦਾ ਦਰਜਾ ਰਖਦਾ ਹੈ। ਇਸ ਲਈ ਧਰਤੀ ਨੂੰ ਪਹਿਲਾਂ ਵੱਤਰ ਦੇਣਾ ਪੈਂਦਾ ਹੈ। ਜਿਸ ਆਬੇ-ਹਯਾਤ ਨਾਲ ਇਹ ਵੱਤਰ ਦਿੱਤਾ ਜਾਂਦਾ ਹੈ, ਸਿੱਖ ਸ਼ਬਦਾਵਲੀ ਵਿਚ ਉਸ ਨੂੰ ਅੰਮ੍ਰਿਤ ਕਿਹਾ ਜਾਂਦਾ ਹੈ।

ਜਿਨ੍ਹਾਂ ਵੀ ਜੀਊੜਿਆਂ ਉਸ ਵਾਹਿਗੁਰੂ ਦੇ ਨਾਮ ਦਾ ਜਾਪ ਕੀਤਾ ਹੈ, ਉਹਨਾਂ ਦੀ ਮਿਹਨਤ-ਮੁਸ਼ੱਕਤ, ਘਾਲ-ਕਮਾਈ ਪਰਵਾਨ ਪਈ ਹੈ। ਉਹ ਮਾਲਕ ਦੀ ਦਰਗਾਹ ਵਿਚ ਉਜਲਾ ਮੁਖ ਲੈ ਕੇ ਗਏ ਹਨ। ਆਪ ਹੀ ਮੁਕਤ ਨਹੀਂ ਹੋਏ, ਇਹਨਾਂ ਪਰਉਪਕਾਰੀਆਂ ਨੇ ਹੋਰ ਵੀ ਅਨਗਿਣਤ ਲੋਕਾਂ ਨੂੰ ਬੰਧਨ-ਮੁਕਤ ਕਰਾਇਆ ਹੈ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।**

*—ਜਪੁ: ਸਲੋਕੁ: ੧ (8/12)*

ਨਾਮ ਜਪਣ ਵਾਲੇ ਐਸੇ ਮਹਾਪੁਰਖਾਂ ਨੂੰ ਹੀ ਯਾਦ ਕਰ ਕੇ ਅਰਦਾਸ ਵਿਚ ਸਤਿਕਾਰਿਆ ਜਾਂਦਾ ਹੈ।

## ੨੦

# ਵੰਡ ਕੇ ਛਕਿਆ

ਗੁਰੂ ਨਾਨਕ ਦੇਵ ਜੀ ਨੇ ਜੋ ਤਿੰਨ-ਸੂਤ੍ਰੀ ਧਰਮਾਦੇਸ਼ ਮਨੁੱਖ ਜਾਤੀ ਨੂੰ ਦ੍ਰਿੜ੍ਹ ਕਰਵਾਇਆ, ਉਹ ਸੀ : ਨਾਮ ਜਪਣਾ, ਕਿਰਤ ਕਰਨੀ ਤੇ ਵੰਡ ਛਕਣਾ ।[1] ਨਾਮ (ਜਾਂ ਸਤਿ) ਅਸਤਿਤਵ ਦਾ ਸੰਕਲਪ ਹੈ । ਕਿਰਤ ਕਰਨੀ ਤੇ ਵੰਡ ਛਕਣਾ, ਕ੍ਰਮਵਾਰ, ਵਿਅਕਤੀਗਤ ਤੇ ਸਮੂਹਕ ਪੱਧਰ ਦੇ ਨੈਤਿਕ ਸੰਕਲਪ ਹਨ । ਇਉਂ ਲਗਦਾ ਹੈ, ਸਤਿਗੁਰਾਂ ਨੇ ਨੈਤਿਕ ਤੇ ਅਸਤਿਤਵਵਾਦੀ ਸਰੋਕਾਰਾਂ ਨੂੰ ਇਕ ਸਾਥ ਨਾਲ ਨਾਲ ਰਖਿਆ ਹੈ । ਸ਼ਾਇਦ ਇਹੋ ਕਾਰਨ ਹੈ ਕਿ ਬਾਣੀ ਵਿਚ ਕਈ ਥਾਂ ਸਮਾਜ-ਕਲਿਆਣ (ਨੈਤਿਕ ਸੰਕਲਪ) ਨੂੰ ਇਕ ਤਰ੍ਹਾਂ ਦਾ ਸੱਚ (ਅਸਤਿਤਵੀ ਸੰਕਲਪ) ਕਰ ਕੇ ਹੀ ਮੰਨਿਆ ਹੈ :

**ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ।**
**ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ।**

*—ਵਾਰ ਆਸਾ ੧ : ਮ: ੧ (468/11)*

ਪੁੰਨ, ਦਾਨ, ਦਇਆ ਆਦਿ ਨੈਤਿਕ ਧਰਮ ਹਨ, ਜਿਨ੍ਹਾਂ ਦੀ ਸਿਖਿਆ ਸੱਚੀ ਸਿਖਿਆ ਹੈ । ਇਸ ਸਚਿਆਰ ਧਰਮ ਤੋਂ ਹੀ ਸੱਚ ਜਾਣਿਆ ਜਾਂਦਾ ਹੈ । ਵੰਡ ਕੇ ਛਕਣਾ ਵੀ ਐਸਾ ਹੀ ਸਚਿਆਰ ਧਰਮ ਹੈ ।

ਵੰਡ ਛਕਣ ਦੀ ਬੁਨਿਆਦ ਕਿਰਤ ਕਰਨ ਉਪਰ ਹੈ । "ਜਪੀਐ ਨਾਮੁ ਜਪੀਐ ਅੰਨੁ"[2] ਵਿਚ ਅੰਨ ਤੋਂ ਭਾਵ ਸੁੱਚੀ ਉਪਜੀਵਕਾ ਦਾ ਸਾਧਨ ਕਰਨਾ ਹੈ । ਜੋ ਧਰਮ ਦੀ ਕਿਰਤ ਨਹੀਂ ਕਰਦਾ, ਉਹ ਜਾਂ ਮੰਗਦਾ ਹੈ, ਜਾਂ ਲੁੱਟਦਾ ਹੈ । ਐਸੇ ਨਖਿੱਧ ਕਰਮਾਂ ਦੀ ਸਿੱਖੀ ਵਿਚ ਕੋਈ ਥਾਂ ਨਹੀਂ । ਸਿਖ ਨੂੰ ਤਾਂ ਦਸਾਂ ਨਹੁੰਆਂ ਦੀ ਧਰਮ-ਕਿਰਤ ਕਰਨ ਦਾ, ਸੁੱਚੀ ਮੇਹਨਤ ਦੀ ਘਾਲ ਕਮਾਈ ਕਰਨ ਦਾ ਹੀ ਆਦੇਸ਼ ਹੈ ।[3] ਕਿਰਤ ਵਿਚ ਸਦੀਵੀ ਪਵਿਤ੍ਰਤਾ ਦਾ

---

1. *ਪੁਰਾਤਨ ਜਨਮ ਸਾਖੀ* ।
2. ਗੋਂਡ ਕਬੀਰ.... 873/5
3. ਖੇਤੀ ਵਣਜ ਵ ਸਿਲਪ ਬਣਾਵੈ । ਔਰ ਟਹਿਲ ਜੋ ਮੰਨ ਮਹਿ ਭਾਵੈ ।
ਦ੍ਰਿੜ੍ਹ ਹ੍ਵੈ ਸੋਈ ਕਾਰ ਕਮਾਵੈ । ਚੋਰੀ ਡਾਕੇ ਕਬਹੂ ਨ ਜਾਵੈ । ੨੪। *—ਰਹਿਤਨਾਮਾ ਭਾਈ ਦੇਸਾ ਸਿੰਘ*
ਪੁਨਾ :
ਗੁਰੂ ਕਾ ਸਿਖ ਹੋਂਦੇ ਬਲ ਕਿਸੇ ਦਾ ਧਾਨ ਨ ਖਾਏ । ਕੁਝ ਕਿਸੇ ਨੂੰ ਖਵਾਏ ।
*—ਰਹਿਤਨਾਮਾ ਭਾਈ ਚਉਪਾ ਸਿੰਘ ।*

ਪ੍ਰਵੇਸ਼ ਹੈ। ਇਸ ਰਾਹੀਂ ਕਰਤਾਰੀ ਸ਼ਕਤੀ ਸਾਡੀ ਕਮਾਈ ਵਿਚੋਂ ਪ੍ਰਗਟ ਹੁੰਦੀ ਹੈ।

ਜਦੋਂ ਬਾਬਾ ਨਾਨਕ ਜੀ ਦੀ ਨਿਰੰਕਾਰ ਨਾਲ ਗੋਸ਼ਟਿ ਹੋਈ ਤਾਂ ਬਾਬੇ ਨੂੰ ਆਦੇਸ਼ ਹੋਇਆ, "....ਤੂੰ ਨਾਨਕ ਹੈਂ, ਤੇਰਾ ਪੰਥ ਚਲੇਗਾ।....ਤ੍ਰੈ ਵਸਤੂ ਦ੍ਰਿੜਾਵਣੀਆਂ ਅਪਣੇ ਪੰਥ ਕਉ ਨਾਮੁ ਦਾਨੁ ਇਸਨਾਨੁ। ਗ੍ਰਹਸਤ ਵਿਚ ਅਲੇਪ ਰਹਿਣਾ। ਸੰਜਮੁ ਕਰਣਾ। ਘਾਲ ਕਮਾਇ ਖਾਣਾ। ਮੇਰੇ ਅਰਥ ਦੇਣਾ।....ਜਾਹਿ ਅਪਣਿਆਂ ਸੇਵਕਾਂ ਨੂੰ ਕਿਰਤ ਦ੍ਰਿੜ੍ਹ ਕਰਾਵਣੀ। ਮੇਰੇ ਨਾਮ ਬਿਨਾ ਅਵਰ ਬੀਚਾਰ ਨਹੀਂ ਕਰਣਾ।"[1] ਇਉਂ ਗੁਰੂ ਬਾਬੇ ਨੂੰ ਜਾਪ ਜਪਾਉਣ ਦੇ ਨਾਲ ਨਾਲ ਕਿਰਤ ਦ੍ਰਿੜ੍ਹਾਵਣ ਦਾ ਇਲਾਹੀ ਆਦੇਸ਼ ਵੀ ਹੋਇਆ। ਘਾਲ ਕਮਾ ਕੇ ਹੱਥੋਂ ਦੇਣਾ ਹੀ ਗੁਰਮਤਿ ਦਾ ਰਾਹ ਪਛਾਣਨਾ ਹੈ।[2] ਧਰਮ ਦੀ ਕਮਾਈ ਨੂੰ ਪਰਮਾਤਮਾ ਦੀ ਦਾਤ ਸਮਝਣਾ ਹੈ, ਅਪਣੀ ਮਿਹਨਤ ਦਾ ਸਿੱਟਾ ਨਹੀਂ। ਜਦ ਇਹ ਦਾਤ ਪਰਮਾਤਮਾ ਦੀ ਹੀ ਹੈ ਤਾਂ ਇਸ ਉਪਰ ਸਾਰੇ ਸਾਂਝੀਵਾਲਾਂ ਦਾ ਹੱਕ ਹੈ।

ਇਤਿਹਾਸ ਵਿਚ ਇਕ ਸਾਕਾ ਆਉਂਦਾ ਹੈ: ਫ਼ਰਖ਼ਸਈਅਰ ਦੇ ਹੁਕਮ ਨਾਲ ਵਖ ਵਖ ਉਮਰ ਦੇ ਚਾਰ ਸਿੰਘਾਂ ਨੂੰ ਬੰਦੀ ਪਾ ਦਿਤਾ ਗਿਆ। ਚਾਰ ਦਿਨ ਲਗਾਤਾਰ ਉਹਨਾਂ ਨੂੰ ਭੁੱਖਿਆਂ ਰਖਿਆ ਗਿਆ। ਫਿਰ ਦੋ ਰੋਟੀਆਂ ਉਹਨਾਂ ਅੱਗੇ ਪਾ ਦਿਤੀਆਂ ਗਈਆਂ। ਕੁਝ ਚਿਰ ਤਾਂ ਉਹ ਦੋਵੇਂ ਰੋਟੀਆਂ ਉਵੇਂ ਪਈਆਂ ਰਹੀਆਂ, ਕਿਸੇ ਉਹਨਾਂ ਵਲ ਹੱਥ ਨ ਵਧਾਇਆ। ਫਿਰ ਉਹਨਾਂ ਚੌਹਾਂ 'ਚੋਂ ਜਿਹੜਾ ਸਭ ਤੋਂ ਬਿਰਧ ਸੀ, ਉਸ ਨੇ ਉਹ ਦੋਵੇਂ ਰੋਟੀਆਂ ਚੁਕ ਕੇ ਸਭ ਤੋਂ ਛੋਟੇ, ਬਾਲਕ, ਅੱਗੇ ਧਰ ਦਿਤੀਆਂ ਤੇ ਕਿਹਾ, "ਬੇਟਾ ਇਹ ਤੂੰ ਛਕ ਲੈ।" ਬਾਲਕ ਨੇ ਆਪਣੇ ਅੱਗੋਂ ਚੁਕੀਆਂ ਤੇ ਨੌਜੁਆਨ ਸਿੰਘ ਅੱਗੇ ਲਿਆ ਧਰੀਆਂ ਤੇ ਕਿਹਾ, "ਮੈਂ ਤਾਂ ਛੋਟਾ ਹਾਂ, ਅਜੇ ਲੜ ਨਹੀਂ ਸਕਦਾ। ਤੁਸੀਂ ਲੜ ਸਕਦੇ ਹੋ, ਇਹ ਤੁਸੀਂ ਛਕੋ ਤਾਂ ਜੁ ਤੁਸੀਂ ਤਕੜੇ ਹੋ ਕੇ ਲੜ ਸਕੋ।" ਨੌਜੁਆਨ ਨੇ ਉਹ ਚੁਕੀਆਂ ਤੇ ਅਧਖੜ ਵੀਰ ਅੱਗੇ ਜਾ ਧਰੀਆਂ ਤੇ ਆਖਿਆ, "ਮੈਂ ਅਜੇ ਚਾਰ ਦਿਨ ਹੋਰ ਕਢ ਸਕਦਾ ਹਾਂ, ਕਿਰਪਾ ਕਰ ਕੇ ਇਹ ਤੁਸੀਂ ਛਕ ਲਉ।" ਉਸ ਨੇ ਆਪਣੇ ਅੱਗੋਂ ਚੁਕ ਕੇ ਬਜ਼ੁਰਗ ਬਾਬੇ ਅੱਗੇ ਰਖ ਦਿਤੀਆਂ ਤੇ ਬੇਨਤੀ ਕੀਤੀ, "ਬਾਬਾ ਜੀ, ਅਸੀਂ ਸਾਰੇ ਅਜੇ ਜੀਊਂਦੇ ਰਹਿ ਸਕਦੇ ਹਾਂ। ਤੁਹਾਡਾ ਸਰੀਰ ਸਮੇ ਨੇ ਨਿਰਬਲ ਕਰ ਦਿਤਾ ਹੈ। ਕਿਰਪਾ ਕਰ ਕੇ ਇਹ ਪਰਸ਼ਾਦੇ ਤੁਸੀਂ ਛਕ ਲਉ।" ਬਿਰਧ ਬਾਬੇ ਨੇ ਦੁਬਾਰੇ ਉਹ ਰੋਟੀਆਂ ਬਾਲਕ ਦੇ ਅੱਗੇ ਧਰ ਦਿੱਤੀਆਂ ਤੇ ਕਿਹਾ, "ਬੇਟਾ, ਤੂੰ ਸਾਡੇ ਭਵਿਖ ਦੀ ਆਸ ਹੈਂ, ਤੂੰ ਇਹ ਪਰਸ਼ਾਦੇ ਛਕ ਲੈ ਤੇ ਸਾਡੇ ਭਵਿਖ ਨੂੰ ਉਜਲਾ ਹੋਣ ਦੇ।" ਪਰ ਬਾਲਕ ਫਿਰ ਵੀ ਉਹ ਰੋਟੀਆਂ ਛਕਣ ਲਈ ਤਿਆਰ ਨ ਹੋਇਆ। ਅੰਤ ਸਭ ਨੇ ਅੱਧੀ ਅੱਧੀ ਵੰਡ ਕੇ ਛਕ ਲਈ ਤੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਇਹ ਸਾਕਾ ਇਕੋ ਵੇਲੇ ਸਾਡੇ ਇਤਫ਼ਾਕ ਦੀ ਮਿਸਾਲ ਹੈ, ਸਾਡੇ ਆਚਰਣ ਦੀ ਮਿਸਾਲ ਹੈ, ਸੁਆਰਥ-ਹੀਨਤਾ ਦੀ ਮਿਸਾਲ ਹੈ, ਤੇ ਵੰਡ ਛਕਣ ਦੀ ਮਿਸਾਲ ਹੈ।

ਵੰਡ ਛਕਣ ਦਾ ਨੇਮ ਪਰਮੇਸਰ ਦੀ ਪਿਤ੍ਰਤਾਈ ਤੇ ਮਨੁੱਖ ਮਾਤ੍ਰ ਦੀ ਭ੍ਰਾਤ੍ਰਤਾ ਨੂੰ ਸ੍ਵੀਕਾਰ ਕਰਨ ਦਾ ਚਿੰਨ੍ਹ ਹੈ। ਏਹੋ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨ ਦਾ ਸਾਧਨ ਵੀ ਹੈ:

---

1. ***B40 ਜਨਮ ਸਾਖੀ***, ਸੰਪਾਦਕ ਡਾ: ਪਿਆਰ ਸਿੰਘ, ਅੰਮ੍ਰਿਤਸਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, 1974, ਪੰਨਾ 99.
2. ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।

*—ਸਾਰਗ ਵਾਰ ੪, ਸਲੋਕ ਮ: ੧ (1245/19)*

ਕਰੇ ਪ੍ਰਸਾਦਿ ਸਿਖ ਮੁਖ ਪਾਵੈ।
ਤਿਸ ਸਿਖ ਕੇ ਗੁਰ ਵਾਰਨੇ ਜਾਵੈ।[1]

*—ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ*

ਕੇਵਲ ਮਿਤ੍ਰਾਂ ਨੂੰ ਹੀ ਨਹੀਂ, ਵੈਰੀਆਂ ਨੂੰ ਵੀ ਉਸੇ ਪਿਤਾ ਦੇ ਪੁੱਤਰ ਸਮਝਣਾ ਤੇ ਉਨ੍ਹਾਂ ਨਾਲ ਵੀ ਉਸੇ ਤਰ੍ਹਾਂ ਵੰਡ ਕੇ ਛਕਣਾ ਬਣਦਾ ਹੈ, ਜਿਸ ਤਰ੍ਹਾਂ ਮਿਤ੍ਰਾਂ ਨਾਲ ਛਕੀਦਾ ਹੈ:

....ਦੇਗ ਤਿਆਰ ਗੁਰ ਹੋਈ।
ਓਸ ਸਮੇ ਵੈਰੀ ਕਿਨ ਆਵੈ,
ਪਰਮ ਮੀਤ ਸਮ ਤਾਹਿ ਛਕਾਵੈ।
ਵੈਰੀ ਮਿਤ੍ਰਨ ਕੋ ਸਮ ਦੈ ਹੈ।
ਬਚੇ ਸੁ ਪਾਛੈ ਖ਼ੁਦ ਖਾ ਲੈ ਹੈ।
ਨਹਿੰ ਤੋ ਲੰਗਰ ਮਸਤ ਬਨੈ ਹੈ।

*—ਪੰਥ ਪ੍ਰਕਾਸ਼*

ਗੁਰੂ ਕੇ ਸਿਖ ਨਾਲ ਤਾਂ ਜੋ ਵੈਰ ਕਰਨ ਵੀ ਆਵੇ, ਉਹ ਵੀ ਗੁਰੂ ਕੇ ਲੰਗਰ ਲਈ ਆਮੰਤ੍ਰਿਤ ਹੁੰਦਾ ਹੈ।

ਇਕ ਵਾਰਤਾ ਬਾਬਾ ਸਾਹਿਬ ਸਿੰਘ ਜੀ ਬੇਦੀ ਬਾਰੇ ਦੱਸੀ ਜਾਂਦੀ ਹੈ।[2] ਫ਼ਰਖ਼ਸਈਅਰ ਤੇ ਉਸ ਦੇ ਜਾ-ਨਸ਼ੀਨ ਸਿੱਖਾਂ ਦੇ ਜਾਨੀ ਦੁਸ਼ਮਨ ਬਣੇ ਹੋਏ ਸਨ। ਸਿੱਖਾਂ ਦੇ ਧਾਰਮਕ ਆਗੂ ਹੋਣ ਕਾਰਨ ਬਾਬਾ ਸਾਹਿਬ ਸਿੰਘ ਉਹਨਾਂ ਦੀ ਅੱਖ ਵਿਚ ਬਹੁਤ ਖਟਕਦੇ ਸਨ। ਉਹਨਾਂ ਨੂੰ ਬਾਗ਼ੀ ਗਰਦਾਨਿਆ ਗਿਆ ਸੀ ਤੇ ਉਹਨਾਂ ਦੇ ਸਿਰ ਤੇ ਇਨਾਮ ਲਾਇਆ ਗਿਆ ਸੀ। ਬਾਬਾ ਜੀ ਕਾਹਨੂਵਾਣ ਦੇ ਜੰਗਲ ਵਿਚ ਇਕ ਕੁਟੀਆ ਵਿਚ ਰਹਿੰਦੇ ਸਨ। ਦੀਨ ਮੁਹੰਮਦ, ਇਕ ਮੁਸਲਮਾਨ ਫ਼ੌਜਦਾਰ, ਨੂੰ ਇਸ ਦਾ ਪਤਾ ਲੱਗਾ ਤਾਂ ਉਸ ਨੇ ਉਹਨਾਂ ਦੀ ਤਲਾਸ਼ ਵਿਚ ਇਹ ਜੰਗਲ ਗਾਹੁਣਾ ਸ਼ੁਰੂ ਕਰ ਦਿੱਤਾ। ਕਈ ਦਿਨਾਂ ਬਾਦ ਉਸ ਦੀ ਨਜ਼ਰ ਬਾਬੇ ਉਤੇ ਜਾ ਪਈ, ਜੋ ਉਸ ਵੇਲੇ ਇਕ ਨਦੀ ਦੇ ਕਿਨਾਰੇ ਬੈਠੇ ਪਾਣੀ ਵਿਚੋਂ ਅੰਜਲੀ ਭਰ ਰਹੇ ਸਨ। ਤਲਵਾਰ ਧੂਹ ਕੇ ਫ਼ੌਜਦਾਰ ਉਹਨਾਂ ਨੂੰ ਮਾਰਨ ਲਈ ਅੱਗੇ ਹੋਇਆ, ਤਾਂ ਕੀ ਵੇਖਦਾ ਹੈ ਬਾਬੇ ਦੀ ਅੰਜਲੀ ਵਿਚ ਇਕ ਬਿੱਛੂ ਹੈ, ਜਿਸ ਨੂੰ ਉਹ ਪਾਣੀ ਵਿਚੋਂ ਬਾਹਰ ਕਢਣ ਦਾ ਜਤਨ ਕਰ ਰਹੇ ਹਨ। ਪਰ, ਉਹ ਬਿੱਛੂ ਡੰਗ ਮਾਰਦਾ ਹੈ ਤੇ ਅੰਜਲੀ ਖੁਲ੍ਹ ਜਾਂਦੀ ਹੈ। ਉਹ ਫਿਰ ਪਾਣੀ ਵਿਚ ਡਿੱਗ ਪੈਂਦਾ ਹੈ। ਇਉਂ ਬਾਰ ਬਾਰ ਹੋਈ ਜਾਂਦਾ ਹੈ। ਬਾਬਾ ਬਿੱਛੂ ਨੂੰ ਕਢਣ ਦਾ ਜਤਨ ਕਰਦਾ ਹੈ, ਬਿੱਛੂ ਡੰਗ ਮਾਰਦਾ ਤੇ ਮੁੜ ਪਾਣੀ ਵਿਚ ਡਿਗ ਪੈਂਦਾ ਹੈ। ਇਹ ਵੇਖ ਕੇ ਦੀਨ ਮੁਹੰਮਦ ਬਾਬਾ ਜੀ ਨੂੰ ਮਾਰਨਾ ਤਾਂ ਭੁੱਲ ਗਿਆ

---

1. ਏਸੇ ਤਰ੍ਹਾਂ ਦਾ ਆਦੇਸ਼ ਭਾ: ਨੰਦ ਲਾਲ ਦੀ 'ਸਾਖੀ ਰਹਿਤ ਕੀ' ਵਿਚ ਵੀ ਆਉਂਦਾ ਹੈ: "ਜੋ ਇਕਸੁ ਗੁਰਭਾਈ ਸਿਖ ਕੋ ਭਾਓ ਸਾਥ ਪ੍ਰਸਾਦਿ ਖਵਾਵੈ ਤਾਂ ਉਸ ਕਾ ਸਉ ਗੁਣਾਂ ਹੋਇ ਫਲਦਾ ਹੈ ਕਿਉਂ ਜੋ ਗੁਰਭਾਈ ਗੁਰੂ ਸਮਾਨ ਹੈ।"
2. ਬਾਬਾ ਸਾਹਿਬ ਸਿੰਘ ਬੇਦੀ ਸਿੱਖਾਂ ਦੇ ਪ੍ਰਮਾਣੀਕ ਆਗੂ ਹੋਏ ਹਨ। ਉਹਨਾਂ ਹੀ ਮਹਾਰਾਜਾ ਰਣਜੀਤ ਸਿੰਘ ਨੂੰ ਰਾਜ ਤਿਲਕ ਲਗਾਇਆ ਸੀ। ਉਹ ਬੜੇ ਭਜਨੀਕ ਸਨ ਤੇ ਲੋਕਾਂ ਨੂੰ ਭਜਨ ਦੀ ਪ੍ਰੇਰਨਾ ਦੇਂਦੇ ਸਨ। ਬਟਾਲੇ ਦੇ ਇਲਾਕੇ ਵਿਚ ਬਾਬਾ ਸਾਹਿਬ ਸਿੰਘ, ਦੀਨ ਮੁਹੰਮਦ ਤੇ ਨੂਰੇ ਦੀ ਵਾਰ ਗਾਈ ਜਾਂਦੀ ਸੀ। ਇਸ ਵਾਰ ਵਿਚਲੀ ਵਾਰਤਾ ਦਾ ਕੁਝ ਹਾਲ, ਜੋ ਇਸ ਅਧਿਆਇ ਦੇ ਪ੍ਰਕਰਣ ਨਾਲ ਮੇਲ ਖਾਂਦਾ ਹੈ, ਇਥੇ ਦਰਜ ਕੀਤਾ ਗਿਆ ਹੈ।

ਤੇ ਬੋਲਿਆ, "ਤੂੰ ਇਸ ਮੂਜ਼ੀ ਨੂੰ ਛੋੜ ਕਿਉਂ ਨਹੀਂ ਦੇਂਦਾ ?" ਬਾਬਾ ਜੀ ਨੇ ਪਰਤ ਕੇ ਪਿਛਾਂਹ ਵਲ ਵੇਖਿਆ ਤੇ ਕਿਹਾ, "ਜੇ ਇਹ ਆਪਣੀ ਡੰਗ ਮਾਰਨ ਦੀ ਬਾਣ ਨਹੀਂ ਛਡਦਾ, ਤਾਂ ਮੈਂ ਆਪਣੀ ਪਰੋਪਕਾਰ ਦੀ ਬਾਣ ਕਿਵੇਂ ਛੋੜ ਦਿਆਂ ?" ਦੀਨ ਮੁਹੰਮਦ ਬੜਾ ਪ੍ਰਭਾਵਿਤ ਹੋਇਆ। ਉਸ ਨੇ ਤਲਵਾਰ ਵਾਪਸ ਮਿਆਨ ਵਿਚ ਪਾ ਲਈ ਤੇ ਆਖਣ ਲੱਗਾ, "ਆਇਆ ਤਾਂ ਮੈਂ ਤੈਨੂੰ ਮਾਰਨ ਸਾਂ, ਪਰ ਹੁਣ ਮਾਰਾਂਗਾ ਨਹੀਂ। ਤੂੰ ਚੁਪ ਚਾਪ ਮੇਰੇ ਮਗਰ ਤੁਰਿਆ ਚਲ, ਮੈਂ ਤੈਨੂੰ ਸਰਕਾਰੇ ਪੇਸ਼ ਕਰਨਾ ਹੈ। ਤੂੰ ਸਿਖ ਹੈਂ, ਬਾਗ਼ੀ ਹੈਂ। ਮੈਂ ਤੈਨੂੰ ਮਾਰਿਆ ਤਾਂ ਨਹੀਂ, ਪਰ ਛੱਡ ਵੀ ਨਹੀਂ ਸਕਦਾ।" ਬਾਬਾ ਜੀ ਕਹਿਣ ਲਗੇ, "ਇਹ ਕਉਣ ਜਾਣਦਾ ਹੈ, ਕਿਸ ਨੇ ਕਿਸ ਨੂੰ ਕਿਹੜੀ ਸਰਕਾਰੇ ਪੇਸ਼ ਕਰਨਾ ਹੈ ?" ਫਿਰ ਮੁਸਕ੍ਰਾਏ ਤੇ ਨਾਲ ਤੁਰ ਪਏ। ਤੁਰਦਿਆਂ ਨੂੰ ਜੰਗਲ ਵਿਚ ਹੀ ਤਕਾਲਾਂ ਪੈ ਗਈਆਂ। ਦੀਨ ਮੁਹੰਮਦ ਕਹਿਣ ਲਗਾ, "ਹੁਣ ਸ਼ਾਮ ਡੂੰਘੀ ਹੋ ਗਈ ਏ। ਕੋਈ ਚੰਗੀ ਥਾਂ ਵੇਖ ਕੇ ਰਾਤ ਕੱਟ ਲਈਏ।" ਬਾਬਾ ਜੀ ਕਹਿਣ ਲਗੇ, "ਮੇਰੀ ਕੁੱਲੀ ਏਥੋਂ ਬਹੁਤੀ ਦੂਰ ਨਹੀਂ। ਚਾਹੋ ਤਾਂ ਰਾਤ ਓਥੇ ਹੀ ਕੱਟ ਲਈਏ ਤੇ ਰੋਟੀ ਟੁਕ ਵੀ ਖਾ ਲਈਏ।" ਦੀਨ ਮੁਹੰਮਦ ਮੰਨ ਗਿਆ। ਜਦ ਉਹ ਝੁੱਗੀ ਕੋਲ ਪਹੁੰਚੇ ਤਾਂ ਤੇਰ੍ਹਾਂ ਚੌਦ੍ਹਾਂ ਵਰ੍ਹਿਆਂ ਦੀ ਇਕ ਗੁੰਗੀ-ਬੋਲੀ ਕੁੜੀ ਨੇ ਉਹਨਾਂ ਦਾ ਸੁਆਗਤ ਕੀਤਾ। ਇਸ ਲੜਕੀ ਨੂੰ ਨਿੱਕੀ ਹੁੰਦੀ ਨੂੰ ਹੀ, ਅਭਾਗੀ ਸਮਝ ਕੇ, ਕੋਈ ਮਾਪੇ ਜੰਗਲ ਵਿਚ ਛੋੜ ਗਏ ਸਨ ਤੇ ਬਾਬਾ ਸਾਹਿਬ ਸਿੰਘ ਨੇ ਹੀ ਪਾਲਿਆ ਸੀ। ਉਹ ਝੁੱਗੀ ਵਿਚ ਗਏ ਤੇ ਬਾਬਾ ਤੇ ਦੀਨ ਮੁਹੰਮਦ ਮੂੰਹ ਹੱਥ ਧੋ ਕੇ ਬੈਠ ਗਏ। ਉਸ ਲੜਕੀ ਕੋਲ ਅੰਬ ਦਾ ਅਚਾਰ ਤੇ ਚਾਰ ਰੋਟੀਆਂ ਹੀ ਸਨ (ਦੋ ਬਾਬਾ ਜੀ ਲਈ, ਤੇ ਦੋ ਆਪਣੇ ਲਈ, ਜੋ ਉਸ ਨੇ ਪਕਾ ਰਖੀਆਂ ਸਨ)। ਉਹ ਚਾਰੇ ਲੈ ਆਈ। ਬਾਬਾ ਜੀ ਨੇ ਦੋ ਰੋਟੀਆਂ ਦੀਨ ਮੁਹੰਮਦ ਦੀ ਥਾਲੀ ਵਿਚ ਰਖ ਦਿਤੀਆਂ, ਇਕ ਆਪਣੇ ਅੱਗੇ ਰਖ ਲਈ ਤੇ ਇਕ ਉਸ ਲੜਕੀ ਅੱਗੇ। ਫਿਰ ਦੀਵਾ ਗੁੱਲ ਕਰ ਦਿੱਤਾ। ਦੀਨ ਮੁਹੰਮਦ ਘਬਰਾ ਗਿਆ, ਪਰ ਬਾਬਾ ਜੀ ਕਹਿਣ ਲਗੇ, "ਭੰਭਟ ਨ ਆ ਜਾਣ, ਸੋ ਦੀਵਾ ਬੁਝਾ ਦਿੱਤਾ ਹੈ।" ਦੀਨ ਮੁਹੰਮਦ ਨੂੰ ਬਹੁਤ ਭੁੱਖ ਲਗੀ ਹੋਈ ਸੀ। ਉਸ ਨੇ ਦੋਵੇਂ ਰੋਟੀਆਂ ਮੁਕਾ ਲਈਆਂ। ਬਾਬਾ ਜੀ ਹਨੇਰੇ ਵਿਚ ਹੱਥ ਮੂੰਹ ਹਿਲਾਈ ਜਾਣ; ਪਰ ਉਹਨਾਂ ਰੋਟੀ ਖਾਧੀ ਕੋਈ ਨਾ। ਸਗੋਂ ਆਪਣੀ ਰੋਟੀ ਵੀ ਦੀਨ ਮੁਹੰਮਦ ਅਗੇ ਹੀ ਰਖ ਦਿੱਤੀ। ਲੜਕੀ ਨੇ ਵੀ ਆਪਣੀ ਰੋਟੀ ਚੁਪ ਚੁਪਾਤੇ ਦੀਨ ਮੁਹੰਮਦ ਅੱਗੇ ਹੀ ਰੱਖ ਦਿੱਤੀ। ਉਹ ਚਾਰੇ ਰੋਟੀਆਂ ਖਾ, ਰੱਜ ਕੇ, ਇਹ ਸੋਚਦਾ ਸੋਚਦਾ ਸੌਂ ਗਿਆ ਕਿ ਬਾਬੇ ਨੇ ਦੀਵਾ ਕਿਉਂ ਬੁਝਾਇਆ ਸੀ। ਸੁੱਤਿਆਂ ਉਸ ਨੂੰ ਸੁਪਨਾ ਆਇਆ, ਜਿਸ ਵਿਚ ਉਸ ਵੇਖਿਆ, ਉਹ ਰਾਤ ਵਾਂਗ ਖਾਣੇ ਤੇ ਬੈਠਾ ਹੈ ਤੇ ਦੀਵਾ ਬੁਝਣ ਮਗਰੋਂ ਬਾਬੇ ਨੇ ਵੀ ਤੇ ਉਸ ਲੜਕੀ ਨੇ ਵੀ ਹਨੇਰੇ ਵਿਚ ਆਪੋ ਆਪਣੀਆਂ ਰੋਟੀਆਂ ਉਸ ਦੀ ਥਾਲੀ ਵਿਚ ਰੱਖ ਦਿੱਤੀਆਂ, ਤੇ ਆਪ ਝੂਠੀ ਮੂਠੀ ਰੋਟੀ ਖਾਂਦੇ ਰਹੇ। ਤੜਕੇ ਉੱਠ ਕੇ ਉਸ ਬਾਬਾ ਜੀ ਤੋਂ ਵਿਦਾਇਗੀ ਮੰਗੀ ਤੇ ਕਿਹਾ, "ਗੁਰੂ ਦੇ ਸਿੱਖਾ, ਤੈਨੂੰ ਕੋਈ ਨਹੀਂ ਮਾਰ ਸਕਦਾ।" ਵਿਛੜਨ ਲਗਿਆਂ ਉਸ ਦੀਆਂ ਅੱਖਾਂ ਵਿਚ ਹੰਝੂ ਸਨ।

ਵੰਡ ਕੇ ਛਕਣ ਵਾਲੇ ਦੈਵੀ ਪਿਆਰ ਦੇ ਸਾਧਕ ਹੁੰਦੇ ਹਨ। ਰੱਬ ਦੇ ਜੀਆਂ ਨੂੰ ਪਿਆਰ ਕੀਤੇ ਬਿਨਾ ਅਸੀਂ ਰੱਬ ਨੂੰ ਕਿਵੇਂ ਪਿਆਰ ਕਰ ਸਕਦੇ ਹਾਂ ? ਉਸ ਨੂੰ ਪਿਆਰੇ ਕਿਵੇਂ ਲਗ ਸਕਦੇ ਹਾਂ ? ਆਪਣੀ ਘਾਲ ਕਮਾਈ ਨੂੰ ਹੋਰਨਾਂ ਨਾਲ ਵੰਡਣਾ ਰੱਬ ਨਾਲ ਪਿਆਰ ਦੀ ਸਾਖ ਭਰਨਾ ਹੈ।

ਇਹ ਪੂਰਨੇ ਤਾਂ ਬਾਬੇ ਨਾਨਕ ਨੇ ਆਪ ਪਾਏ ਸਨ। ਜਦ ਸੁਲਤਾਨਪੁਰ ਲੋਧੀ ਆਪ ਨੇ ਮੋਦੀਖ਼ਾਨੇ ਦਾ ਕੰਮ ਸੰਭਾਲਿਆ ਤਾਂ "...ਜੋ ਕੁਛ ਆਲੂਫ਼ਾ (= ਭੱਤਾ) ਨਾਨਕ ਨੂੰ ਮਿਲੇ ਖਵਾਇ ਪਰਮੇਸਰ ਕੇ ਅਰਥ ਦੇਵੈ ਅਰਿ ਰਾਤ ਕੋ ਕੀਰਤਨ ਹੋਵੈ।...ਸਭ ਕੋਈ ਰੋਟੀਆਂ ਲੱਗਾ ਬਾਬੇ ਦੇ ਪਿੱਛੇ ਖਾਵਣਿ। ਬਾਬੇ ਦੇ ਪ੍ਰਸਾਦਿ ਸਭ ਸੁਖਾਲੀ ਹੋਈ। ਅਤੈ ਜਾ ਬਾਬੇ ਦੀ ਰਸੋਈ ਹੋਵੈ ਤਾਂ ਸਭਿ ਆਇ ਬਹਿਨ।[1]

ਇਸੇ ਨੇਮ ਵਿਚੋਂ ਹੀ ਗੁਰੂ ਕੇ ਲੰਗਰ ਦਾ ਮੁੱਢ ਬੱਝਾ ਹੈ,[2] ਤੇ ਉਸ ਵਿਚੋਂ ਸੰਗਤ ਤੇ ਪੰਗਤ ਦੀ ਏਕਤਾ ਸਥਾਪਿਤ ਹੋਈ ਹੈ। ਵੰਡ ਛਕਣ ਦੇ ਆਸ਼ੇ ਵਿਚੋਂ ਹੀ ਦਸਵੰਧ ਦੀ ਸੰਸਥਾ ਸਥਾਪਿਤ ਹੋਈ ਤੇ ਸਿੱਖਾਂ ਦੇ ਦਸਵੰਧ ਤੋਂ ਜੁੜੀ ਮਾਇਆ ਕੌਮ ਦੀ ਉਸਾਰੀ ਲਈ ਖ਼ਰਚੀਣ ਲਗੀ। ਆਪਣੀ ਕਮਾਈ ਦਾ ਦਸਵਾਂ ਹਿੱਸਾ ਧਰਮ ਕਾਰਜਾਂ ਲਈ ਕਢਣਾ ਸਿਖਾਂ ਲਈ ਰਹਿਤ ਦਾ ਭਾਗ ਬਣ ਗਿਆ:

**ਦਸ ਨਖ ਕਰ ਜੋ ਕਾਰ ਕਮਾਵੈ।**
**ਤਾ ਕਰ ਜੋ ਧਨ ਘਰ ਮੈ ਆਵੈ।**
**ਤਿਸ ਤੇ ਗੁਰ ਦਸੌਂਧ ਜੋ ਦੇਈ।**
**ਸਿੰਘ ਸੁਯਸ਼ ਬਹੁ ਜਗ ਮਹਿ ਲੇਈ।**

*—ਪ੍ਰਸਨੋਤਰ ਭਾ: ਨੰਦ ਲਾਲ*

ਵੰਡ ਕੇ ਛਕਣਾ ਸਿਖ ਸਮਾਜਵਾਦ ਦਾ ਆਦਰਸ਼-ਵਾਕ ਹੈ। ਸਮਾਜਕ ਉਨਤੀ ਦੇ ਦੋ ਪੱਖ ਮੰਨੇ ਜਾਂਦੇ ਹਨ: (੧) ਵਿਆਪਕ ਉੱਥਾਨ, ਤੇ (੨) ਸਾਂਝਾ ਕਲਿਆਣ। ਵਿਆਪਕ ਉੱਥਾਨ ਸਮੁੱਚੇ ਸਮਾਜ ਦੀਆਂ ਸਮੁੱਚੀਆਂ ਕਿਰਿਆਵਾਂ ਦੀ ਸਫਲਤਾ ਤੇ ਸਮੁੱਚੀ ਭਲਾਈ ਦਾ ਸੰਕਲਪ ਹੈ। 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ', 'ਪੰਥ ਕੀ ਜੀਤ', ਤੇ 'ਸਰਬੱਤ ਕਾ ਭਲਾ' ਜਹੇ ਵਾਕ ਵਿਆਪਕ ਉੱਥਾਨ ਦੀ ਹੀ ਅਰਦਾਸ ਹਨ। 'ਵੰਡ ਛਕਣ' ਦਾ ਸੰਕਲਪ ਸਾਂਝੇ ਕਲਿਆਣ ਦਾ ਸੰਕਲਪ ਹੈ। ਇਸ ਦਾ ਮੂਲਾਧਾਰ ਵਿਸ਼ਵ-ਪਿਆਰ ਹੈ। ਕਮਿਊਨਿਜ਼ਮ ਵਰਗ-ਪਿਆਰ ਵਾਲੀ ਏਕਤਾ ਦਾ ਪ੍ਰਚਾਰ ਕਰਦਾ ਹੈ; ਸਿਖ ਸਮਾਜਵਾਦ ਵਿਸ਼ਵ-ਪਿਆਰ ਵਾਲੀ ਏਕਤਾ ਦਾ। ਸਿਖ ਸਮਾਜਵਾਦ ਗ਼ਰੀਬਾਂ, ਦਰਦਮੰਦਾਂ ਦਾ ਦੁਖ ਨਿਵਾਰਨ ਦਾ ਦਾਅਵੇਦਾਰ ਹੈ, ਪਰ ਅਮੀਰ ਨੂੰ ਨਫ਼ਰਤ ਨਹੀਂ ਕਰਦਾ। ਇਸ ਵਿਚ ਕੋਈ ਕਿਸੇ ਦਾ ਦੁਸ਼ਮਨ ਨਹੀਂ। ਸਭ ਸਾਂਝੀਵਾਲ ਹਨ। ਇਸੇ ਲਈ ਇਹ ਧਰਮ 'ਖ਼ੂਨੀ ਇਨਕਲਾਬ' ਦਾ ਨਹੀਂ, ਪਿਆਰ ਦੇ ਇਨਕਲਾਬ ਦਾ ਹਾਮੀ ਹੈ।

ਪਿਆਰ ਦਾ ਇਨਕਲਾਬ ਲਿਆਉਣ ਵਾਲਿਆਂ ਨੂੰ, ਮਨੁੱਖਤਾ ਰਾਹੀਂ ਰੱਬ ਨਾਲ ਜੁੜਨ ਵਾਲਿਆਂ ਨੂੰ, ਕਿਰਤ ਦਾ ਸਤਿਕਾਰ ਸਥਾਪਿਤ ਕਰਨ ਵਾਲਿਆਂ ਨੂੰ, ਦਰਦਵੰਦਾਂ ਦਾ ਦਰਦ ਵੰਡਾਉਣ ਵਾਲਿਆਂ ਨੂੰ ਅਰਦਾਸ ਵਿਚ ਸ਼ਰਧਾਂਜਲੀ ਦੇਣ ਲਈ ਉਹਨਾਂ ਪਿਆਰ-ਮੂਰਤ ਗੁਰਮੁਖਾਂ ਦਾ ਧਿਆਨ ਧਰਨ ਦਾ ਆਦੇਸ਼ ਹੈ, ਜਿਨ੍ਹਾਂ "ਵੰਡ ਕੇ ਛਕਿਆ"।

---

1. *B40 ਜਨਮ ਸਾਖੀ*।
2. ਵਿਸਤਾਰ ਲਈ ਵੇਖੋ ਅਗਲਾ ਅਧਿਆਇ: 'ਦੇਗ ਚਲਾਈ'।

## ੨੧

# ਦੇਗ ਚਲਾਈ

ਦੇਗ ਦਾ ਲਫ਼ਜ਼ੀ ਅਰਥ ਹੈ ਖੁਲ੍ਹੇ ਮੂੰਹ ਵਾਲਾ, ਵੱਡੇ ਆਕਾਰ ਵਾਲਾ ਭਾਂਡਾ, ਜਿਸ ਵਿਚ ਲੰਗਰ ਪਕਾਇਆ ਜਾਂਦਾ ਹੈ। ਇਸ ਦਾ ਖੁਲ੍ਹਾ ਮੂੰਹ ਤੇ ਵੱਡਾ ਆਕਾਰ ਉਸ ਉਦਾਰਤਾ, ਉਸ ਫ਼ਰਾਖ਼-ਦਿਲੀ ਦਾ ਸੰਕੇਤ ਦੇਂਦੇ ਹਨ, ਜਿਸ ਨਾਲ ਦੈਵੀ ਮਿਹਰ ਸਾਡੀ ਪ੍ਰਤਿਪਾਲਨਾ ਕਰਦੀ ਹੈ।[1]

ਦੇਗ ਦੀ ਜ਼ਰੂਰਤ ਸਾਡੇ ਜੀਵਨ ਦੀ ਵੱਡੀ ਬੁਨਿਆਦੀ ਜ਼ਰੂਰਤ ਹੈ। ਇਹ ਸਾਡੇ 'ਅੰਨ ਮੈ ਕੋਸ਼' ਦੀ ਲੋੜ ਹੈ। ਦੇਗ ਸਾਡੀ ਸਰੀਰਕ ਸ਼ਕਤੀ ਦਾ ਸੋਮਾ ਹੈ, ਸੁਅਸਥ ਦਾ ਸ੍ਰੋਤ ਹੈ। ਇਸ ਤੋਂ ਬਿਨਾ ਸ਼ਕਤੀ ਤਾਂ ਨਹੀਂ ਆਉਂਦੀ, ਭਗਤੀ ਵੀ ਨਹੀਂ ਹੁੰਦੀ। ਤਦੇ ਹੀ ਤਾਂ ਭਗਤ, ਰੱਬ ਨੂੰ ਨਿਹੋਰਾ ਮਾਰ ਕੇ, ਆਖ ਦੇਂਦਾ ਹੈ:

**ਭੂਖੇ ਭਗਤਿ ਨ ਕੀਜੈ। ਯਹ ਮਾਲਾ ਅਪਨੀ ਲੀਜੈ।**

*—ਸੋਰਠਿ ਕਬੀਰ (656/13)*

ਉਹ ਵੀ ਰੱਬ ਪਾਸੋਂ ਨਿਝੱਕ ਹੋ ਦੇਗ ਦੀ ਮੰਗ ਕਰਦਾ ਹੈ:

**ਦੁਇ ਸੇਰ ਮਾਂਗਉ ਚੂਨਾ। ਪਾਉ ਘੀਉ ਸੰਗਿ ਲੂਨਾ।**
**ਅਧ ਸੇਰੁ ਮਾਂਗਉ ਦਾਲੇ। ਮੋ ਕਉ ਦੋਨਉ ਵਖਤ ਜਿਵਾਲੇ।**

*—ਸੋਰਠਿ ਕਬੀਰ (656/14)*

ਸਤਿਗੁਰਾਂ ਵਲੋਂ ਦੇਗ ਦੀ ਦਾਤ ਖ਼ਾਲਸੇ ਨੂੰ ਇਸ ਲਈ ਮਿਲੀ ਹੈ ਕਿ ਐਸਾ ਨਿਹੋਰਾ ਮਾਰਨ ਦੀ ਲੋੜ ਨ ਪਵੇ; ਕਿਸੇ ਦੀ ਭਗਤੀ ਵਿਚ ਉਸ ਦੀ ਭੁੱਖ ਰੁਕਾਵਟ ਨ ਪਾਵੇ; ਕਿਸੇ ਦਾ ਸਿਮਰਨ ਪੇਟ ਦੇ ਦੁੱਖੋਂ ਖੜੋ ਨ ਜਾਵੇ।

ਸਿਖ ਇਸਤਲਾਹ ਵਿਚ 'ਦੇਗ' ਸ਼ਬਦ ਕੜਾਹ ਪ੍ਰਸਾਦਿ ਵਾਸਤੇ ਵੀ ਵਰਤਿਆ ਜਾਂਦਾ ਹੈ, ਲੰਗਰ ਵਾਸਤੇ ਵੀ।[2] ਕੜਾਹ ਪ੍ਰਸਾਦਿ ਨੂੰ ਤਾਂ 'ਪ੍ਰਸਾਦਿ' ਕਿਹਾ ਹੀ ਜਾਂਦਾ ਹੈ, ਲੰਗਰ ਵਿਚ ਵੀ ਪ੍ਰਸਾਦਿ ਹੀ ਛਕਿਆ ਜਾਂਦਾ ਹੈ। ਇਉਂ ਦੇਗ ਵਿਚ ਵਾਹਿਗੁਰੂ ਦੇ

---

1. ਦੇਂਦਾ ਦੇ ਲੈਂਦੇ ਥਕਿ ਪਾਹਿ। *—ਜਪੁ (2/2)*
2. ਇਸੇ ਤਰ੍ਹਾਂ ਅੰਮ੍ਰਿਤ ਵਾਸਤੇ ਸੰਕੇਤਕ ਸ਼ਬਦ 'ਬਾਟਾ' ਹੈ, ਕਿਉਂਕਿ ਉਹ ਸਰਬਲੋਹ ਦੇ ਬਾਟੇ ਵਿਚ ਤਿਆਰ ਹੁੰਦਾ ਹੈ।

ਸਦ-ਪ੍ਰਤਿਪਾਲਕ ਪ੍ਰਸਾਦਿ ਦਾ ਰਹੱਸ ਹੈ। ਇਹੋ ਗੁਰਪ੍ਰਸਾਦਿ ਦਾ ਸੰਕੇਤ ਹੈ। ਅੰਜਲੀ ਵਿਚ ਪ੍ਰਸਾਦਿ ਲੈਣ ਵਾਲਾ ਤੇ ਪੰਗਤ ਵਿਚ ਬੈਠ ਕੇ ਲੰਗਰ ਛਕਣ ਵਾਲਾ ਸਦਾ ਵਰੋਸਾਇਆ ਜਾਂਦਾ ਹੈ। ਦੇਗ ਵਾਹਿਗੁਰੂ ਜੀ ਦੀ ਅਨੰਤ ਮਿਹਰਾਮਤ ਦਾ ਪ੍ਰਤੱਖ ਪ੍ਰਮਾਣ ਹੈ।

ਦੇਗ ਰਾਹੀਂ ਸਿਦਕ ਪ੍ਰਪੱਕ ਹੁੰਦਾ ਹੈ। ਜਿਸ ਦਾ ਦਿੱਤਾ ਅਸੀਂ ਖਾਂਦੇ ਹਾਂ, ਉਸ ਨੂੰ ਚੇਤੇ ਰਖਣਾ, ਉਸ ਦਾ ਸ਼ੁਕਰਾਨਾ ਕਰਨਾ, ਉਸ ਦੀ ਸਿਫ਼ਤ-ਸਲਾਹ ਕਰਨੀ, ਉਸ ਨੂੰ ਸ਼ਾਬਾਸ਼ ਆਖਣਾ ਸਾਨੂੰ ਬਣ ਆਉਂਦਾ ਹੈ।[1] ਲੰਗਰ ਵਿਚ ਵਾਹਿਗੁਰੂ ਦੀ ਮੇਹਰ ਦਾ ਦੀਦਾਰ ਹੋਂਦਾ ਹੈ। ਉਸ ਦੀ ਪ੍ਰਤਿਪਾਲਨਾ ਨਾਲ ਮੇਲ ਹੁੰਦਾ ਹੈ। ਪੂਰਨ ਸਿੰਘ ਨੇ ਲੰਗਰ ਨੂੰ 'ਅੰਨ ਦਾ ਮੰਦਰ' (Temple of bread) ਕਿਹਾ ਹੈ। ਇਥੇ ਈਸ਼ਵਰੀ ਮਿਹਰਾਮਤ ਤੇ ਮਾਨਵੀ ਲੋੜਵੰਦੀ ਦਾ ਉਚੇਚਾ ਵਿਹਾਰਕ ਆਦਾਨ-ਪ੍ਰਦਾਨ ਹੁੰਦਾ ਹੈ।

ਦੇਗ ਦੀ ਬਖ਼ਸ਼ਿਸ਼ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਸ਼ੁਰੂ ਹੋ ਗਈ ਸੀ। ਪਹਿਲੀ ਉਦਾਸੀ ਦੇ ਦੌਰਾਨ ਜਦੋਂ ਉਹ ਸੁਲਤਾਨਪੁਰ ਤੋਂ ਏਮਨਾਬਾਦ ਨੂੰ ਰਵਾਨਾ ਹੋਏ ਤਾਂ ਸੁਲਤਾਨਪੁਰ ਤੋਂ ਕੁਝ ਕੋਹ ਦੂਰ ਇਕ ਰਮਣੀਕ ਥਾਂ ਵੇਖ ਕੇ ਉਥੇ ਉਨ੍ਹਾਂ ਬਿਸਰਾਮ ਕੀਤਾ। ਉਥੋਂ ਦਾ ਚੌਧਰੀ ਭਾਈ ਤਾਰਾ ਦਰਸ਼ਨਾਂ ਨੂੰ ਆਇਆ। ਬਾਬੇ ਨੇ ਉਸ ਪਾਸੋਂ ਤਿੰਨ ਵਸਤਾਂ—ਆਟਾ, ਘਿਉ ਤੇ ਖੰਡ—ਮੰਗਵਾਈਆਂ। ਫਿਰ ਮਰਦਾਨੇ ਨੂੰ ਦੇਗ ਕਰਨ ਦੀ ਵਿਧੀ ਸਮਝਾਈ। ਜਦ ਦੇਗ ਤਿਆਰ ਹੋ ਗਈ ਤਾਂ ਵਾਹਿਗੁਰੂ ਅਗੇ ਅਰਦਾਸ ਕਰ, ਉਨ੍ਹਾਂ ਹਾਜ਼ਰ ਪ੍ਰਾਣੀਆਂ ਵਿਚ ਵਰਤਾ ਦਿੱਤੀ। ਮਰਦਾਨੇ ਨੇ ਛਕੀ ਤਾਂ ਬੋਲਿਆ, "ਬਾਬਾ ਐਸਾ ਪਵਿੱਤਰ ਆਹਾਰ ਤਾਂ ਹਰ ਰੋਜ਼ ਮਿਲਣਾ ਚਾਹੀਦਾ।" ਤਦ ਬਾਬਾ ਬੋਲਿਆ, "ਮਰਦਾਨਿਆ! ਏਸ ਅਸਥਾਨ ਤੇ ਸਦਾ ਹੀ ਐਸਾ ਅੰਮ੍ਰਿਤ ਵਰਤੀਂਦਾ ਰਹੇਗਾ। ਏਥੇ ਭੋਗ-ਮੋਖ ਦਾ ਪ੍ਰਵਾਹ ਚਲੇਗਾ।"[2] ਉਸੇ ਅਸਥਾਨ ਤੇ ਪਿੱਛੋਂ ਦਰਬਾਰ ਸਾਹਿਬ ਅੰਮ੍ਰਿਤਸਰ ਸਥਾਪਿਤ ਹੋਇਆ, ਜਿਥੇ ਮਰਯਾਦਾ ਅਨੁਸਾਰ, ਬਿਲਾ ਨਾਗਾ, ਤਿਹਾਵਲ ਦੇਗ[3] ਦਾ ਅਤੁੱਟ ਪ੍ਰਸਾਦਿ ਵਰਤਦਾ ਹੈ।

ਗੁਰੂ ਨਾਨਕ ਦੇਵ ਜੀ ਵੇਲੇ ਹੀ ਕਰਤਾਰਪੁਰ ਵਿਖੇ ਲੰਗਰ ਵੀ ਕਾਇਮ ਹੋ ਗਿਆ ਸੀ। ਉਸ ਵਿਚ ਸੇਵਾ ਦਾ ਪ੍ਰਵਾਹ ਵੀ ਚਲਦਾ ਸੀ, ਤੇ ਹਰ ਆਏ ਗਏ ਨੂੰ ਪ੍ਰੇਮ ਸਹਿਤ ਪ੍ਰਸਾਦਿ ਵੀ ਛਕਾਇਆ ਜਾਂਦਾ ਸੀ।

ਗੁਰੂ ਅੰਗਦ ਸਾਹਿਬ ਵੇਲੇ ਖਡੂਰ ਸਾਹਿਬ ਵਿਖੇ ਲੰਗਰ ਦੀ ਨਿਗਰਾਨੀ ਮਾਤਾ ਖੀਵੀ ਜੀ ਆਪ ਕਰਦੇ ਸਨ। ਇਸ ਲੰਗਰ ਦਾ ਮਿਆਰ ਬੜਾ ਉੱਚਾ ਸੀ—ਉਸ ਵਿਚ ਘਿਉ ਵਾਲੀ ਖੀਰ ਵਰਤੀਂਦੀ ਦੱਸੀ ਗਈ ਹੈ, ਜਿਸ ਦੀ ਸਾਖੀ ਭੱਟ ਬਲਵੰਡ ਨੇ ਇਹਨਾਂ ਅੱਖਰਾਂ ਵਿਚ ਭਰੀ ਹੈ:

---

1. ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ।
   ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ। —*ਵਾਰ ਆਸਾ ਮ: ੧ (474/17)*
2. ਇਹ ਪ੍ਰਸੰਗ 'ਸਾਖੀ ਪੋਥੀ' ਵਿਚੋਂ ਹੈ।
3. ਇਹ ਤਿਹਾਵਲ ਦੇਗ ਜਾਂ ਤ੍ਰਿਭਾਵਲੀ ਪ੍ਰਸਾਦਿ ਆਟੇ, ਘਿਉ ਤੇ ਖੰਡ ਦੀ ਬਰਾਬਰ ਬਰਾਬਰ ਮਿਕਦਾਰ ਤੋਂ ਤਿਆਰ ਹੁੰਦੀ ਹੈ। ਇਸੇ ਨੂੰ ਕੜਾਹ ਪ੍ਰਸਾਦਿ ਵੀ ਕਹਿੰਦੇ ਹਨ। ਜਦੋਂ ਦੇਗ ਨੂੰ ਅਰਦਾਸਾ ਕਰ ਕੇ ਵਰਤਾਇਆ ਜਾਵੇ ਤਾਂ ਕੜਾਹ ਪ੍ਰਸਾਦਿ ਹੈ, ਨਹੀਂ ਤਾਂ ਕੇਵਲ ਕੜਾਹ।
   ਕਰਹੁ ਤਿਹਾਵਲ ਹੋਵਤ ਭੋਗ। ਪਠ ਅਰਦਾਸ ਯੁਗਮ ਕਰ ਜੋਗ। —***ਨਾਨਕ ਪ੍ਰਕਾਸ਼***

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ।
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ।

*—ਵਾਰ ਰਾਮਕਲੀ, ਰਾਏ ਬਲਵੰਡ....(967/9)*

ਗੁਰੂ ਅਮਰਦਾਸ ਜੀ ਵੇਲੇ ਤਾਂ ਆਦੇਸ਼ ਹੋ ਚੁਕਾ ਸੀ ਕਿ 'ਪਹਿਲਾਂ ਪੰਗਤ, ਪਾਛੈ ਸੰਗਤ'! ਸੰਗਤ ਵਿਚ ਸਤਿਗੁਰਾਂ ਦੇ ਦਰਸ਼ਨ ਤੋਂ ਪਹਿਲਾਂ ਪੰਗਤ ਵਿਚ ਪ੍ਰਸਾਦਿ ਛਕਣਾ ਅਨਿਵਾਰੀ ਸੀ। ਸਮ੍ਰਾਟ ਅਕਬਰ ਵੀ ਜਦੋਂ ਗੋਇੰਦਵਾਲ ਸਤਿਗੁਰਾਂ ਦੇ ਦਰਸ਼ਨਾਂ ਲਈ ਆਇਆ ਤਾਂ ਉਸ ਲਈ ਵੀ ਸ਼ਰਤ ਏਹੋ ਸੀ। ਅਕਬਰ ਲੰਗਰ ਤੋਂ ਪ੍ਰਭਾਵਿਤ ਹੋਇਆ ਤੇ ਉਸ ਵਾਸਤੇ ਜਾਗੀਰ ਲਾਉਣ ਦੀ ਪੇਸ਼ਕਸ਼ ਕੀਤੀ। ਪਰ ਸਤਿਗੁਰਾਂ ਨਿਮ੍ਰਤਾ ਭਾਵ ਨਾਲ ਉਸ ਦੀ ਇਹ ਪੇਸ਼ਕਸ਼ ਅਸ੍ਵੀਕਾਰ ਕਰ ਦਿੱਤੀ। ਗੁਰੂ ਕਾ ਲੰਗਰ ਤਾਂ ਇਕ ਇਕ ਸਿਖ ਦੇ ਤਿਲ ਫੁਲ ਨਾਲ ਚਲਦਾ ਹੈ। ਇਸ ਵਿਚ ਬਰਕਤ ਵੀ ਤਦੇ ਹੀ ਵਰਤਦੀ ਹੈ। ਇਹ ਲੰਗਰ ਇਕ ਇਕ ਸਿਖ ਦੀ ਕਮਾਈ ਦਾ ਚਿੰਨ੍ਹ ਹੈ, ਕਿਸੇ ਸਮ੍ਰਾਟ ਦੀ ਜਾਗੀਰ ਦਾ ਨਹੀਂ।

ਗੁਰੂ ਅਰਜਨ ਦੇਵ ਜੀ ਵੇਲੇ ਪ੍ਰਿਥੀਏ ਵਲੋਂ ਕੀਤੀ ਗਈ ਨਾਕਾਬੰਦੀ ਕਾਰਨ ਲੰਗਰ ਵਿਚ ਵਿਘਨ ਪੈਣ ਦਾ ਅੰਦੇਸ਼ਾ ਹੋ ਗਿਆ ਸੀ। ਪਰ, ਆਗਰੇ ਤੋਂ ਭਾਈ ਗੁਰਦਾਸ ਜੀ ਨੇ ਆ ਕੇ ਸੰਗਤਾਂ ਵਿਚ ਐਸਾ ਨਵਾਂ ਉਤਸ਼ਾਹ ਜਗਾਇਆ ਕਿ ਇਹ ਅੰਦੇਸ਼ਾ ਦੂਰ ਹੋ ਗਿਆ।

ਗੁਰੂ ਹਰਿ ਰਾਇ ਸਾਹਿਬ ਵੇਲੇ ਤਕ ਤਾਂ ਹਰ ਸਿਖ ਦੇ ਘਰ ਗੁਰੂ ਕਾ ਲੰਗਰ ਹੋਂਦਾ ਸੀ। ਇਹ ਆਦੇਸ਼ ਸੀ ਕਿ ਪ੍ਰਸਾਦਿ ਛਕਣ ਵੇਲੇ ਹੋਕਾ ਦਿਓ, "ਕੋਈ ਭੁੱਖਾ ਤਾਂ ਨਹੀਂ? ਗੁਰੂ ਕਾ ਲੰਗਰ ਤਿਆਰ ਹੈ, ਆਓ, ਛਕੋ!"

ਗੁਰੂ ਗੋਬਿੰਦ ਸਿੰਘ ਜੀ ਵੇਲੇ ਅਨੰਦਪੁਰ ਸਾਹਿਬ ਵਿਚ ਪੰਜ ਥਾਵਾਂ ਤੇ ਗੁਰੂ ਕਾ ਲੰਗਰ ਵਰਤਦਾ ਹੁੰਦਾ ਸੀ। ਕਹਿੰਦੇ ਹਨ, ਓਦੋਂ ਸਾਰੇ ਅਨੰਦਪੁਰ ਸਾਹਿਬ ਵਿਚ ਕਿਸੇ ਦੇ ਘਰ ਚੁਲ੍ਹਾ ਨਹੀਂ ਸੀ ਬਲਦਾ। ਸਭੇ ਮਾਈ ਭਾਈ, ਬੱਚੇ ਬੁਢੇ, ਗੁਰੂ ਕੇ ਲੰਗਰ ਵਿਚ ਹੀ ਪ੍ਰਸਾਦ ਛਕਦੇ ਸਨ। ਉਸ ਵੇਲੇ ਤਕ ਲੰਗਰ ਸਮੁੱਚੀ ਪੰਥਕ ਏਕਤਾ ਦਾ ਚਿੰਨ੍ਹ ਹੋ ਚੁੱਕਾ ਸੀ।

ਗੁਰੂ ਸਾਹਿਬਾਂ ਤੋਂ ਬਾਦ ਵੀ ਲੰਗਰ ਸਿਖ ਧਰਮ ਦੀ ਚਲੰਤ ਸੰਸਥਾ ਬਣਿਆ ਆਇਆ ਹੈ। ਜ਼ਕਰੀਆ ਖ਼ਾਨ ਤੇ ਉਸ ਦੇ ਜਾ-ਨਸ਼ੀਨਾਂ ਵੇਲੇ ਜਦੋਂ ਸਿੰਘ, ਹਕੂਮਤ ਦੇ ਅਤਿਆਚਾਰ ਕਾਰਨ ਜੰਗਲਾਂ ਵਿਚ ਜਾਨਾਂ ਬਚਾਂਦੇ ਫਿਰਦੇ ਸਨ, ਤਦ ਦੇਗ ਦਾ ਚਲਣਾ ਤੇਗ ਦੇ ਚਲਣ ਜਿਤਨਾ ਹੀ ਜ਼ਰੂਰੀ ਹੋ ਗਿਆ ਸੀ। ਐਸੀ ਤੰਗੀ ਵਿਚ ਵੀ ਜਦ ਲੰਗਰ ਤਿਆਰ ਹੁੰਦਾ ਸੀ ਤਾਂ ਸਿੰਘ ਹੋਕਾ ਦੇਂਦੇ ਸਨ:

ਦੇਤ ਆਵਾਜ਼ਾ: 'ਭੂਖਾ ਕੋਈ?
ਆਓ ਦੇਗ ਤਿਆਰ ਗੁਰ ਹੋਈ।'

ਦੇਗ ਚਲਾਉਣ ਵਾਲਿਆਂ ਕਦੇ ਵਿਤਕਰਾ ਨਹੀਂ ਕੀਤਾ। ਊਚ ਨੀਚ ਦਾ ਨਹੀਂ, ਜ਼ਾਤ ਪਾਤ ਦਾ ਨਹੀਂ, ਰੰਗ ਨਸਲ ਦਾ ਨਹੀਂ, ਵੈਰੀ ਮਿਤ੍ਰ ਦਾ ਵੀ ਨਹੀਂ।

ਅੱਜ ਵੀ ਸਿਖ ਧਰਮ ਦੇ ਗੁਰ-ਅਸਥਾਨਾਂ, ਗੁਰਦੁਆਰਿਆਂ ਵਿਚ ਲੰਗਰ ਚਲਦੇ

ਹਨ, ਜਿਥੇ ਲਖੂਖਾ ਜੀਅ ਹਰ ਰੋਜ਼ ਪ੍ਰਸਾਦ ਛਕਦੇ ਹਨ। ਇਸ ਸੰਸਥਾ ਨੂੰ ਸਜੀਵ ਰਖਣ ਵਾਲੇ ਉਹ ਮਹਾਪੁਰਖ ਹਨ, ਸੇਵਾ ਤੇ ਸਿਮਰਨ ਜਿਨ੍ਹਾਂ ਦੀ ਜ਼ਿੰਦਗੀ ਹੈ।

ਦੇਗ ਚਲਾਉਣ ਵਾਲਿਆਂ ਨੂੰ ਅਰਦਾਸ ਵਿਚ ਸਿਮਰ ਕੇ ਸੁਰਤ ਉਹਨਾਂ ਆਦਰਸ਼ਾਂ ਨਾਲ ਜੋੜੀ ਜਾਂਦੀ ਹੈ, ਜੋ ਦੇਗ ਦੇ ਸੰਕਲਪ ਨਾਲ ਜੁੜੇ ਹੋਏ ਹਨ। ਨਾਲ ਹੀ ਇਸ ਤੋਂ ਸੁੱਚੀ ਸੇਵਾ ਦੀ ਉੱਦਾਤ ਪ੍ਰੇਰਨਾ ਵੀ ਪ੍ਰਾਪਤ ਕੀਤੀ ਜਾਂਦੀ ਹੈ।

# ੨੨

## *ਤੇਗ਼ ਵਾਹੀ*

'ਤੇਗ਼' ਸਰਬਲੋਹ ਦਾ ਸ਼ਸਤ੍ਰ ਵੀ ਹੈ, ਤੇ ਅਕਾਲੀ ਜਲਾਲ ਦਾ ਸੰਕੇਤ ਵੀ। ਇਹ ਸੱਚ ਤੇ ਅਸੱਚ, ਨੇਕੀ ਤੇ ਬਦੀ ਵਿਚਾਲੇ ਦੇ ਵਿਰੋਧ ਦਾ ਵੀ ਸੰਕੇਤ ਦੇਂਦੀ ਹੈ। ਏਹੋ ਸੱਚ ਨੂੰ ਅਸੱਚ ਨਾਲ ਜੂਝਣ ਲਈ ਆਮਾਦਾ ਕਰਦੀ ਤੇ ਰਣ-ਤੱਤੇ ਵਿਚ ਸੱਚ ਦਾ ਪੱਖ ਪੂਰਦੀ ਹੈ।

ਸਾਰੇ ਪ੍ਰਪੰਚ ਵਿਚ ਵਾਹਿਗੁਰੂ ਕਿਤੇ ਵੀ, ਕਦੇ ਵੀ ਕਿਰਿਆ ਰਹਿਤ ਨਹੀਂ ਹੋਂਦਾ। ਹਰ ਥਾਂ, ਹਰ ਸਮੇ ਉਹ 'ਸੰਤ ਉਬਾਰਨ, ਦੁਸ਼ਟ ਉਪਾਰਨ' ਦੇ ਆਹਰ ਵਿਚ ਲੱਗਾ ਦਿਸਦਾ ਹੈ। ਉਸ ਦੀ ਤੇਗ਼ ਹਰਥੇ ਲਿਸ਼ਕਦੀ ਪ੍ਰਤੀਤ ਹੁੰਦੀ ਹੈ। ਉਸ ਦੀ ਤੇਗ਼ ਤੋਂ ਭਾਵ ਉਸ ਦਾ ਬਿਰਦ ਹੈ, ਜੋ ਆਪ ਅਕੱਟ ਵੀ ਹੈ, ਤੇ ਤੇਗ਼ ਵਾਂਗ ਵਰਤਦਾ ਵੀ ਹੈ। ਜੋ ਕੁਝ ਉਸ ਦੇ ਬਿਰਦ, ਉਸ ਦੇ ਸੁਭਾ ਵਿਚ ਨਹੀਂ, ਉਸ ਦੀ ਤੇਗ਼ ਵਿਚ ਵੀ ਨਹੀਂ। ਜੇਕਰ ਉਹ ਆਪ ਕਿਰਪਾਵਾਨ ਹੈ ਤਾਂ ਉਸ ਦੀ ਤੇਗ਼ ਵੀ ਕਿਰਪਾਨ ਹੈ, ਜੋ ਪੂਰਨ ਧਰਮ ਨਿਆਂ ਵਾਲੀ ਸ਼ਕਤੀ ਹੈ, ਜੋ ਸੰਤਾਂ ਨੂੰ ਸਤਿਕਾਰਦੀ, ਦੁਸ਼ਟਾਂ ਨੂੰ ਸੰਘਾਰਦੀ, ਹਉਮੈ ਦਾ ਵਿਨਾਸ਼ ਕਰਦੀ ਤੇ ਵਾਹਿਗੁਰੂ ਜੀ ਕੀ ਫ਼ਤਹ ਦੇ ਧੁਜ ਲਹਿਰਾਉਂਦੀ ਜਾਂਦੀ ਹੈ।

ਇਹ ਅਕਾਲੀ ਤੇਗ਼ ਹੀ ਮਨੁੱਖੀ ਆਤਮਾ ਦੇ ਸਰਬ-ਲੋਹ ਨੂੰ ਸਾਨ ਤੇ ਚਾੜ੍ਹ ਉਸ ਨੂੰ ਤੇਗ਼ ਦਾ ਧਨੀ ਬਣਾਉਂਦੀ ਹੈ, 'ਤਿਆਗ ਮਲ' ਨੂੰ 'ਤੇਗ਼ ਬਹਾਦਰ' ਵਿਚ ਤਹਿਵੀਲ ਕਰ ਜਾਂਦੀ ਹੈ[1], ਭਗਤੀ ਵਿਚੋਂ ਸ਼ਕਤੀ ਪੈਦਾ ਕਰਦੀ ਹੈ। ਭਗਤੀ-ਸ਼ਕਤੀ ਦੇ ਸੁਮੇਲ ਵਾਲੀ ਤੇਗ਼ ਸਤਿਗੁਰਾਂ ਆਪ ਵੀ ਧਾਰਨ ਕੀਤੀ, ਆਪਣੇ ਸਿੱਖਾਂ ਨੂੰ ਵੀ ਧਾਰਨ ਕਰਵਾਈ। "ਜਿਹੜੀ ਕਿਰਪਾਨ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਦਿੱਤੀ, ਉਸ ਦਾ ਫ਼ੌਲਾਦ ਗੁਰੂ ਨਾਨਕ ਦੇਵ ਜੀ ਨੇ ਹੀ ਤਿਆਰ ਕੀਤਾ ਸੀ।"[2] ਪਹਿਲਾਂ ਆਤਮਾ ਵਿਚ ਫ਼ੌਲਾਦ ਪੈਦਾ ਕੀਤਾ ਗਿਆ, ਪਿੱਛੋਂ ਗਾਤ੍ਰੇ ਵਿਚ ਤਲਵਾਰ ਪਹਿਨਾਈ ਗਈ।

ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਪਿਗਾਰੂ ਤੇ ਜੈਤਾ ਦੋ ਸਿੱਖਾਂ ਅਰਜ਼ ਗੁਜ਼ਾਰੀ,

---

1. ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਜੀ ਦਾ ਪਹਿਲਾ ਨਾਮ ਸ੍ਰੀ ਤਿਆਗ ਮਲ ਜੀ ਸੀ, ਜੋ ਉਹਨਾਂ ਦੇ ਭਜਨੀਕ ਤੇ ਤਿਆਗੀ ਸੁਭਾ ਦੇ ਅਨੁਕੂਲ ਵੀ ਸੀ। ਮੁਗ਼ਲਾਂ ਨਾਲ ਜੁੱਧ ਦੇ ਦੌਰਾਨ ਆਪ ਨੇ ਤਲਵਾਰ ਦੇ ਐਸੇ ਹੈਰਾਨਕੁਨ ਜੌਹਰ ਦਿਖਾਏ ਕਿ ਆਪ ਦੇ ਪਿਤਾ ਗੁਰੂ ਹਰਿਗੋਬਿੰਦ ਜੀ ਨੇ ਆਪ ਨੂੰ ਤੇਗ਼ ਬਹਾਦਰ ਦਾ ਖ਼ਿਤਾਬ ਦਿਤਾ। ਇਸ ਤੋਂ ਬਾਦ ਇਹ ਖ਼ਿਤਾਬ ਨਾਮ ਵਾਂਗ ਸਭਨਾਂ ਦੇ ਮੂੰਹ ਤੇ ਚੜ੍ਹ ਗਿਆ ਤੇ ਆਪ ਸ੍ਰੀ ਤੇਗ਼ ਬਹਾਦਰ ਕਰਕੇ ਹੀ ਜਾਣੇ ਜਾਣ ਲਗੇ।
2. ਗੋਕਲ ਚੰਦ ਨਾਰੰਗ: *ਦੀ ਟ੍ਰਾਂਸਫ਼ਰਮੇਸ਼ਨ ਆਫ਼ ਸਿਖਿਜ਼ਮ* (ਅੰ:)।

"ਸੱਚੇ ਪਾਤਸ਼ਾਹ, ਕਦੇ ਨੂਰਦੀਨ, ਕਦੇ ਬੀਰਬਲ ਤੇ ਕਦੇ ਸੁਲਹੀ ਚੜ੍ਹ ਕੇ ਆ ਜਾਂਦੇ ਹਨ। ਆਗਿਆ ਬਖ਼ਸ਼ੋ, ਸ਼ਸਤ੍ਰ ਧਾਰਨ ਕਰੀਏ!" ਤਦ ਗੁਰੂ ਜੀ ਨੇ ਕਿਹਾ, "ਉਤਾਵਲੇ ਨ ਹੋਵੋ, ਅਸਾਂ ਜੋ ਸ਼ਸਤ੍ਰ ਪਕੜਨੇ ਹੈਨ ਉਹ ਹਰਿਗੋਬਿੰਦ ਦੇ ਰੂਪ ਵਿਚ ਪਕੜਨੇ ਹੈਨ। ਅਸਾ ਆਪਣੇ ਸ਼ਸਤ੍ਰਾਂ ਨਾਲ ਮੀਰਾਂ ਦੀ ਮੀਰੀ ਖਿਚ ਲੈਣੀ ਹੈ ਤੇ ਪੀਰਾਂ ਦੀ ਪੀਰੀ।"[1] ਗੁਰੂ ਅਰਜਨ ਦੇਵ ਜੀ ਜਦੋਂ ਲਾਹੌਰ ਵਲ ਅੰਤਮ ਪਯਾਨ ਕਰਨ ਲਗੇ ਤਾਂ ਉਹਨਾਂ ਸ੍ਰੀ ਹਰਿਗੋਬਿੰਦ ਸਾਹਿਬ ਦੀ ਬਾਂਹ ਪਕੜ ਕੇ ਆਦੇਸ਼ ਕੀਤਾ, "ਹੁਣ ਕਰੜੇ ਸਮੇਂ ਆ ਰਹੇ ਹਨ। ਤੁਸਾਂ ਸ਼ਸਤ੍ਰਧਾਰੀ ਹੋ ਕੇ ਓਦੋਂ ਤਕ ਲੜੀ ਜਾਣਾ ਜਦ ਤਕ ਜ਼ੁਲਮ ਦਾ ਰਾਜ ਨਹੀਂ ਮੁੱਕ ਜਾਂਦਾ।" ਫਿਰ ਸਿੱਖਾਂ ਦੀ ਆਤਮਾ ਵਿਚ ਫ਼ੌਲਾਦ ਜਗਾਣ ਹਿਤ ਆਪ ਸ਼ਹੀਦੀ ਪ੍ਰਾਪਤ ਕਰ ਗਏ। ਇਉਂ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਰੂਹ ਦਾ ਫ਼ੌਲਾਦ ਗਾਤ੍ਰੇ ਦੀ ਤੇਗ਼ ਬਣ ਕੇ ਪਰਗਟ ਹੋਇਆ।

ਮਰਹੱਟਿਆਂ ਦੇ ਗੁਰੂ ਸਾਮਰਥ ਰਾਮ ਦਾਸ (1609-1681) ਨਾਲ ਗੁਰੂ ਹਰਿਗੋਬਿੰਦ ਸਾਹਿਬ ਦੀ ਮੁਲਾਕਾਤ ਸ੍ਰੀ ਨਗਰ ਗੜ੍ਹਵਾਲ ਵਿਚ ਹੋਈ।[2] ਸਤਿਗੁਰਾਂ ਦਾ ਸ਼ਾਹੀ ਜਲਾਲ ਵੇਖ ਕੇ ਉਹ ਕਹਿਣ ਲੱਗਾ, "ਮੈਨੇ ਤੋ ਸੁਨਾ ਥਾ ਗੁਰੂ ਨਾਨਕ ਏਕ ਤਿਆਗੀ ਸਾਧੂ ਥੇ। ਆਪ ਗ੍ਰਹਸਤੀ ਹੈਂ। ਆਪ ਸ਼ਸਤ੍ਰ-ਧਾਰੀ ਭੀ ਹੈਂ। ਆਪ ਕੈਸੇ ਫ਼ਕੀਰ ਹੈਂ? ਗੁਰੂ ਹਰਿਗੋਬਿੰਦ ਸਾਹਿਬ ਨੇ ਉੱਤਰ ਦਿੱਤਾ, "ਗੁਰੂ ਨਾਨਕ ਨੇ ਮਾਇਆ ਤਿਆਗੀ ਥੀ, ਦੁਨੀਆ ਨਹੀਂ ਤਿਆਗੀ। ਜ਼ਾਹਰ ਅਮੀਰੀ, ਬਾਤਨ ਫ਼ਕੀਰੀ। ਸ਼ਸਤ੍ਰ ਗਰੀਬ ਕੀ ਰਖਿਆ, ਜਰਵਾਣੇ ਕੀ ਭਖਿਆ।" ਤਦ ਸਾਮਰਥ ਰਾਮ ਦਾਸ ਨੇ ਕਿਹਾ, "ਯਿਹ ਬਾਤ ਹਮਾਰੇ ਮਨ ਭਾਵਤੀ ਹੈ।"

ਗੁਰੂ ਗੋਬਿੰਦ ਸਿੰਘ ਜੀ ਨੂੰ ਜਦੋਂ ਬਹਾਦੁਰ ਸ਼ਾਹ ਨੇ ਖ਼ਿਲਅਤ ਪੇਸ਼ ਕੀਤੀ ਤਾਂ ਫ਼ਰਮਾਇਸ਼ ਕੀਤੀ, 'ਕੋਈ ਕਰਾਮਾਤ ਦਿਖਾਓ!' ਮਹਾਰਾਜ ਨੇ ਗਾਤ੍ਰੇ ਵਿਚੋਂ ਕਿਰਪਾਨ ਧੂਹ ਕੇ ਆਖਿਆ, 'ਇਹੀ ਅਸਲ ਕਰਾਮਾਤ ਹੈ। ਇਸੇ ਦੀ ਸਹਾਇਤਾ ਨਾਲ ਮੈਂ ਤੈਨੂੰ ਰਾਜ ਲੈ ਕੇ ਦਿੱਤਾ। ਚਾਹਾਂ ਤਾਂ ਇਸੇ ਨਾਲ ਤੇਰਾ ਸਿਰ ਲਾਹ ਕੇ ਤੇਰੇ ਤਖ਼ਤ ਤੇ ਬੈਠ ਸਕਦਾ ਹਾਂ। ਪਰ ਮੇਰੀ ਕਿਰਪਾਨ ਤੇ ਤੇਰੀ ਤਲਵਾਰ ਵਿਚ ਅੰਤਰ ਹੈ। ਤੇਰੀ ਤਲਵਾਰ ਦੇ ਪਿੱਛੇ ਕ੍ਰੋਧ ਵਰਤਦਾ ਹੈ, ਮੇਰੀ ਪਿੱਛੇ ਕਰੁਣਾ। ਤੇਰੀ ਨਾਲ ਮੌਤ ਹੀ ਮਿਲਦੀ ਹੈ, ਮੇਰੀ ਜੀਵਨਦਾਨ ਵੀ ਦੇ ਸਕਦੀ ਹੈ।[3] ਤੇਰੀ ਇੱਜ਼ਤ ਲੁਟਦੀ ਹੈ, ਮੇਰੀ ਇੱਜ਼ਤਾਂ ਰਖਦੀ ਹੈ।"

ਐਸੀ ਤੇਗ਼ ਹੀ ਪਰਮਾਤਮਾ ਦੀ ਦੈਵੀ ਸ਼ਕਤੀ ਦੀ ਸੂਚਕ ਹੈ।

ਕਿਰਪਾਨ ਕਿਉਂਕਿ ਸ਼ਕਤੀ ਦਾ ਸ਼ਸਤ੍ਰ ਹੈ, ਇਸ ਲਈ ਸੁਭਾਵਕ ਹੀ ਇਹ ਮੀਰੀ ਦਾ ਚਿੰਨ੍ਹ ਹੈ। ਪਰ ਸਿੱਖੀ ਵਿਚ ਇਹ ਪੀਰੀ ਦਾ ਵੀ ਚਿੰਨ੍ਹ ਹੈ। ਅਸਲ ਵਿਚ, ਸਤਿਗੁਰਾਂ ਨੇ ਅਕਾਲ ਪੁਰਖ ਨੂੰ ਵੀ ਖੜਗਧਾਰੀ ਹੀ ਮੰਨਿਆ ਹੈ:

**ਸ੍ਰੀ ਅਸਿਕੇਤੁ ਜਗਤ ਕੇ ਈਸਾ।**[4] *—ਚਰਿਤ੍ਰ ੪੦੫, ੩੭੫-੨*

---

1. ਭਾਈ ਮਨੀ ਸਿੰਘ: ***ਸਿੱਖਾਂ ਦੀ ਭਗਤ ਮਾਲ***।
2. ਇਸ ਮੁਲਾਕਾਤ ਦੀ ਗਵਾਹੀ ਹਨੂਮੰਤ ਸ੍ਵਾਮੀ ਦੀ 1793 ਵਿਚ ਲਿਖੀ ਮਰਾਠੀ ਪੁਸਤਕ 'ਬੱਖਰ ਰਾਮ ਦਾਸ ਸ੍ਵਾਮੀ' ਤੋਂ ਵੀ ਮਿਲਦੀ ਹੈ ਤੇ 'ਪੰਜਾਹ ਸਾਖੀਆਂ' ਤੋਂ ਵੀ। ਦੋਹਾਂ ਦਾ ਵੇਰਵਾ ਵਖਰਾ ਹੈ। ਇਥੇ ਅਸਾਂ 'ਪੰਜਾਹ ਸਾਖੀਆਂ' ਵਿਚਲੀ ਵਾਰਤਾ ਹੀ ਪਰਵਾਨ ਕੀਤੀ ਹੈ।
3. ਇਥੇ ਇਸ਼ਾਰਾ ਪੰਜਾਂ ਪਿਆਰਿਆਂ ਦੀ ਅਜ਼ਮਾਇਸ਼ ਵਲ ਜਾਪਦਾ ਹੈ।
4. ਅਸਿ - ਤਲਵਾਰ, ਕੇਤ - ਧੁਜਾ। ਅਸਿਕੇਤ = ਤਲਵਾਰ ਹੈ ਜਿਸ ਦੀ ਧੁਜਾ ਵਿਚ।

ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਖੰਡਾ, ਖੜਗ ਆਦਿ ਅਕਾਲ ਪੁਰਖ ਦੀ ਸਿਰਜਨਾਤਮਕ ਸੱਤਾ ਦੇ ਪ੍ਰਤੀਕ ਹਨ:

**ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰੁ ਉਪਾਇਆ।** *—ਚੰਡੀ ਵਾਰ ੨ : ੧*

ਇਉਂ ਜਾਪਦਾ ਹੈ, ਸਤਿਗੁਰਾਂ ਨੂੰ ਨਿਰਗੁਣ ਨਿਰੰਕਾਰ, ਜਦ ਕਰਤਾ ਪੁਰਖ ਦੇ ਸਰਗੁਣ ਸਰੂਪ ਵਿਚ ਦਿਸਦਾ ਹੈ, ਤਾਂ ਉਹ ਉਹਨਾਂ ਨੂੰ ਖੜਗਧਾਰੀ ਹੋ ਕੇ ਦਿਸਦਾ ਹੈ:

**ਨਿਰੰਕਾਰ ਨਿਤਯੰ ਨਿਰੂਪੰ ਨਿਰਬਾਣੰ।**
**ਕਲੰ ਕਾਰਣੇਯੰ ਨਮੋ ਖੜਗ ਪਾਣੰ।** *—ਬਚਿਤ੍ਰ ਨਾਟਕ ੧, ੩ : ੩*

ਉਹ 'ਸ਼ਸਤ੍ਰ ਪਾਣੇ' ਵੀ ਹੈ, 'ਅਸਤ੍ਰ ਮਾਣੇ' ਵੀ। ਇਉਂ ਖੜਗ ਅਥਵਾ ਤੇਗ਼ ਪੀਰੀ ਦਾ ਚਿੰਨ੍ਹ ਵੀ ਹੋ ਗਿਆ ਹੈ।

ਮੀਰੀ ਤੇ ਪੀਰੀ ਦੀਆਂ ਕਿਰਪਾਨਾਂ ਦਾ, ਐਪਰ, ਵੱਖੋ ਵਖਰਾ ਮਹੱਤਵ ਹੈ। ਹਰਿਗੋਬਿੰਦ ਪੁਰ ਦੀ ਲੜਾਈ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਕਿਰਪਾਨ ਟੁੱਟ ਗਈ। ਬਾਬਾ ਬੁਢਾ ਜੀ ਨੇ ਸੁਝਾਓ ਦਿੱਤਾ, "ਮਹਾਰਾਜ, ਦੂਸਰੀ (ਪੀਰੀ ਦੀ) ਕੱਢ ਲਓ।" ਸਤਿਗੁਰਾਂ ਅੱਗੋਂ ਸਿਰ ਹਿਲਾ ਦਿੱਤਾ। ਮੀਰੀ ਦੀ ਕਿਰਪਾਨ ਤਾਂ ਦੁਸ਼ਟਾਂ ਦਾ ਸੰਘਾਰ ਕਰਦੀ ਹੈ, ਪਰ, ਪੀਰੀ ਦੀ ਓਦੋਂ ਵੀ ਗਾਤ੍ਰੇ ਵਿਚ ਰਹਿੰਦੀ ਹੈ। ਮੀਰੀ ਦੀ ਖੜਗ ਵੀ ਉੱਧਾਰ ਹਿੱਤ ਨਿਕਲਦੀ ਹੈ, ਸੰਘਾਰ ਵੀ ਉੱਧਾਰ ਹਿੱਤ ਕਰਦੀ ਹੈ। ਪੀਰੀ ਦੀ ਖੜਗ ਨੈਤਿਕ ਨਿਯੰਤ੍ਰਣ ਦੀ ਖੜਗ ਹੈ। ਉਹ ਅੰਦਰ ਦੇ ਦੁਸ਼ਮਣ 'ਅਹੰਕਾਰ' ਦੇ ਸੰਘਾਰ ਦੀ ਸੰਕੇਤਕ ਹੈ।[1] ਖ਼ਾਲਸੇ ਦੀ ਤੇਗ਼ ਦਾ ਮੀਰੀ-ਪੀਰੀ ਦਾ ਦੂਹਰਾ ਬਿਰਦ ਹੈ। ਜਿਨ੍ਹਾਂ ਇਸ ਬਿਰਦ ਦੀ ਪਾਲਨਾ ਕੀਤੀ, ਉਹਨਾਂ ਸਾਹਸ ਦਾ ਧਰਮ ਜੀਵਿਆ, ਬੀਰਤਾ ਨਾਲ ਅਕਾਲ ਦੀ ਪੂਜਾ ਕੀਤੀ।

ਕੁਰਬਾਨੀ ਬੜੀ ਵੱਡੀ ਬੀਰਤਾ ਹੈ; ਪਰ ਜਦ ਜ਼ਿੰਦਗੀ ਮੌਤ ਨਾਲੋਂ ਵੀ ਵੱਧ ਭਿਆਨਕ ਹੋ ਜਾਵੇ ਤਦ ਆਤਮਾ ਵਿਚ ਫ਼ੌਲਾਦ ਉਗਾ ਕੇ ਜੀਊਣਾ, ਸਿਰ ਦੇਣ ਨਾਲੋਂ ਵਡੇਰੀ ਬਹਾਦਰੀ ਦੀ ਮੰਗ ਕਰਦਾ ਹੈ। ਜਦ ਜ਼ੁਲਮ ਦੀ ਤੇਗ਼ ਗਾਤ੍ਰੇ ਵਿਚੋਂ ਨਿਕਲ ਕੇ ਚਾਂਭਲੀ ਫਿਰਦੀ ਹੋਵੇ ਤਾਂ ਧਰਮ ਦੀ ਤੇਗ਼ ਹੀ ਗਾਤ੍ਰੇ ਵਿਚੋਂ ਨਿਕਲ ਕੇ ਜ਼ੁਲਮ ਦੀ ਤੇਗ਼ ਨੂੰ ਵਾਪਸ ਗਾਤ੍ਰੇ ਵਿਚ ਚਲੇ ਜਾਣ ਲਈ ਮਜਬੂਰ ਕਰ ਸਕਦੀ ਹੈ। ਧਰਮ ਦੀ ਤੇਗ਼ ਓਹੀ ਉਠਾ ਸਕਦਾ ਹੈ ਜੋ:

**ਮੁਖ ਤੇ ਹਰਿ, ਚਿਤ ਮੈ ਜੁੱਧ ਬਿਚਾਰੇ।** *—ਕ੍ਰਿਸ਼ਨਾਵਤਾਰ ੨੪੯੨.੧*

ਸਿਖ ਸ਼ਬਦਾਵਲੀ ਵਿਚ ਤੇਗ਼ ਨੂੰ ਕਿਰਪਾਨ (ਕਿਰਪਾ + ਆਨ) ਆਖਿਆ ਹੈ; ਇਹ ਜਾਂ ਕਿਰਪਾ ਵਿਚ ਉੱਠਦੀ ਹੈ ਜਾਂ ਆਨ ਦੀ ਰਾਖੀ ਲਈ। ਜਿਨ੍ਹਾਂ ਜਿਨ੍ਹਾਂ ਸੂਰਬੀਰਾਂ ਨੇ ਧਰਮ ਦੀ ਰਾਖੀ ਲਈ, ਦੀਨਾਂ ਦੀ ਪ੍ਰਤਿਪਾਲਨਾ ਖ਼ਾਤਰ, ਅਨਿਆਂ ਦੂਰ ਕਰਨ ਹਿਤ ਜਾਂ ਮਜ਼ਲੂਮਾਂ ਦੀ ਸਹਾਇਤਾ ਲਈ ਤੇਗ਼ ਵਾਹੀ ਉਹਨਾਂ ਨੂੰ ਅਸੀਂ ਨਿੱਤ ਅਰਦਾਸ ਵਿਚ ਸਿਮਰਦੇ ਹਾਂ। ਇਉਂ ਨਾ-ਕੇਵਲ ਅਸੀਂ ਆਪਣਾ ਈਮਾਨ ਹੀ ਤਾਜ਼ਾ ਕਰਦੇ ਹਾਂ, ਇਹਨਾਂ ਸੂਰਬੀਰਾਂ ਦੀ ਸਿਮਰਿਤੀ ਪਾਸੋਂ ਨਿਡਰਤਾ ਤੇ ਉਦਾਰਤਾ ਭਰੀ ਸੂਰਮਗਤੀ ਦੀ ਪ੍ਰੇਰਨਾ ਵੀ ਪ੍ਰਾਪਤ ਕਰਦੇ ਹਾਂ।

---

1. ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ।
*—ਸਿਰੀਰਾਗ ਵਾਰ ਮ: ੪, ਸਲੋਕ : ੩ (86/14)*

## ੨੩

# ਵੇਖ ਕੇ ਅਣਡਿੱਠ ਕੀਤਾ

ਇਕ ਬੜੀ ਪਿਆਰੀ ਲੋਕ-ਕਥਾ ਹੈ ਜੋ 'ਵੇਖ ਕੇ ਅਣਡਿੱਠ ਕਰਨ' ਦਾ ਬੜਾ ਸੁੰਦਰ ਦ੍ਰਿਸ਼ਟਾਂਤ ਪੇਸ਼ ਕਰਦੀ ਹੈ।

ਦੱਸਦੇ ਹਨ, ਇਕ ਰਾਜੇ ਦੀ ਰਾਣੀ ਬੜੇ ਚੰਚਲ ਸੁਭਾ ਵਾਲੀ ਸੀ। ਰਾਜੇ ਦੇ ਵਜ਼ੀਰ ਨਾਲ ਉਸ ਦੇ ਸੰਬੰਧ ਸਨ। ਇਕ ਵੇਰਾਂ ਰਾਜਾ ਸ਼ਿਕਾਰ ਤੇ ਗਿਆ ਹੋਇਆ ਸੀ, ਤੇ ਰਾਣੀ ਰਾਜ ਮਹਿਲ ਵਿਚ ਵਜ਼ੀਰ ਨਾਲ ਰੰਗ-ਰਲੀਆਂ ਮਨਾ ਰਹੀ ਸੀ। ਰਾਜੇ ਨੂੰ ਬਾਹਰ ਗਿਆ ਜਾਣ ਕੇ ਦੋਵੇਂ ਓਥੇ ਹੀ ਸੌਂ ਗਏ। ਪਰ, ਰਾਜਾ ਸਮੇ ਤੋਂ ਪਹਿਲਾਂ ਹੀ ਪਰਤ ਆਇਆ। ਮਹਿਲ ਵਿਚ ਪੁੱਜਾ ਤਾਂ ਉਹਨਾਂ ਦੋਨਾਂ ਨੂੰ ਆਪਣੀ ਸੇਜਾ ਤੇ ਸੁੱਤਾ ਵੇਖਿਆ। ਰਾਣੀ ਦੇ ਢਿਲਕੇ ਬਸਤਰ ਇਕ ਵਾਰਤਾ ਕਹਿ ਰਹੇ ਸਨ। ਰਾਜੇ ਨੇ ਆਪਣੀ ਚਾਦਰ ਲਾਹੀ, ਅਛੋਪਲੇ ਜਹੇ, ਉਹਨਾਂ ਦੋਨਾਂ ਉਪਰ ਪਾ ਦਿੱਤੀ, ਤੇ ਆਪ ਓਥੋਂ ਚਲਾ ਗਿਆ। ਤੜਕੇ, ਜਦ ਉਹ ਦੋਵੇਂ ਜਾਗੇ ਤਾਂ ਰਾਜੇ ਦੀ ਚਾਦਰ ਆਪਣੇ ਉਪਰ ਪਈ ਵੇਖ ਕੇ ਬੜਾ ਤ੍ਰਭਕੇ। ਪਰ, ਰਾਜੇ ਨੇ ਇਸ ਬਾਰੇ ਨ ਰਾਣੀ ਨੂੰ ਕੁਝ ਪੁਛਿਆ, ਨ ਵਜ਼ੀਰ ਨੂੰ ਕੁਝ ਕਿਹਾ। ਕਈ ਚਿਰ ਬੀਤ ਗਿਆ, ਪਰ ਰਾਜੇ ਨੇ ਉਨ੍ਹਾਂ ਨੂੰ ਇਸ ਬਾਰੇ ਕਦੇ ਭੋਰਾ ਜਿੰਨਾ ਵੀ ਨ ਜਣਾਇਆ। ਵਰ੍ਹਿਆਂ ਬਾਦ, ਇਕ ਦਿਨ, ਰਾਜਾ ਸਖ਼ਤ ਬੀਮਾਰ ਹੋ ਗਿਆ। ਵੈਦਾਂ ਹਕੀਮਾਂ ਨੇ ਜਵਾਬ ਦੇ ਦਿਤਾ। ਰਾਜੇ ਨੇ ਸਭ ਨੂੰ ਸਦਵਾ ਕੇ ਇਹ ਆਦੇਸ਼ ਦਿੱਤਾ ਕਿ ਉਸ ਤੋਂ ਮਗਰੋਂ ਰਾਜ ਪਾਟ ਦੀ ਮਾਲਕ ਉਸ ਦੀ ਰਾਣੀ ਹੋਵੇਗੀ। ਇਹ ਸੁਣਦਿਆਂ ਹੀ ਰਾਣੀ ਢਾਹਾਂ ਮਾਰ ਕੇ ਰੋ ਪਈ। ਰਾਜੇ ਨੇ ਢਾਰਸ ਦੇਂਦਿਆਂ ਆਖਿਆ, "ਰਾਣੀ, ਤੂੰ ਕਿਉਂ ਰੋਂਦੀ ਹੈ ? ਤੇਰੇ ਪਾਸ ਸਾਰਾ ਰਾਜ-ਅਧਿਕਾਰ ਹੋਵੇਗਾ, ਹੁਕਮ ਹਾਸਲ ਹੋਵੇਗਾ, ਨੌਕਰ ਚਾਕਰ ਹੋਣਗੇ; ਤੇਰੀ ਔਲਾਦ ਚੰਗੀ ਹੈ, ਤੈਨੂੰ ਕੋਈ ਘਾਟਾ ਨਹੀਂ ਹੋਵੇਗਾ, ਤੂੰ ਕਿਉਂ ਵੈਰਾਗ ਪਈ ਕਰਨੀ ਏਂ ?" ਰਾਣੀ ਹੋਰ ਵੀ ਭੁੱਬਾਂ ਮਾਰ ਕੇ ਰੋ ਪਈ ਤੇ ਬੋਲੀ, "ਰਾਜਨ! ਮੇਰੇ ਪਾਸ ਹੋਰ ਤਾਂ ਸਭ ਕੁਝ ਹੋਵੇਗਾ, ਪਰ, ਇਸ ਅਭਾਗਣ ਦੇ ਕਰਮਾਂ ਉੱਪਰ ਚਾਦਰ ਪਾਉਣ ਵਾਲਾ ਕੋਈ ਨਹੀਂ ਹੋਵੇਗਾ।"

ਪੜਦੇ ਕੱਜਣ ਦੀ ਇਹ ਬਿਰਤੀ, ਵੇਖ ਕੇ ਅਣਡਿੱਠ ਕਰਨ ਦੀ ਬਿਰਤੀ ਹੈ। ਹੋਰਨਾਂ ਦੇ ਔਗੁਣਾਂ ਨੂੰ ਨਜ਼ਰ-ਅੰਦਾਜ਼ ਕਰ ਸਕਣਾ ਵੱਡੇ ਆਤਮ-ਬਲ ਦੀ ਨਿਸ਼ਾਨੀ ਹੈ। ਇਹ ਮਨੁੱਖੀ ਆਤਮਾ ਦੀ ਇਕ ਅਤਿ ਕੋਮਲ ਪ੍ਰਾਪਤੀ ਹੈ, ਅਤਿ ਉਦਾਰ ਪਹੁੰਚ ਹੈ। ਵੇਖ ਕੇ ਅਣਡਿੱਠ ਕਰਨ ਵਾਲੇ ਦਾ ਹਿਰਦਾ ਬ੍ਰਹਿਮੰਡ ਜੇਡਾ ਮੋਕਲਾ ਹੁੰਦਾ ਹੈ, ਪਰ ਉਸ ਵਿਚ ਹੋਰਨਾਂ ਦੇ ਔਗੁਣ ਟਿਕਾਣ ਜੋਗੀ ਰਤਾ ਜਿੰਨੀ ਥਾਂ ਵੀ ਨਹੀਂ ਹੋਂਦੀ।

ਵੇਖ ਕੇ ਅਣਡਿੱਠ ਕਰਨਾ ਦੈਵੀ ਸੁਭਾ ਹੈ। ਇਹ ਤਾਂ ਵਾਹਿਗੁਰੂ ਦਾ ਆਪਣਾ ਬਿਰਦ ਹੈ। ਉਹ ਸਾਡੇ ਅਉਗੁਣ ਨਹੀਂ ਚਿਤਾਰਦਾ[1], ਦੋਖ ਨਹੀਂ ਦੇਖਦਾ, ਸਾਡਾ ਹਰ ਛਿਦ੍ਰ ਢਕਦਾ ਹੈ[2]। ਜੇਕਰ ਅਸੀਂ ਚਾਹੁੰਦੇ ਹਾਂ ਕਿ ਵਾਹਿਗੁਰੂ ਸਾਡੇ ਅਉਗੁਣ ਨ ਚਿਤਾਰੇ ਤਾਂ ਸਾਨੂੰ ਵੀ ਬਣ ਆਉਂਦਾ ਹੈ, ਅਸੀਂ ਵੀ ਹੋਰਨਾਂ ਦੇ ਅਉਗੁਣ ਨ ਚਿਤਾਰੀਏ। ਪੜਦੇ ਓਹੋ ਕੱਜ ਸਕਦਾ ਹੈ ਜੋ ਪਿਆਰ ਕਰਦਾ ਹੋਵੇ। ਵੇਖ ਕੇ ਅਣਡਿੱਠ ਓਹੋ ਕਰ ਸਕਦਾ ਹੈ ਜੋ ਬ੍ਰਹਮ-ਨਿਸ਼ਠ ਹੋਵੇ।

ਅਧਿਆਤਮ-ਮਾਰਗ ਦੇ ਪਾਂਧੀ ਹੋਰਨਾਂ ਦੇ ਗੁਣ ਵੇਖਦੇ ਹਨ; ਅਉਗੁਣ ਕੇਵਲ ਆਪਣੇ ਨਿਹਾਰਦੇ ਹਨ। ਸਿੱਖੀ ਵਿਚ ਤਾਂ ਕੇਵਲ ਗੁਣਾਂ ਦੀ ਸਾਂਝ ਦਾ ਆਦੇਸ਼ ਹੈ[3]। ਪਰਾਏ ਅਉਗੁਣ ਵੇਖ ਕੇ ਤਾਂ ਕੇਵਲ ਕੋਈ ਨਿੰਦਕ ਹੀ ਖ਼ੁਸ਼ ਹੋਂਦਾ ਹੈ, ਕਿਉਂਕਿ ਬੁਰਾ ਚਿਤਵਣਾ ਉਸ ਦਾ ਸ਼ੇਵਾ ਹੈ।[4] ਨਿੰਦਾ ਦੀ, ਐਪਰ, ਸਿੱਖੀ ਵਿਚ ਸਖ਼ਤ ਵਰਜਨਾ ਹੈ:

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ।**
**ਮੁਹ ਕਾਲੇ ਤਿਨ ਨਿੰਦਕਾਂ ਨਰਕੇ ਘੋਰਿ ਪਵੰਨਿ।** —*ਸੂਹੀ ਮ: ੩ (755/7)*

ਸਿੱਖੀ ਵਿਚ ਕ੍ਰੋਧ ਤੇ ਬਦਲੇ ਦੀ ਭਾਵਨਾ ਦੀ ਵੀ ਕੋਈ ਗੁੰਜਾਇਸ਼ ਨਹੀਂ। ਇਥੇ ਤਾਂ ਖਿਮਾ ਦਾ ਹੀ ਆਦੇਸ਼ ਹੈ:

**ਖਿਮਾ ਗਹਹੁ ਸਤਿਗੁਰ ਸਰਣਾਈ।** —*ਮਾਰੂ ਮ: ੧ (1030/11)*

ਖਿਮਾ ਪਿਆਰ ਦਾ ਉੱਚਤਮ ਪ੍ਰਗਟਾਵਾ ਹੈ। ਇਸ ਦੀ ਬਰਕਤ ਨਾਲ ਹੀ ਟੁੱਟੀ ਗੰਢੀ ਜਾਂਦੀ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਇਕ ਵੇਰਾਂ ਸਿੱਖਾਂ ਨੂੰ ਉਪਦੇਸ਼ ਕਰ ਰਹੇ ਸਨ, ਜਦ ਗੱਲ ਖਿਮਾ ਦੀ ਚਲ ਪਈ। ਤਦ ਸਤਿਗੁਰਾਂ ਆਖਿਆ:

**ਕਰਨੀ ਛਿਮਾ ਮਹਾ ਤਪ ਜਾਨ। ਛਿਮਾ ਕਰਨ ਹੀ ਦੈਬੋ ਦਾਨ।**
**ਛਿਮਾ ਸਕਲ ਤੀਰਥ ਇਸਨਾਨ। ਛਿਮਾ ਕਰਤ ਨਰ ਕੀ ਕਲਿਆਨ।**
**ਛਿਮਾ ਸਮਾਨ ਆਨ ਗੁਨ ਨਾਹੀ। ਯਾ ਤੇ ਛਿਮਾ ਧਰਹੁ ਮਨ ਮਾਹੀ।**
—*ਗੁਰ ਪ੍ਰਤਾਪ ਸੂਰਜ, ਰਾਸ ੧੧, ਅੰਸੂ ੧੭*

ਖਿਮਾ ਵੱਡਾ ਤੱਪ ਹੈ। ਜਿਥੇ ਖਿਮਾ ਵਰਤੇ ਉਥੇ ਵਾਹਿਗੁਰੂ ਆਪ ਵਰਤਦਾ ਹੈ।[5] ਕਈ ਵਾਰ ਸ਼ੰਕਾ ਉਠਾਇਆ ਜਾਂਦਾ ਹੈ ਕਿ ਖਿਮਾ ਕਰਨਾ ਨਿਆਂ ਦੇ ਵਿਰੁੱਧ ਹੈ। ਖਿਮਾ ਕਰਨਾ ਅਨਿਆਂ

---

1. ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ। —*ਮਾਰੂ ਵਾਰ ਮ: ੫ (1101/19)*
2. ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ। ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ। —*ਗਉੜੀ ਮ: ੫ (270/4)*
3. ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ। —*ਸੂਹੀ ਮ: ੧ (766/1)*
4. ਜਉ ਦੇਖੈ ਛਿਦ੍ਰ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ।
   ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ। —*ਬਿਲਾਵਲੁ ਮ: ੫ (823/7)*
5. ਜਹਾ ਗਿਆਨੁ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ।
   ਜਹਾ ਲੋਭੁ ਤਹ ਕਾਲੁ ਹੈ, ਜਹਾ ਖਿਮਾ ਤਹ ਆਪਿ। —*ਸਲੋਕ ਕਬੀਰ (1372/15)*

ਨਹੀਂ ਹੁੰਦਾ। ਇਸ ਨਾਲ ਤਾਂ ਦੈਵੀ ਨਿਆਂ ਦੀ ਅਮਲਦਾਰੀ ਕਬੂਲੀ ਜਾਂਦੀ ਹੈ। ਖਿਮਾ ਕਰਨਾ, ਸੰਪੂਰਨ ਅਵਸਥਾ ਨੂੰ ਵਾਹਿਗੁਰੂ ਦੇ ਸੱਚ-ਨਿਆਂ ਦੇ ਸਪੁਰਦ ਕਰਨਾ ਹੈ।

ਦਰ-ਅਸਲ ਨਿਆਂ ਸਭ ਤੋਂ ਹੇਠਲੀ ਅਵਸਥਾ ਹੈ, ਜੋ ਦੋਸ਼ੀ ਨੂੰ ਦੰਡ ਦੇ ਕੇ ਹੀ ਸੰਤੁਸ਼ਟ ਹੁੰਦੀ ਹੈ। ਇਸ ਤੋਂ ਉਪਰਲੀ ਅਵਸਥਾ ਕਰੁਣ-ਨਿਆਂ ਦੀ ਹੈ, ਜੋ ਦੰਡ ਦੇਂਦਿਆਂ ਤਰਸ ਖਾਂਦਾ ਹੈ। ਇਸ ਤੋਂ ਉਪਰ ਖਿਮਾ ਹੈ, ਤੇ ਖਿਮਾ ਤੋਂ ਉਪਰ ਖਿਮਾ ਦੇ ਨਾਲ ਚਿਤ-ਨ-ਰੱਖਣ ਦੀ ਅਵਸਥਾ ਹੈ—ਜਿਵੇਂ ਮਾਂ ਨ-ਕੇਵਲ ਆਪਣੇ ਬੱਚਿਆਂ ਦੇ ਦੋਸ਼ ਮਾਫ਼ ਹੀ ਕਰ ਦੇਂਦੀ ਹੈ, ਉਹਨਾਂ ਨੂੰ ਚਿਤ ਵਿਚ ਵੀ ਨਹੀਂ ਰਖਦੀ।[1] ਇਸ ਤੋਂ ਵੀ ਉੱਚੀ ਅਵਸਥਾ ਵੇਖ ਕੇ ਅਣਡਿੱਠ ਕਰਨ ਦੀ ਹੈ। ਇਸ ਤੋਂ ਹੇਠਲੀਆਂ ਸਭ ਅਵਸਥਾਵਾਂ ਹਲਤ-ਮੁਖੀ ਸਨ। ਏਹੋ ਇਕ ਪਲਤ-ਮੁਖੀ ਅਵਸਥਾ ਹੈ, ਜਿਸ ਵਿਚ ਕਿਸੇ ਨੂੰ ਬੁਰਾ ਭਲਾ ਕਿਹਾ ਵੀ ਨਹੀਂ ਜਾਂਦਾ, ਚਿਤਵਿਆ ਵੀ ਨਹੀਂ ਜਾਂਦਾ। ਜਦ ਸਭੇ ਜੀ ਵਾਹਿਗੁਰੂ ਦੇ ਆਪਣੇ ਜੀ ਹਨ, ਤਾਂ ਬੁਰਾ ਭਲਾ ਕਿਸ ਨੂੰ ਕਿਹਾ ਜਾ ਸਕਦਾ ਹੈ ?[2]

ਵੇਖ ਕੇ ਅਣਡਿੱਠ ਕਰਨ ਦਾ ਆਦਰਸ਼ ਸਤਿਗੁਰਾਂ ਆਪਣੀ ਜ਼ਿੰਦਗੀ ਵਿਚ ਕਮਾ ਕੇ ਵਿਖਾਇਆ। ਗੁਰੂ ਅਮਰਦਾਸ ਜੀ ਨੂੰ ਭਰੀ ਸੰਗਤ ਵਿਚ ਦਾਤੂ ਜੀ ਨੇ ਲੱਤ ਮਾਰੀ ਤਾਂ ਆਪ ਉਹਨਾਂ ਦੇ ਚਰਨ ਇਹ ਕਹਿੰਦਿਆਂ ਘੁੱਟਣ ਲਗ ਪਏ, "ਮੇਰੀਆਂ ਬੁਢੀਆਂ, ਕਰੜੀਆਂ ਹੱਡੀਆਂ ਕਾਰਨ ਆਪ ਦੇ ਚਰਨਾਂ ਨੂੰ ਸੱਟ ਲਗੀ ਹੋਵੇਗੀ।" ਗੁਰੂ ਅਰਜਨ ਸਾਹਿਬ ਦੇ ਭ੍ਰਾਤਾ ਪ੍ਰਿਥੀ ਚੰਦ ਨੇ ਹਮੇਸ਼ਾ ਉਹਨਾਂ ਨਾਲ ਭੈੜਾ ਸਲੂਕ ਕੀਤਾ। ਦਸਤਾਰ-ਬੰਦੀ ਵੇਲੇ ਸਭ ਦੇ ਸਾਹਮਣੇ ਥੱਪੜ ਮਾਰ ਕੇ ਉਹਨਾਂ ਦੀ ਪੱਗ ਵੀ ਲਾਹ ਦਿੱਤੀ। ਉਹਨਾਂ ਦੇ ਬੱਚੇ ਸ੍ਰੀ ਹਰਿਗੋਬਿੰਦ ਜੀ ਨੂੰ ਮਰਵਾਉਣ ਦੇ ਜਤਨ ਵੀ ਕੀਤੇ। ਪਰ ਜਦ ਉਹ ਆਪ ਬੀਮਾਰ ਪੈ ਗਏ ਤਾਂ ਗੁਰੂ ਅਰਜਨ ਦੇਵ ਜੀ ਨੇ ਜੁੜੀ ਸੰਗਤ ਵਿਚ ਉਨ੍ਹਾਂ ਦੀ ਸਿਹਤਯਾਬੀ ਲਈ ਅਰਦਾਸ ਕੀਤੀ। ਫਿਰ ਉਹਨਾਂ ਦੇ ਸਿਹਤਯਾਬ ਹੋਣ ਪੁਰ ਸ਼ੁਕਰਾਨੇ ਦਾ ਸ਼ਬਦ ਵੀ ਉਚਾਰਿਆ, ਜੋ ਆਪ ਦੀ ਬਾਣੀ ਵਿਚ ਦਰਜ ਹੈ।[3] ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਪਰਵਾਰ ਔਰੰਗਜ਼ੇਬ ਦੇ ਜ਼ੁਲਮ ਦਾ ਸ਼ਿਕਾਰ ਹੋ ਗਿਆ। ਪਰ ਸਤਿਗੁਰਾਂ ਦਾ 'ਜ਼ਫ਼ਰਨਾਮਾ' ਪੜ੍ਹ ਕੇ ਜਦ ਉਸ ਅੰਦਰ ਪਸ਼ਚਾਤਾਪ[4] ਜਾਗਿਆ ਤੇ ਸਤਿਗੁਰਾਂ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਤਾਂ ਗੁਰੂ ਜੀ ਨੇ ਸਭ ਕੁਝ ਅਣਡਿੱਠ ਕਰ, ਉਸ ਨੂੰ ਮਿਲਣ, ਦੱਖਣ ਜਾਣ ਦਾ ਪ੍ਰੋਗਰਾਮ ਬਣਾ ਲਿਆ।

ਅਸੀਂ ਅਕਾਲ ਪੁਰਖ ਦੀ ਅਣਡਿੱਠ ਕਰਨੀ ਦੀ ਛਤਰ-ਛਾਇਆ ਹੇਠ ਜੀਊਂਦੇ

---

1. ਸੁਤੁ ਅਪਰਾਧ ਕਰਤ ਹੈ ਜੇਤੇ। ਜਨਨੀ ਚੀਤਿ ਨ ਰਾਖਸਿ ਤੇਤੇ। —*ਆਸਾ ਕਬੀਰ (478/14)*
2. ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮਾਰੇ। —*ਆਸਾ ਮ: ੫ (383/8)*
3. ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ।
   ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ। —*ਬਿਲਾਵਲੁ ਮ: ੫ (819/10)*
4. ਆਪਣੇ ਪੁੱਤਰ ਕਾਮਬਖ਼ਸ਼ ਨੂੰ ਔਰੰਗਜ਼ੇਬ ਨੇ ਇਕ ਮੁਰਾਸਲਾ ਲਿਖਿਆ, ਜਿਸ ਵਿਚ ਹੇਠ ਲਿਖੀ ਇਬਾਰਤ ਉਸਦੀ ਮਾਨਸਿਕ ਦਸ਼ਾ ਨੂੰ ਪ੍ਰਤਿਬਿੰਬਿਤ ਕਰਦੀ ਹੈ:
   "ਤਨਹਾ ਆਇਆ ਥਾ, ਅਬ ਐਮਾਲ ਕਾਫ਼ਲੇ ਕੇ ਸਾਥ ਜਾ ਰਹਾ ਹੂੰ। ਮੁਝੇ ਅਪਨਾ ਪਤਾ ਨਹੀਂ। ਗੁਨਾਹ ਬਹੁਤ ਕੀਏ ਹੈਂ। ਮਾਲੂਮ ਨਹੀਂ, ਕਿਸ ਸਜ਼ਾ ਮੇਂ ਗ੍ਰਿਫ਼ਤਾਰ ਹੂੰਗਾ।" ਇਹੋ ਵਾਕ ਉਸ ਦੀ ਮੌਤ ਪਿਛੋਂ ਔਰੰਗਾਬਾਦ ਵਿਚ ਉਸ ਦੀ ਕਬਰ ਤੇ ਲਿਖੇ ਗਏ।

ਹਾਂ। ਅਸੀਂ ਖਿਨ ਖਿਨ ਭੁਲਦੇ ਹਾਂ, ਉਹ ਅਗਾਊਂ ਆਪਣੀ ਬਖ਼ਸ਼ਿੰਦਗੀ ਵਰਤਾਈ ਰਖਦਾ ਹੈ। ਅਸੀਂ ਉਸ ਤੋਂ ਟੁੱਟ ਟੁੱਟ ਜਾਂਦੇ ਹਾਂ, ਉਹ ਹਰ ਵਾਰ ਟੁੱਟੀ ਗੰਢ ਲੈਂਦਾ ਹੈ।[1] ਸਤਿਗੁਰੂ ਵੀ ਵੇਖ ਕੇ ਅਣਡਿੱਠ ਕਰਦਾ ਤੇ ਟੁੱਟੀ ਗੰਢਦਾ ਹੈ। ਸਿੱਖਾਂ ਲਈ ਵੀ ਇਸੇ ਦੈਵੀ ਗੁਣ ਦਾ ਅਭਿਆਸ ਬਣ ਆਉਂਦਾ ਹੈ। ਜਿਨ੍ਹਾਂ ਉੱਚੀਆਂ ਆਤਮਾਵਾਂ ਨੇ ਇਸ ਪੱਧਰ ਤੇ ਜੀਵਿਆ ਤੇ ਵੇਖ ਕੇ ਅਣਡਿੱਠ ਕੀਤਾ, ਉਹਨਾਂ ਪਿਆਰ ਨਾਲ ਭਿੱਜੀਆਂ, ਵਿਸ਼ਵਾਸ ਨਾਲ ਛੁਲਕਦੀਆਂ ਆਤਮਾਵਾਂ ਦੀ ਪਿਆਰ-ਤਪੱਸਿਆ ਨੂੰ ਅਰਦਾਸ ਵਿਚ ਅਭਿਨੰਦਨ ਦਿੱਤਾ ਜਾਂਦਾ ਹੈ।

---

1. ਟੂਟੀ ਗਾਢਨਹਾਰ ਗੋੁਪਾਲ। —*ਗਉੜੀ ਮ: ੫ (282/10)*

## ੨੪

# *ਧਰਮ ਹੇਤ ਸੀਸ ਦਿਤੇ*

ਧਰਮ ਹੇਤ ਸੀਸ ਦੇਣ ਨੂੰ ਧਾਰਮਕ ਇਸਤਲਾਹ ਵਿਚ 'ਸ਼ਹਾਦਤ' ਆਖਿਆ ਜਾਂਦਾ ਹੈ। 'ਸ਼ਹਾਦਤ' ਦਾ ਅਰਥ ਹੁੰਦਾ ਹੈ ਗਵਾਹੀ, ਸ਼ਾਹਦੀ। ਪ੍ਰਸ਼ਨ ਪੈਦਾ ਹੁੰਦਾ ਹੈ, ਸ਼ਹਾਦਤ ਕਿਸ ਗੱਲ ਦੀ ਗਵਾਹੀ ਦੇਂਦੀ ਹੈ ? ਸ਼ਹੀਦ ਦੀ ਮੌਤ ਪਹਿਲਾਂ ਤਾਂ ਉਸ ਦੇ ਵਿਸ਼ਵਾਸ ਦੀ ਸਾਖੀ ਭਰਦੀ ਹੈ, ਜਿਸ ਆਸਰੇ ਉਸ ਨੇ ਆਪਣੀ ਹੋਂਦ ਨੂੰ ਆਪਣੇ ਇਰਾਦੇ ਨਾਲ ਅਕਾਲ ਪੁਰਖ ਦੀ ਰਹਿਮਤ ਦੇ ਹਵਾਲੇ ਕਰ ਦਿੱਤਾ। ਕੇਵਲ ਵਿਸ਼ਵਾਸ ਦੀ ਗਵਾਹੀ ਹੀ ਨਹੀਂ ਪੈਂਦੀ, ਉਸ ਇਸ਼ਟ ਦੇਵ ਦੀ ਮਹਾਨਤਾ ਦੀ ਗਵਾਹੀ ਵੀ ਮਿਲਦੀ ਹੈ ਜਿਸ ਤੋਂ ਜਿੰਦੜੀ ਘੋਲ ਘੁਮਾਈ ਗਈ ਤੇ ਜਿਸ ਨੇ ਇਸ ਕੁਰਬਾਨੀ ਨੂੰ ਪਰਵਾਨ ਕਰ ਕੇ ਇਸ ਜ਼ਿੰਦਗੀ ਨੂੰ ਪਾਵਨਤਾ ਦਾ ਅੰਤ ਬਖ਼ਸ਼ਿਆ। ਇਉਂ ਸ਼ਹੀਦ ਰੱਬ ਤੇ ਉਗਾਹੀ ਦੇਣ ਵਾਲਾ ਹੁੰਦਾ ਹੈ। ਸ਼ਹਾਦਤ ਨਾਲ ਜ਼ਿੰਦਗੀ ਲੇਖੇ ਲਾਈ ਜਾਂਦੀ ਹੈ ਤੇ ਮੌਤ ਦਾ ਹੱਜ ਪ੍ਰਾਪਤ ਹੁੰਦਾ ਹੈ। ਸ਼ਹਾਦਤ ਉਸ ਸਿਦਕ ਦੀ ਸ਼ਾਹਦੀ ਵੀ ਭਰਦੀ ਹੈ ਜੋ ਹਰ ਤ੍ਰਾਸ, ਹਰ ਧਮਕੀ, ਹਰ ਲਾਲਚ ਤੋਂ ਉਪਰ ਰਹਿੰਦਾ ਹੈ, ਜੋ ਸੀਸ ਦੇ ਦੇਂਦਾ ਹੈ, ਸਿਰੜ ਨਹੀਂ ਦੇਂਦਾ; ਜੋ ਨ ਮੌਤ ਦੇ ਭੈ ਤੋਂ ਧਰਮ ਛਡਦਾ ਹੈ ਨ ਧਰਮ ਨੂੰ ਜਨੂੰਨ ਦਾ ਰੋਗਾਤਮਕ ਰੂਪ ਧਾਰਨ ਕਰਨ ਦੇਂਦਾ ਹੈ। ਸਗੋਂ ਆਪਣੀ ਜਾਨ ਹੂਲ ਕੇ ਇਸ ਸਿਦਕ ਦੇ ਨਰੋਏਪਣ ਦੀ ਸ਼ਾਹਦੀ ਭਰਦਾ ਹੈ। ਸ਼ਹਾਦਤ ਧਰਮ ਦੇ ਉਸ ਸੱਚ ਦੀ ਸਾਖੀ ਭਰਦੀ ਹੈ ਜਿਸ ਖ਼ਾਤਰ ਜਾਨ ਹੂਲੀ ਗਈ। ਬਾਰ ਬਾਰ, ਲਗਾਤਾਰ, ਸ਼ਹਾਦਤਾਂ ਦਾ ਹੋਏ ਤੁਰੇ ਜਾਣਾ ਇਸ ਗੱਲ ਦਾ ਪ੍ਰਮਾਣ ਹੁੰਦਾ ਹੈ ਕਿ ਇਸ ਧਰਮ ਦੇ ਅਨੁਯਾਈ ਅਜੇ ਤਕ ਇਸ ਸੱਚ ਤੇ ਪ੍ਰਪੱਕ ਹਨ।

ਸ਼ਹੀਦੀ ਧਰਮ ਦੀ ਸਭ ਤੋਂ ਉੱਚੀ ਕਰਾਮਾਤ ਹੈ। ਇਹ ਨਾਟਕ ਚੇਟਕ ਵਾਲੀ ਕਰਾਮਾਤ ਨਹੀਂ ਹੁੰਦੀ, ਸੱਚ ਮੁੱਚ ਦੀ ਕਰਾਮਾਤ ਹੁੰਦੀ ਹੈ। ਨਾਟਕ ਚੇਟਕ ਵਾਲੀਆਂ ਕਰਾਮਾਤਾਂ ਤਾਂ ਜਾਦੂਗਰ ਵੀ ਕਰ ਲੈਂਦੇ ਹਨ, ਬਾਜ਼ੀਗਰ ਵੀ ਤੇ ਟਿੱਲੇ ਦੇ ਸਾਧ ਵੀ। ਪਰ ਜ਼ਿੰਦਗੀ ਕੋਈ ਆਸ਼ਕ-ਸਾਦਕ ਹੀ ਲਾ ਸਕਦਾ ਹੈ। ਜਾਨ ਵਾਰ ਸਕਣਾ ਹੀ ਸੱਚ-ਕਰਾਮਾਤ ਹੈ, ਜੋ ਸਾਹਿਬ ਤੁੱਠੇ ਤਾਂ ਪ੍ਰਾਪਤ ਹੁੰਦੀ ਹੈ।[1] ਧਰਮ ਇਸੇ ਕਰਾਮਾਤ ਆਸਰੇ ਖਲੋਂਦਾ ਹੈ।

ਗੁਰੂ ਤੇਗ ਬਹਾਦਰ ਜੀ ਨੂੰ ਔਰੰਗਜ਼ੇਬ ਦੀ ਸਰਕਾਰ ਨੇ ਤਿੰਨ ਗੱਲਾਂ 'ਚੋਂ ਚੋਣ ਕਰਨ ਲਈ ਆਖਿਆ : ੧. ਜਾਂ ਧਰਮ ਛੋੜ ਕੇ ਮੁਸਲਮਾਨ ਹੋ ਜਾਓ, ੨. ਜਾਂ ਕਰਾਮਾਤ ਵਿਖਾਓ, ੩. ਜਾਂ ਫਿਰ ਮਰਨ ਕਬੂਲ ਕਰੋ। ਮਹਾਰਾਜ ਨੇ ਸ਼ਹੀਦੀ ਦਾ ਜਾਮ ਪੀਣਾ ਕਬੂਲ ਕੀਤਾ।

---

1. ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ।  *—ਆਸਾ ਦੀ ਵਾਰ ਮ: ੧, ਸਲੋਕ ਮ: ੨ (475/1)*

ਇਕ ਰਵਾਇਤ ਇਹ ਵੀ ਹੈ ਕਿ ਉਨ੍ਹਾਂ ਆਖਿਆ, "ਜੱਲਾਦ ਨੂੰ ਕਹੋ, ਮੇਰੀ ਗਰਦਨ ਤੇ ਤਲਵਾਰ ਚਲਾਵੇ, ਕਰਾਮਾਤ ਦੇਖੋਗੇ ਕਿ ਮੈਂ, ਮਰਾਂਗਾ ਨਹੀਂ।[1]" ਤਲਵਾਰ ਚਲੀ ਵੀ, ਪੰਜ-ਭੂਤਕ ਸਰੀਰ ਦਾ ਸਿਰ ਤਨ ਨਾਲੋਂ ਜੁਦਾ ਵੀ ਹੋਇਆ, ਪਰ,

**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ?** *—ਸਵਯੇ ੫, ਹਰਿਬੰਸ (1409/15)*

ਗੁਰੂ ਤੇਗ਼ ਬਹਾਦਰ ਅੱਜ ਵੀ ਜੀਊਂਦੇ ਹਨ, ਅੱਜ ਵੀ ਸਾਡੇ ਪਾਸ ਹਨ। ਅੱਜ ਵੀ ਉਹਨਾਂ ਦੀ ਸ਼ਹਾਦਤ ਸਦਕਾ ਲੋਕ ਆਪਣਾ ਧਰਮ ਜੀਊਂਦੇ ਹਨ। ਅਕ੍ਰਿਤਘਣ ਉਹਨਾਂ ਦਾ ਇਹ ਇਹਸਾਨ ਭਲੇ ਹੀ ਭੁਲਾ ਦੇਣ, ਸਿਦਕਵਾਨ ਅੱਜ ਵੀ ਉਹਨਾਂ ਦੇ ਪੂਰਨਿਆਂ ਤੇ ਤੁਰਦਿਆਂ ਧਰਮ ਤੋਂ ਜਾਨਾਂ ਵਾਰ ਜਾਂਦੇ ਹਨ।

ਅਰਦਾਸ ਅੰਦਰ, ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਨੂੰ ਤੇ ਹਿੰਦ ਦੀ ਚਾਦਰ ਗੁਰੂ ਤੇਗ਼ ਬਹਾਦਰ ਜੀ ਨੂੰ ਤਾਂ ਅਸੀਂ ਭਗਉਤੀ ਦੀ ਵਾਰ ਵਾਲੀ ਪਉੜੀ ਵਿਚ ਹੀ ਸਿਮਰ ਲੈਂਦੇ ਹਾਂ। ਅਗਲੇ ਬੰਦ ਵਿਚ ਉਚੇਚੇ ਤੌਰ ਤੇ ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ, ਬੰਦ ਬੰਦ ਕਟਾਉਣ ਵਾਲਿਆਂ, ਚਰਖੜੀਆਂ ਤੇ ਚੜ੍ਹਨ ਵਾਲਿਆਂ, ਖੋਪਰੀਆਂ ਉਤਰਵਾਉਣ ਵਾਲਿਆਂ, ਆਰਿਆਂ ਨਾਲ ਤਨ ਚਿਰਵਾਉਣ ਵਾਲਿਆਂ, ਤਰ੍ਹਾਂ ਤਰ੍ਹਾਂ ਦੇ ਅਸਹਿ ਤੇ ਅਕਹਿ ਕਸ਼ਟ ਝਲਣ ਵਾਲਿਆਂ ਸਭਨਾਂ ਨੂੰ ਯਾਦ ਕਰਦੇ ਹਾਂ, ਜਿਨ੍ਹਾਂ ਮੁਖੋਂ 'ਸੀ' ਨਹੀਂ ਉਚਾਰੀ ਤੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਉਹਨਾਂ ਮਾਵਾਂ ਨੂੰ ਯਾਦ ਕਰਦੇ ਹਾਂ ਜਿਨ੍ਹਾਂ ਆਪਣੇ ਬੱਚਿਆਂ ਦੇ ਟੋਟੇ ਕਰਵਾ ਕੇ ਆਪਣੇ ਗਲਾਂ ਵਿਚ ਇਹਨਾਂ ਟੋਟਿਆਂ ਦੇ ਹਾਰ ਪੁਆਏ, ਖੰਨੇ ਖੰਨੇ ਤੇ ਗੁਜ਼ਰਾਨ ਕਰ, ਹਰ ਰੋਜ਼ ਸਵਾ ਸਵਾ ਮਣ ਪੀਸਣ ਪੀਸਿਆ। ਅਸੀਂ ਉਹਨਾਂ ਸ਼ਹੀਦਾਂ ਦੀ ਯਾਦ ਵੀ ਤਾਜ਼ਾ ਕਰਦੇ ਹਾਂ ਜਿਨ੍ਹਾਂ ਗੁਰਦੁਆਰਿਆਂ ਦੀ ਪਵਿਤ੍ਰਤਾ ਮੁੜ ਸਥਾਪਿਤ ਕਰਨ ਹਿਤ ਆਪਣੀਆਂ ਜਾਨਾਂ ਹੂਲੀਆਂ, ਜੰਡਾਂ ਨਾਲ ਬੰਨ੍ਹ ਕੇ ਸਾੜੇ ਗਏ, ਬੰਦੂਕਾਂ ਨਾਲ ਉਡਾਏ ਗਏ, ਰੇਲ ਗੱਡੀਆਂ ਹੇਠ ਦਿੱਤੇ ਗਏ। ਉਹਨਾਂ ਸਭ ਸ਼ਹੀਦਾਂ ਨੂੰ ਵੀ ਸ਼ਰਧਾਂਜਲੀ ਭੇਟ ਕਰਦੇ ਹਾਂ, ਜਿਨ੍ਹਾਂ ਵਰਤਮਾਨ ਘਲੂਘਾਰਿਆਂ ਵਿਚ ਵੀ ਜਾਨਾਂ ਦੇ ਦਿੱਤੀਆਂ, ਪਰ ਧਰਮ ਨਹੀਂ ਹਾਰਿਆ।

ਅਰਦਾਸ ਵਿਚ ਇਹਨਾਂ ਸ਼ਹੀਦਾਂ ਦਾ ਜ਼ਿਕਰ ਸੀਨਾ-ਬ-ਸੀਨਾ ਚਲੀ ਆਉਂਦੀ ਇਕ ਇਤਿਹਾਸਕ ਯਾਦ ਹੀ ਨਹੀਂ, ਕੁਰਬਾਨੀ ਲਈ ਸਦੀਵਕਾਲੀ ਪ੍ਰੇਰਨਾ ਵੀ ਹੈ।

ਖ਼ਾਫ਼ੀ ਖ਼ਾਨ, ***ਮੁੰਤਖ਼ਿਬ ਲੁਬਾਬ*** ਵਿਚ ਇਕ ਬ੍ਰਿਤਾਂਤ ਲਿਖਦਾ ਹੈ, ਜਿਸ ਤੋਂ ਕੁਰਬਾਨੀ ਦੀ ਇਸ ਸਪਿਰਿਟ ਦਾ ਅੰਦਾਜ਼ਾ ਲਗਦਾ ਹੈ। ਕਹਿੰਦੇ ਹਨ, ਜਦ ਬੰਦਾ ਬਹਾਦੁਰ ਤੇ ਉਸ ਦੇ ਸਾਥੀ ਫੜੇ ਗਏ ਤਾਂ ਉਹਨਾਂ ਸਭਨਾਂ ਨੂੰ ਮੌਤ ਦੀ ਸਜ਼ਾ ਸੁਣਾ ਦਿੱਤੀ ਗਈ। ਬੰਦੇ ਦੇ ਸਾਥੀਆਂ ਵਿਚ ਨੌਂ ਦਸ ਸਾਲ ਦਾ ਇਕ ਲੜਕਾ ਵੀ ਸੀ। ਉਸ ਦੀ ਮਾਂ ਨੂੰ ਪਤਾ ਲਗਾ ਤਾਂ ਉਹ ਦੌੜੀ ਦੌੜੀ ਉਥੇ ਆਈ ਤੇ ਰਤਨਚੰਦ ਵਜ਼ੀਰ ਦੇ ਦੀਵਾਨ ਰਾਹੀਂ ਫ਼ਰੁੱਖ਼ਸਈਅਰ ਤੇ ਸੱਯਦ ਅਬਦੁੱਲਾ ਖ਼ਾਨ ਤਕ ਰਸਾਈ ਹਾਸਲ ਕਰ ਲਈ। ਉਨ੍ਹਾਂ ਨੂੰ ਉਸ ਨੇ ਕਿਹਾ, "ਮੇਰਾ ਬੇਟਾ ਅਸਲ ਵਿਚ ਸਿਖ ਨਹੀਂ, ਇਹਨਾਂ ਸਿੰਘਾਂ ਉਸ ਨੂੰ ਜ਼ਬਰਦਸਤੀ ਨਾਲ ਰਲਾ ਲਿਆ ਹੈ।" ਦੀਵਾਨ ਦੀ ਸਫ਼ਾਰਸ਼ ਤੇ ਉਸ ਲੜਕੇ ਦੀ ਰਿਹਾਈ ਦਾ ਹੁਕਮ ਜਾਰੀ ਕਰ ਦਿੱਤਾ ਗਿਆ। ਜਦ ਉਸ ਨੂੰ ਰਿਹਾ ਕਰਨ ਲੱਗੇ ਤਾਂ ਉਸ ਨੇ ਪੁੱਛਿਆ, "ਮੈਨੂੰ ਕਿਉਂ

---

1. ਕਰਾਮਾਤ ਹਮ ਐਸ ਦਿਖਾਹੀਂ। ਹਮਰਾ ਸਿਰ ਤੂੰ ਪਾਵੈਂ ਨਾਹੀਂ।
ਹਮਰੇ ਸਿਰ ਕੋ ਤੇਗ ਲਗੱਯੈ। ਕਟੇ ਨਸੋ ਕਰਾਮਾਤ ਦਿਖੱਯੈ। *—ਪ੍ਰਾਚੀਨ ਪੰਥ ਪ੍ਰਕਾਸ਼*

ਛੋੜ ਰਹੇ ਹੋ ?" ਜਵਾਬ ਮਿਲਿਆ, "ਤੇਰੀ ਮਾਂ ਨੇ ਕਿਹਾ ਹੈ, ਤੂੰ ਸਿੱਖ ਨਹੀਂ ਹੈਂ।" ਇਸ ਪੁਰ ਉਹ ਲੜਕਾ ਮੱਥੇ ਤੀਊੜੀ ਪਾ ਕੇ ਕਹਿਣ ਲਗਾ, "ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਦਿਲੋਂ ਜਾਨੋਂ ਆਪਣੇ ਗੁਰੂ ਦੇ ਜਾਨ-ਨਿਸਾਰ ਸਿੱਖਾਂ ਵਿਚੋਂ ਹਾਂ।"[1]

ਦੂਰ ਜਾਣ ਦੀ ਲੋੜ ਨਹੀਂ, 1922 ਵਿਚ ਗੁਰੂ ਕੇ ਬਾਗ਼ ਦੇ ਮੋਰਚੇ ਅੰਦਰ ਸਿੱਖਾਂ ਨੇ ਜਿਸ ਤਰ੍ਹਾਂ ਸ਼ਹੀਦੀਆਂ ਪਾਈਆਂ, ਉਨ੍ਹਾਂ ਦਾ ਜ਼ਿਕਰ ਕਰਦੇ ਹੋਏ ਅੰਗਰੇਜ਼ ਪਾਦਰੀ ਸੀ.ਐਫ਼.ਐਂਡ੍ਰੀਊਜ਼ ਨੇ ਕਿਹਾ, "ਇਸ ਧਰਤੀ (ਪੰਜਾਬ) ਵਿਚ ਤਸੀਹਿਆਂ ਦਾ ਸਾਮਨਾ ਕਰ ਕੇ, ਨਵੇਂ ਸਿਰੇ, ਸੂਰਮਤਾਈ ਦਾ ਦਰਸ ਦਿੱਤਾ ਗਿਆ ਹੈ, ਤੇ ਦੁਨੀਆ ਨੂੰ ਇਖ਼ਲਾਕੀ ਜੰਗ ਲੜਨ ਦੀ ਇਕ ਨਵੀਂ ਜਾਚ ਸਿਖਾਈ ਗਈ ਹੈ।"[2] ਸਿੱਖਾਂ ਦੀ ਸਹਿਨਸ਼ੀਲਤਾ ਤੇ 'ਹੁੰਦੇ ਤਾਣ ਨਿਤਾਣਾ' ਵਾਲੀ ਅਹਿੰਸਾ ਦੀ ਵਰਤੋਂ ਵੇਖ ਕੇ ਉਹ ਬੇਅਖ਼ਤਿਆਰ ਕਹਿ ਉਠਿਆ: "ਜੋ ਕੁਝ ਮੈਂ ਵੇਖਿਆ ਹੈ ਉਸ ਨੇ ਮੇਰੇ ਸਾਹਮਣੇ ਈਸਾ ਦੇ ਸੂਲੀ ਚੜ੍ਹਨ ਵਰਗਾ ਦ੍ਰਿਸ਼ ਪੇਸ਼ ਕਰ ਦਿੱਤਾ ਹੈ—ਓਹਾ ਸ਼ਾਂਤਮਈ ਸਹਿਨਸ਼ੀਲਤਾ ਤੇ ਓਹਾ ਪਵਿੱਤ੍ਰਤਾ ਭਰਿਆ ਵਾਯੂਮੰਡਲ ਮੈਨੂੰ ਪ੍ਰਤੀਤ ਹੋ ਰਿਹਾ ਹੈ।"[3]

ਸਿਖ ਸ਼ਹੀਦਾਂ ਦੀ ਇਕ ਲੰਮੀ ਅਵਿਰਲ ਫ਼ਹਿਰਿਸਤ ਹੈ। ਇਹਨਾਂ ਸ਼ਹੀਦਾਂ ਨੂੰ ਦਿੱਤੇ ਗਏ ਤਸੀਹਿਆਂ ਨੂੰ ਚੇਤੇ ਕਰ ਕੇ ਤੇ ਇਹਨਾਂ ਅਸਹਿ ਤੇ ਅਕਹਿ ਤਸੀਹਿਆਂ ਦੇ ਬਾਵਜੂਦ ਉਹਨਾਂ ਦੇ ਸਿਰੜ-ਸਿਦਕ ਦੀ ਯਾਦ ਤਾਜ਼ਾ ਕਰ ਕੇ ਖ਼ਬਰੇ ਕਿਤਨੇ ਦੁਖੀ ਹਿਰਦੇ, ਨਿੱਤ ਸ਼ਾਂਤੀ ਪ੍ਰਾਪਤ ਕਰਦੇ ਹਨ। ਇਹਨਾਂ ਸ਼ਹੀਦੀਆਂ ਦੀ ਯਾਦ ਹਿਰਦੇ ਨੂੰ ਪੰਘਾਰ ਦੇਂਦੀ ਹੈ, ਫਿਰ ਧਿਆਨ ਦੀ ਵਦਾਨ ਤੇ ਅਰਦਾਸ ਦੀ ਟਕਸਾਲ ਵਿਚ ਇਸ ਪੰਘਰੇ ਹੋਏ ਹਿਰਦੇ 'ਚੋਂ ਸਿਦਕ ਦੀ ਘਾੜਤ ਘੜੀ ਜਾਂਦੀ ਹੈ।

ਅਰਦਾਸ ਦਾ ਇਹ ਭਾਗ ਜੇ ਪੂਰਨ ਭਾਵਨਾ ਨਾਲ ਪੜ੍ਹਿਆ ਜਾਵੇ ਤੇ ਅੱਖਾਂ ਸਾਹਮਣੇ ਉਹਨਾਂ ਸ਼ਹੀਦਾਂ ਦੇ ਮਹਾਨ ਸਾਕੇ ਲਿਆਂਦੇ ਜਾਣ, ਜਿਨ੍ਹਾਂ ਦਾ ਜ਼ਿਕਰ ਅਰਦਾਸ ਵਿਚ ਕੀਤਾ ਜਾਂਦਾ ਹੈ ਤਾਂ ਯਕੀਨਨ ਪੱਥਰ ਤੋਂ ਪੱਥਰ ਹਿਰਦਾ ਵੀ ਮੋਮ ਹੋ ਜਾਵੇਗਾ। ਇਉਂ ਦ੍ਰਵਿਆ ਹੋਇਆ ਮਨ ਸ਼ਬਦ ਦੀ ਚੋਟ ਨਾਲ ਗੁਰਸਿੱਖੀ ਦੇ ਸੱਚੇ ਵਿਚ ਢਾਲਿਆ ਜਾ ਸਕਦਾ ਹੈ।

ਮੌਤ ਤਾਂ ਸਭ ਨੂੰ ਆਉਂਦੀ ਹੈ, ਪਰ ਕੁਰਬਾਨੀ ਵਾਲੀ ਪਰਵਾਨ ਮੌਤ ਕੇਵਲ ਸੂਰਮਿਆਂ ਨੂੰ ਹੀ ਪ੍ਰਾਪਤ ਹੁੰਦੀ ਹੈ:

**ਮਰਣੁ ਮੁਣਸਾਂ ਸੂਰਿਆਂ ਹਕੁ ਹੈ ਜੋ ਹੋਇ ਮਰਹਿ ਪਰਵਾਣੋ।**

*—ਵਡਹੰਸੁ ਮ: ੧ (580/3)*

---

1. "ਮਾਦਰਮ ਦਰੋਗ਼ ਮੇ ਗੋਯਦ! ਮਨ ਬ-ਦਿਲੋ ਜਾਨ ਅਜ਼ ਮੋਤਕਿਦਾਨੋ ਫ਼ਿਦਵੀਆਨੇ ਜਾਂ ਨਿਸਾਰੇ ਮੁਰਸ਼ਦੇ ਖ਼ੁਦਮ।" —ਖ਼ਾਫ਼ੀ ਖ਼ਾਨ: ***ਮੁੰਤਖ਼ਿਬ ਲੁਬਾਬ***।
2. Teja Singh : *Sikhs and Non Violence.*
3. "When Mr. C.F. Andrews went to witness the Satyagraha of GURU KA BAGH in 1922, he was so struck with the perfect example of non-violence presented before him that he recorded his impressions in a series of letters to the press. In one of them he says that what he saw reminded him of the shadow of the Cross, the same passive suffering and the same calm holiness of the atmosphere." —Teja Singh : *Sikhs and Non-Violence.*

## ੨੫

# ਬੰਦ ਬੰਦ ਕਟਵਾਏ

ਅਰਦਾਸ ਵਿਚ ਬੇਅੰਤ ਸ਼ਹੀਦਾਂ ਦਾ ਜ਼ਿਕਰ ਹੈ, ਪਰ ਨਾਮ ਕਿਸੇ ਦਾ ਨਹੀਂ ਲਿਆ ਗਿਆ। ਇਸ ਪਿਛੇ ਰਹੱਸ ਇਹ ਹੈ, ਕਿ ਹਰ ਕੁਰਬਾਨੀ ਸਮੁੱਚੇ ਸਿੱਖੀ ਆਚਰਣ ਦੀ ਪ੍ਰਾਪਤੀ ਸਮਝੀ ਗਈ ਹੈ। ਇਸੇ ਲਈ ਉਹ ਪੰਥਕ ਗੌਰਵ ਦਾ ਹਿੱਸਾ ਹੋਈ ਹੈ ਤੇ ਅਰਦਾਸ ਵਿਚ ਸ਼ਾਮਿਲ ਕੀਤੀ ਗਈ ਹੈ। ਇਹਨਾਂ ਵਿਚੋਂ ਬਾਹਲੀਆਂ ਕੁਰਬਾਨੀਆਂ ਦਾ ਜ਼ਿਕਰ ਉਹਨਾਂ ਤਸੀਹਿਆਂ ਦੇ ਨਾਮ ਨਾਲ ਕੀਤਾ ਗਿਆ ਹੈ ਜੋ ਉਹਨਾਂ ਸ਼ਹੀਦਾਂ ਨੂੰ ਦਿੱਤੇ ਗਏ। ਤਸੀਹਿਆਂ ਦੇ ਨਾਵਾਂ ਨਾਲ ਇਹ ਗਿਆਤ ਕਰਾਇਆ ਗਿਆ ਜਾਪਦਾ ਹੈ ਕਿ ਗੁਰੂ ਕੇ ਲਾਲ ਏਡੇ ਕਰੜੇ ਤਸੀਹਿਆਂ ਦੇ ਬਾਵਜੂਦ ਧਰਮ ਤੋਂ ਨਹੀਂ ਡੋਲੇ। ਇਹਨਾਂ ਸਭ ਨੇ 'ਧਰ ਪਈਏ ਧਰਮ ਨ ਛੋੜੀਏ'[1] ਦਾ ਬਿਰਦ ਨਿਭਾਇਆ।

ਬੰਦ ਬੰਦ ਕਟਵਾਉਣ ਵਾਲੇ ਅਮਰ ਸ਼ਹੀਦ ਦੀ ਯਾਦ ਅਠਾਰਵੀਂ ਸਦੀ ਦੇ ਅਖ਼ੀਰਲੇ ਦਹਾਕੇ ਵਿਚ ਅਰਦਾਸ ਅੰਦਰ ਸ਼ਾਮਲ ਹੋਈ ਜਾਪਦੀ ਹੈ। ਇਹ ਸ਼ਹੀਦ ਭਾਈ ਮਨੀ ਸਿੰਘ ਜੀ ਸਨ, ਜਿਨ੍ਹਾਂ ਦਾ ਸਿੱਖ ਇਤਿਹਾਸ ਵਿਚ ਬੜਾ ਪ੍ਰਮੁਖ ਅਸਥਾਨ ਹੈ। ਮੁਲਤਾਨ ਦੇ ਲਾਗੇ ਅਲੀਪੁਰ ਪਿੰਡ ਦੇ ਇਕ ਪਵਿੱਤਰ ਘਰਾਣੇ ਵਿਚ ਇਹਨਾਂ ਦਾ ਜਨਮ 1644 ਈਸਵੀ ਵਿਚ ਹੋਇਆ। ਇਹਨਾਂ ਦੇ ਵਡੇ ਵਡੇਰੇ ਪੱਕੇ ਗੁਰਸਿੱਖ ਸਨ। ਇਹਨਾਂ ਦੇ ਦਾਦਾ ਬਾਲੂ ਰਾਓ ਜੀ ਛੇਵੇਂ ਸਤਿਗੁਰੂ ਜੀ ਦੇ ਬਲਵਾਨ ਜੋਧਿਆਂ ਵਿਚੋਂ ਸਨ। ਬਾਲੂ ਰਾਓ ਜੀ ਦੇ ਬਾਰਾਂ ਪੁੱਤਰ ਸਨ, ਜਿਨ੍ਹਾਂ ਵਿਚੋਂ ਮਾਈ ਦਾਸ ਜੀ ਦੇ ਘਰ ਭਾਈ ਮਨੀ ਸਿੰਘ ਜੀ ਨੇ ਜਨਮ ਲਿਆ। ਆਪ ਦੇ ਗਿਆਰਾਂ ਭਰਾ ਸਨ—ਛੇ ਆਪਣੀ ਸੱਕੀ ਮਾਂ ਵਿਚੋਂ, ਪੰਜ ਦੂਜੀ ਮਾਂ ਵਿਚੋਂ। ਅੱਗੋਂ ਆਪ ਦੇ ਦਸ ਬੇਟੇ ਹੋਏ। ਇਸ ਪਵਿੱਤਰ ਪਰਿਵਾਰ ਦੀ ਪੰਥ ਨੂੰ ਅਦੁੱਤੀ ਦੇਣ ਦੇਖੋ ਕਿ ਭਾਈ ਮਨੀ ਸਿੰਘ ਜੀ ਦੇ ਗਿਆਰਾਂ ਦੇ ਗਿਆਰਾਂ ਭਰਾ ਤੇ ਦਸ ਦੇ ਦਸ ਪੁੱਤਰ ਸਾਰੇ ਦੇ ਸਾਰੇ ਪੰਥ ਲਈ ਸ਼ਹੀਦ ਹੋਏ।

ਭਾਈ ਮਨੀ ਸਿੰਘ ਜੀ ਤੇਰ੍ਹਾਂ ਵਰ੍ਹਿਆਂ ਦੇ ਹੋਣਗੇ ਜਦ ਆਪਣੇ ਪਿਤਾ ਜੀ ਦੇ ਸੰਗ ਕੀਰਤਪੁਰ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨਾਂ ਲਈ ਗਏ। ਤਦ ਆਪ ਦਾ ਨਾਮ ਮਨੀ ਰਾਮ ਸੀ ਤੇ ਲਾਡ ਨਾਲ ਮਾਪੇ 'ਮਨੀਆ' ਕਹਿ ਕੇ ਬੁਲਾਂਦੇ ਸਨ। ਗੁਰੂ ਜੀ ਇਸ ਬਾਲਕ ਦੀ ਹੋਨਹਾਰੀ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਉਹਨਾਂ ਆਖਿਆ, "ਮਨੀਆ, ਇਹ ਗੁਨੀਆ

1. ਭੱਟ ਚਾਂਦ (ਸ਼ਬਦ 'ਚਿਤ ਚਰਨ ਕਮਲ ਕਾ ਆਸਰਾ' ਵਿਚੋਂ)

ਹੋਵੇਗਾ ਬੀਚ ਜਗ ਸਾਰੇ।" ਆਪ ਕਾਫ਼ੀ ਚਿਰ ਗੁਰੂ ਦਰਬਾਰ ਦੀ ਸੇਵਾ ਵਿਚ ਵੀ ਰਹੇ। ਗੁਰੂ ਹਰਿ ਰਾਇ ਸਾਹਿਬ ਤੋਂ ਮਗਰੋਂ ਆਪ ਗੁਰੂ ਹਰਿ ਕ੍ਰਿਸ਼ਨ ਸਾਹਿਬ ਤੇ ਗੁਰੂ ਤੇਗ਼ ਬਹਾਦਰ ਸਾਹਿਬ ਦੇ ਦਰਬਾਰ ਵਿਚ ਵੀ ਰਹੇ। ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਕਸ਼ਮੀਰੀ ਪੰਡਤਾਂ ਦੀ ਪੁਕਾਰ ਉਪਰੰਤ ਭਾਈ ਦਇਆਲਾ ਆਦਿ ਸਹਿਤ ਦਿੱਲੀ ਨੂੰ ਗਏ ਤਾਂ ਭਾਈ ਮਨੀ ਸਿੰਘ ਜੀ ਬਾਲਕ ਗੋਬਿੰਦ ਰਾਏ ਪਾਸ ਅਨੰਦਪੁਰ ਹੀ ਰਹੇ।

ਗੁਰੂ ਹਰਿ ਰਾਇ ਸਾਹਿਬ ਜੀ ਤੋਂ ਲੈ ਗੁਰੂ ਗੋਬਿੰਦ ਸਿੰਘ ਜੀ ਤਕ ਗੁਰੂ ਸਾਹਿਬਾਂ ਦੇ ਦਰਬਾਰ ਜੋ ਸੇਵਾ ਭਾਈ ਮਨੀ ਸਿੰਘ ਜੀ ਨੇ ਕੀਤੀ, ਉਸ ਦਾ ਜ਼ਿਕਰ ਇਉਂ ਕੀਤਾ ਗਿਆ ਹੈ :

**ਸੇਵਾ ਸੀ ਕਰੰਤ ਤੇ ਰਹੰਤ ਗੁਰ ਪਾਸ ਸਦਾ,**
**ਲਿਖ ਲਿਖ ਬਾਣੀ ਕਰੇ ਪੋਥੀਆਂ ਤਿਆਰ ਇਹ।**
**ਪੜ੍ਹਦਾ ਪੜ੍ਹਾਂਦਾ ਤੇ ਜਤਾਂਦਾ ਨਹੀਂ ਆਪ ਤਾਈਂ,**
**ਮਨ ਨੀਵਾਂ ਮਤ ਉੱਚੀ ਇਹੋ ਦਿਲ ਧਾਰ ਇਹ।**
**ਹਠੀ ਤਪੀ ਪੂਰਾ, ਸਿਖੀ ਸਿਦਕ ਦਾ ਪੁਤਲਾ ਸੀ,**
**ਸਾਖੀਆਂ ਸਿਦਕ ਦੀਆਂ ਕਰਦਾ ਉਚਾਰ ਇਹ।**
**ਸੇਵਾ ਹਰੀ ਇਵੇਂ ਕਿਵੇਂ ਬੀਤ ਗਏ ਬਰਖ ਕਈ,**
**ਜੁੱਧ ਦੇ ਕਰਨ ਵਿਚ ਵਡਾ ਹੁਸ਼ਿਆਰ ਇਹ।** —*ਸ਼ਹੀਦ ਬਿਲਾਸ, ਪੰ: 141*

ਆਪ ਕਵੀ ਭੀ ਸਨ, ਤੇ ਪਾਉਂਟਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਬਵੰਜਾ ਕਵੀਆਂ ਵਿਚ ਆਪ ਦਾ ਵਿਸ਼ੇਸ਼ ਥਾਨ ਸੀ।[1] ਭੰਗਾਣੀ ਤੇ ਨਾਦੌਣ ਦੀਆਂ ਲੜਾਈਆਂ ਵਿਚ ਆਪ ਨੇ ਵਡੀ ਸੂਰਮਗਤੀ ਦੇ ਜੌਹਰ ਦਿਖਾਏ।[2] ਖਾਲਸਾ ਪੰਥ ਦੀ ਸਾਜਨਾ ਤੋਂ ਮਗਰੋਂ ਭਾਈ ਮਨੀ ਸਿੰਘ ਜੀ ਨੇ ਆਪ, ਉਨ੍ਹਾਂ ਦੇ ਯਾਰ੍ਹਾਂ ਭਰਾਵਾਂ ਤੇ ਪੰਜਾਂ ਪੁਤਰਾਂ ਨੇ ਅੰਮ੍ਰਿਤ ਛਕਿਆ।[3] ਦਸਮ ਪਾਤਸ਼ਾਹ ਨੇ ਭਾਈ ਮਨੀ ਸਿੰਘ ਜੀ ਦੇ ਸਿੱਖੀ ਸਿਦਕ ਤੋਂ ਪ੍ਰਭਾਵਿਤ ਹੋ ਕੇ ਗੁਰੂ ਦਰਬਾਰ ਦੀ ਦੀਵਾਨਗੀ ਦੀ ਪਦਵੀ ਬਖ਼ਸ਼ੀ।[4] ਆਪ ਦੀ ਪ੍ਰਤਿਭਾ ਕਾਰਨ ਸਾਰੇ ਸਿਖ ਸਮਾਜ ਵਿਚ ਉਹਨਾਂ ਦਾ ਆਦਰ ਸਤਿਕਾਰ ਸੀ। ਅਨੰਦਪੁਰ ਸਾਹਿਬ ਹਰ ਰੋਜ਼ ਉਹ ਗੁਰੂ ਗ੍ਰੰਥ ਸਾਹਿਬ ਦੀ ਕਥਾ ਸੰਗਤਾਂ ਨੂੰ ਸੁਣਾਉਂਦੇ ਸਨ।[5] ਉਹਨਾਂ ਦੀ

---

1. ਕਵੀ ਬਵੰਜਾ ਥੇ ਗੁਰ ਪਾਸ। ਉਨ ਮੈਂ ਗਨਨਾ ਇਨ ਕੀ ਖ਼ਾਸ।
—*ਗਿਆਨੀ ਗਿਆਨ ਸਿੰਘ : **ਪੰਥ ਪ੍ਰਕਾਸ਼***

2. ਸੁਪੂਤ ਪੋਤ ਤਉ ਗਾਊਂ ਮਨੀਰਾਮ, ਰੋਸ਼ਨ ਬੰਸ ਜਲੇ ਕਾ ਦਿੱਤਾ।
ਪੈਲ੍ਹਾਂ ਹੇਠ ਭੰਗਾਣੀ ਮਾਰੀ ਰਾਨਾ ਘਾਲ ਕੀਆ ਰਨ ਜਿੱਤਾ।
ਸਾਕਾ ਕੀਆ ਨਦਾਣ ਤੈਂ ਨੇ ਘਾਲਿਆ ਰਾਨਾ ਬੀਰ ਪਰਬਤਾ।
ਘੋੜੇ ਬੀਸ ਪਚਾਸ ਗਿਣਤੀ ਕੇ ਆਏ ਪੈਦਲ ਆਏ ਬਹੁ ਰਾਜਪੂਤਾ।
ਧਨ ਧਨ ਮਾਤਾ ਮਧਰੀ ਬਾਈ, ਤਉ ਜਾਇਆ ਮਨੀ ਰਾਮ ਪੂਤ ਸਪੁੱਤਾ। —***ਸ਼ਹੀਦ ਬਿਲਾਸ**, ਪੰ: 25*

3. ***ਗੁਰ ਪ੍ਰਤਾਪ ਸੂਰਜ*** (ਭਾਈ ਸੰਤੋਖ ਸਿੰਘ) ਰੁੱਤ ੩, ਅੰਸ਼ 20

4. ***ਸ਼ਹੀਦ ਬਿਲਾਸ***, ਪੰ: 661, ਇਸ ਤੱਥ ਦੀ ਪੁਸ਼ਟੀ ਗਿ: ਗਰਜਾ ਸਿੰਘ ਨੇ ਹਰਦੁਆਰ ਦੇ ਪੰਡੇ ਦੀ ਵਹੀ ਤੋਂ ਕੀਤੀ ਹੈ।

5. ਕਥਾ ਰੋਜ਼ ਗੁਰੂ ਗ੍ਰੰਥ ਕੀ ਸੰਗਤ ਤਾਈ ਸੁਨਾਇ।
ਆਨੰਦਪੁਰੇ ਇਮ ਸਮਾ ਕੁਛ ਬੀਤ ਗਯੋ ਥੀ ਆਇ।79। —*ਕਵੀ ਸੇਵਾ ਸਿੰਘ*

ਕਥਾ ਤੋਂ ਚਲੀ ਕਥਾ-ਪ੍ਰਣਾਲੀ ਨੂੰ 'ਗਿਆਨੀਆਂ ਦੀ ਪ੍ਰਣਾਲੀ' ਕਿਹਾ ਜਾਂਦਾ ਹੈ। ਸੋਢੀ ਹਰਿ ਜੀ ਦੇ ਅਕਾਲ ਚਲਾਣੇ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਤੇ ਭਾਈ ਮਨੀ ਸਿੰਘ ਜੀ ਨੇ ਅੰਮ੍ਰਿਤਸਰ ਹਰਿਮੰਦਰ ਸਾਹਿਬ ਦੀ ਵਿਵਸਥਾ ਬਹਾਲ ਕੀਤੀ, ਚੌਕੀ ਸਾਹਿਬ ਜੀ ਦੀ ਮਰਯਾਦਾ ਮੁੜ ਜਾਰੀ ਕੀਤੀ, ਕਥਾ ਦਾ ਪ੍ਰਵਾਹ ਚਲਾਇਆ, ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਣ ਦਾ ਪ੍ਰਬੰਧ ਕੀਤਾ ਤੇ ਮੀਣਿਆਂ ਵਲੋਂ ਪਾਈਆਂ ਕੁ-ਪ੍ਰਥਾਵਾਂ ਨੂੰ ਦੂਰ ਕੀਤਾ। ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਮਗਰੋਂ ਜਦ ਤੱਤ ਖ਼ਾਲਸੇ ਤੇ ਬੰਦਈ ਖ਼ਾਲਸੇ ਵਿਚਾਲੇ ਝਗੜਾ ਹੋਇਆ ਤਾਂ ਭਾਈ ਸਾਹਿਬ ਨੇ ਅਤਿ ਸਿਆਣਪ ਨਾਲ ਉਸ ਦਾ ਸਮਾਧਾਨ ਕਰਵਾਇਆ।

1733 ਈਸਵੀ ਦੀ ਦੀਵਾਲੀ ਦੇ ਲਾਗੇ ਭਾਈ ਮਨੀ ਸਿੰਘ ਜੀ ਸੂਬੇਦਾਰ ਜ਼ਕਰੀਆ ਖ਼ਾਨ ਤੋਂ ਦੀਵਾਲੀ ਦਾ ਮੇਲਾ ਲਾਉਣ ਦੀ ਆਗਿਆ ਲੈਣ ਲਾਹੌਰ ਗਏ।[1] ਸੂਬੇ ਨੇ ਮੇਲੇ ਦੀ ਇਜਾਜ਼ਤ ਦੇਣ ਬਦਲੇ ਜਜ਼ੀਆ (ਧਰਮ ਟੈਕਸ) ਮੰਗਿਆ। ਭਾਈ ਸਾਹਿਬ ਨੇ ਜਜ਼ੀਏ ਦੀ ਰਕਮ ਮੇਲੇ ਮਗਰੋਂ ਦੇਣੀ ਪਰਵਾਨ ਕਰ ਲਈ ਤੇ ਉਨ੍ਹਾਂ ਸੰਗਤਾਂ ਨੂੰ ਮੇਲੇ ਤੇ ਪੁੱਜਣ ਲਈ ਸੱਦਾ ਪੱਤਰ ਜਾਰੀ ਕਰ ਦਿੱਤੇ। ਪਰ ਸੂਬੇ ਦੀ ਨੀਅਤ ਬਦਲ ਗਈ। ਉਸ ਨੇ ਦੀਵਾਲੀ ਤੇ ਇਕੱਠੇ ਹੋਏ ਸਿੱਖਾਂ ਨੂੰ ਪੂਰੀ ਤਰ੍ਹਾਂ ਖ਼ਤਮ ਕਰਨ ਦੀ ਗੋਂਦ ਗੁੰਦ ਲਈ। ਇਸ ਸਾਜ਼ਸ਼ ਦੀ ਸੂਚਨਾ ਭਾਈ ਸਾਹਿਬ ਨੂੰ ਵੀ ਆ ਪਹੁੰਚੀ। ਉਹਨਾਂ ਸਰਕਾਰ ਦੀ ਬਦਨੀਤੀ ਭਾਂਪ ਕੇ ਸਾਰੀਆਂ ਸੰਗਤਾਂ ਨੂੰ ਅੰਮ੍ਰਿਤਸਰ ਆਉਣ ਤੋਂ ਵਰਜਣ ਲਈ ਨਵੀਆਂ ਚਿੱਠੀਆਂ ਲਿਖ ਘਲੀਆਂ। ਫਲ-ਸਰੂਪ ਦੀਵਾਲੀ ਤੇ ਬੜੀ ਥੋੜੀ ਸੰਗਤ ਆਈ, ਸੋ ਚੜ੍ਹਾਵਾ ਥੋੜਾ ਚੜ੍ਹਿਆ ਤੇ ਜਜ਼ੀਏ ਦੀ ਰਕਮ ਅਦਾ ਨ ਹੋ ਸਕੀ। ਸੂਬੇ ਨੇ ਜਵਾਬ-ਤਲਬੀ ਕੀਤੀ। ਭਾਈ ਸਾਹਿਬ ਵਲੋਂ ਸਿੰਘਾਂ ਨੇ ਵਿਸਾਖੀ ਦੇ ਮੇਲੇ ਮਗਰੋਂ ਰਕਮ ਤਾਰਨੀ ਪਰਵਾਨ ਕਰ ਲਈ। ਪਰ, ਵਿਸਾਖੀ ਦੇ ਮੇਲੇ ਤੇ ਫਿਰ ਉਵੇਂ ਹੀ ਹੋਇਆ ਤੇ ਲਾਹੌਰੋਂ ਫ਼ੌਜ ਨੇ ਆ ਕੇ ਅੰਮ੍ਰਿਤਸਰ ਦਾ ਘੇਰਾ ਪਾ ਲਿਆ। ਮੇਲਾ ਤਾਂ ਕੀ ਹੋਣਾ ਸੀ, ਭਾਈ ਮਨੀ ਸਿੰਘ ਤੇ ਕੁਝ ਹੋਰ ਨਾਮੀ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਲੈ ਗਏ। ਲਾਹੌਰ ਦੇ ਸੂਬੇ ਨੇ ਸਰੋਵਰ ਮਿੱਟੀ, ਚੰਮ, ਹੱਡ ਆਦਿ ਨਾਲ ਪੂਰ ਦੇਣ ਦਾ ਆਦੇਸ਼ ਦਿੱਤਾ ਤੇ ਭਾਈ ਮਨੀ ਸਿੰਘ ਨੂੰ ਬੰਦ ਬੰਦ ਜੁਦਾ ਕਰ ਕੇ ਮਾਰਨ[2] ਦਾ ਫ਼ਤਵਾ ਸੁਣਾਇਆ ਗਿਆ।

ਸੰਮਤ 1791 ਬਿ: (ਸੰਨ 1735 ਈਸਵੀ) ਦੀ ਹਾੜ ਸੁਦੀ ਪੰਚਮੀ ਨੂੰ ਭਾਈ ਮਨੀ ਸਿੰਘ ਜੀ ਨੂੰ (ਸਹਿਤ ਕੁਝ ਹੋਰ ਸਿੱਖਾਂ ਦੇ[3]) ਨਿਖ਼ਾਸ ਚੌਂਕ ਵਿਚ—ਜਿਥੇ ਗੁਰਦਵਾਰਾ ਸ਼ਹੀਦ ਗੰਜ ਸਥਾਪਿਤ ਹੋਇਆ—ਸ਼ਹੀਦੀ ਲਈ ਲਿਆਂਦਾ ਗਿਆ। ਭਾਈ ਸਾਹਿਬ ਨੇ ਸੁਖਮਨੀ ਸਾਹਿਬ ਦਾ ਪਾਠ ਆਰੰਭ ਦਿੱਤਾ ਤੇ ਜਿਤਨਾ ਚਿਰ ਉਹਨਾਂ ਦੇ ਸੁਆਸ ਕਾਇਮ ਰਹੇ, ਉਹਨਾਂ ਇਹ ਪਾਠ ਜਾਰੀ ਰਖਿਆ। ਇਹਨਾਂ ਦਾ ਬੰਦ ਬੰਦ ਜੁਦਾ ਕਰ ਕੇ ਇਹਨਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਭੱਟ ਵਹੀਆਂ ਵਿਚ ਇਸ ਸਾਕੇ ਦਾ ਵਰਣਨ ਇਸ ਪ੍ਰਕਾਰ ਹੈ:

**ਰਦਊਤ ਜਲਹਾਨਾ ਬੀਰ ਮਨੀ ਸਿੰਘ ਚਉਂ ਕੂੰਟੀਂ ਜਸ ਤਉ ਕਾ ਪਰਿਆ।**

---

1. ਉਸ ਸਮੇਂ ਭਾਈ ਸਾਹਿਬ ਦੀ ਆਯੂ ਸੱਤਰ ਵਰ੍ਹੇ ਦੀ ਹੋ ਚੁੱਕੀ ਸੀ।
2. "ਬੰਦ ਅਜ਼ ਬੰਦ ਜੁਦਾ ਕਰਦੰਦ।"
3. ਇਹਨਾਂ ਵਿਚੋਂ ਭਾਈ ਦੀਵਾਨ ਸਿੰਘ ਨੂੰ ਆਰੇ ਨਾਲ ਚੀਰਿਆ ਗਿਆ, ਤੇ ਭਾਈ ਗੁਲਜ਼ਾਰ ਸਿੰਘ ਨੂੰ ਹੋਰ ਤਸੀਹੇ ਦੇ ਕੇ ਮਾਰਿਆ ਗਿਆ।

ਗੁਰੂ ਰਾਮਦਾਸ ਦਰ ਕਾ ਹੋਇ ਸੇਵਕ ਸਿੰਘ ਨਾਮ ਤਉ ਉੱਜਲ ਕਰਿਆ।
ਸਿਖੀ ਮੇਂ ਸੂਰਾ, ਭਗਤੀ ਮੇਂ ਪੂਰਾ, ਗਿਆਨ ਖੜਗ ਲੈ ਸਾਮੇਂ ਲਰਿਆ।
ਫ਼ਤੇ ਵਾਹਿਗੁਰੂ ਮੁਖ ਥੀਂ ਨਿਕਸੀ ਬੰਦ ਬੰਦ ਕਟ ਪੋਸ਼ ਉਖਰਿਆ।
ਦਿਆਲ ਦਾਸ ਸਮ ਕੀਆ ਤਉ ਸਾਕਾ ਬਿਰਖ ਬੰਸ ਜਲੇ ਕਾ ਹਰਿਆ।
ਸਾਤ ਸਪੂਤ ਤ੍ਰਨੇ ਰਨੇ, ਏਕ ਏਕ ਲਰ ਸਾਮ੍ਹੇ ਮਰਿਆ।
ਜੈ ਜੈਕਾਰ ਭਯੋ ਜਗ ਤਉ ਕਾ ਧਰਮ ਹੇਤ ਦੁਖ ਦੇਹ ਤੇ ਜਰਿਆ।
ਰਾਨਾ ਰੰਕ ਸਮ ਕੋਈ ਨਹਿ ਤਉ ਕੇ, ਦਾਨ ਦੇਹ ਮੂੰਡ ਭਟੋਂ ਕਾ ਭਰਿਆ।
ਸਤ੍ਰਾ ਸੈ ਇਕਾਵਨ ਭਯੋ, ਅਸਾਢ ਬਾਨਮੇਂ ਜਸ ਉਚਰਿਆ।
ਭੀਮ ਸਿੰਘ ਜਸ ਜੋੜ ਕੇ ਭਜਿਆ ਭਡੂ ਕੇ ਮਲਹਾਨ ਥਾਲ ਮਹੁਰੇ ਕਾ
ਭਾਗਾ ਸਿੰਘ ਲਿਆ ਧਰਿਆ।
ਬੇਲ ਬਧੇ ਤਉ ਬੀਰ ਸਗਰਾਮ ਸਿੰਘ ਕੀ ਭਟ ਗਾਵੇਂ ਦਰ ਤਉ ਤੇ ਖਰਿਆ।

*—ਭੱਟ ਵਹੀ ਮੁਲਤਾਨੀ, ਸਿੰਧੀ—ਸ਼ਹੀਦ ਬਿਲਾਸ, ਪੰ: 41*

ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਕੋਈ ਮਾਮੂਲੀ ਗੱਲ ਨਹੀਂ ਸੀ। ਉਹ ਸਿਖ ਪੰਥ ਦੇ ਹਰਮਨ ਪਿਆਰੇ ਆਗੂ ਤੇ ਉੱਚ ਕੋਟੀ ਦੇ ਵਿਦਵਾਨ ਸਨ, ਜਿਨ੍ਹਾਂ ਦਸਮੇਸ਼ ਜੀ ਦੀ ਖਿੰਡੀ ਪੁੰਡੀ ਬਾਣੀ ਨੂੰ ਇਕੱਤਰ ਕਰ ਕੇ ਦਸਮ ਗ੍ਰੰਥ ਦੀ ਬੀੜ ਬੰਨ੍ਹੀ ਸੀ।

ਭਾਈ ਸਾਹਿਬ ਦੇ ਭਤੀਜੇ, ਭਾ: ਅਘੜ ਸਿੰਘ ਨੇ, ਅੰਮ੍ਰਿਤਸਰ ਦੇ ਹਾਕਮ ਅਬਦੁਲ ਰੱਜ਼ਾਕ ਤੇ ਫ਼ਤਵਾ ਦੇਣ ਵਾਲੇ ਕਾਜ਼ੀ ਦੋਹਾਂ ਨੂੰ ਮੌਤ ਦੇ ਘਾਟ ਜਾ ਉਤਾਰਿਆ। ਇਸ ਪੁਰ ਸਰਕਾਰ ਵਲੋਂ ਸਿੰਘਾਂ ਉਪਰ ਜ਼ੁਲਮਾਂ ਦਾ ਨਵਾਂ ਦੌਰ ਸ਼ੁਰੂ ਹੋ ਗਿਆ।

ਪਰ, ਸਿਖ ਪੰਥ ਨੇ ਆਪਣੇ ਹਰਮਨ ਪਿਆਰੇ ਆਗੂ ਦੀ ਯਾਦ ਆਪਣੀ ਅਰਦਾਸ ਦੇ ਪਾਠ-ਕ੍ਰਮ ਵਿਚ ਬੰਨ੍ਹ ਲਈ। ਬੰਦ ਬੰਦ ਕਟਵਾਉਣ ਵਾਲੇ ਇਸ ਮਹਾ-ਪੁਰਖ ਨੂੰ ਹਰ ਸਿਖ ਹਿਰਦਾ ਨਿੱਤ ਅਰਦਾਸ ਰਾਹੀਂ ਆਪਣੀ ਦਰਦ ਭਰੀ ਸ਼ਰਧਾਂਜਲੀ ਅਰਪਨ ਕਰਦਾ ਹੈ।

# ੨੯

## ਖੋਪਰੀਆਂ ਉਤਰਵਾਈਆਂ

ਖੋਪਰੀ ਉਤਰਵਾਉਣ ਦੀ ਵਿਥਿਆ ਸ਼ਹੀਦ ਭਾਈ ਤਾਰੂ ਸਿੰਘ ਜੀ ਦੀ ਹੈ। ਭਾਈ ਸਾਹਿਬ ਸਤਿਗੁਰਾਂ ਦੇ ਅਨਿੰਨ ਸਿਖ ਸਨ। ਪੂਲਾ ਪਿੰਡ[1], ਜ਼ਿਲਾ ਲਾਹੌਰ, ਦੇ ਵਸਨੀਕ ਸਨ। ਧਰਮ ਦੀ ਕਿਰਤ ਕਰਦੇ ਸਨ। ਖੇਤਾਂ ਵਿਚ ਹਲ ਵਾਹੁੰਦੇ ਸਨ ਤੇ ਮੁਸ਼ੱਕਤ ਨਾਲ ਅੰਨ ਉਗਾਉਂਦੇ ਸਨ। ਫਿਰ ਆਪਣੇ ਅੰਨ ਨੂੰ ਹੋਰਨਾਂ ਨਾਲ ਵੰਡ ਕੇ ਛਕਦੇ ਸਨ। ਪੰਥ-ਸੇਵਕ, ਪੰਥ-ਦਰਦੀ ਸਿਖ ਸਨ। ਸਾਰੇ ਇਲਾਕੇ ਵਿਚ, ਹਿੰਦੂ, ਮੁਸਲਮਾਨ, ਸਿਖ, ਸਭ ਇਹਨਾਂ ਦੇ ਉੱਚੇ ਆਚਰਣ ਕਾਰਨ ਇਹਨਾਂ ਦਾ ਸਤਿਕਾਰ ਕਰਦੇ ਸਨ।

ਉਹ ਸਮਾਂ ਜ਼ਕਰੀਆ ਖ਼ਾਨ ਸੂਬੇਦਾਰ ਦਾ ਸੀ। ਸਿੰਘ ਜੰਗਲਾਂ ਬਨਾਂ ਵਿਚ ਭਟਕਦੇ ਫਿਰਦੇ ਸਨ। ਇਹਨਾਂ ਸਿੰਘਾਂ ਦੀ ਇਮਦਾਦ ਕਰਨਾ ਸ਼ਾਹੀ ਅਜ਼ਾਬ ਸਹੇੜਨਾ ਹੁੰਦਾ ਸੀ :

**ਜੋ ਸਿੰਘਨ ਕੋ ਕੋਊ ਬਚਾਵੈ। ਸੋ ਨਿਜ ਅਪਣੀ ਜਾਨ ਗਵਾਵੈ।**
**ਆਏ ਸਿੰਘ ਬਤਾਵੈ ਨਾਹੀ। ਵੈ ਭੀ ਅਪਣੀ ਜਾਨ ਗਵਾਹੀ।**
**ਜੋ ਸਿੰਘਨ ਕੋ ਦੇਵੈ ਨਾਜ। ਮੁਸਲਮਾਨ ਕਰਹਿ ਤਿਹ ਕਾਜ।** —*ਪ੍ਰਾਚੀਨ ਪੰਥ ਪ੍ਰਕਾਸ਼*

ਐਪਰ ਭਾਈ ਤਾਰੂ ਸਿੰਘ, ਬੇਘਰ ਹੋਏ ਸਿੰਘਾਂ ਨੂੰ ਗੁਪਤ ਰਸਦ ਪਾਣੀ ਪੁਚਾ ਕੇ ਨਿਝੱਕ ਇਹਨਾਂ ਦੀ ਸੇਵਾ ਕਰਦੇ ਸਨ।[2]

ਉਸੇ ਇਲਾਕੇ ਵਿਚ ਹਰਿ ਭਗਤ ਇਕ ਨਿਰੰਜਨੀਆ[3] ਮਹੰਤ ਸੀ। ਇਹ ਭਾਈ ਤਾਰੂ

---

1. ਇਹ ਪਿੰਡ ਬਾਬਾ ਬੁੱਢਾ ਦੀ ਬੀੜ ਦੇ ਲਾਗੇ ਹੈ।
2. ਐਸੇ ਐਸ ਸਿੰਘ ਜਗ ਮਾਹੀ। ਸਿੰਘ ਛਕਾਇ ਪੀਜੈ ਨਿਜ ਖਾਹੀ।
ਆਪ ਸਹੈਂ ਵੈ ਨੰਗ ਅਰ ਭੁੱਖ। ਦੇਖ ਸਕਹਿੰ ਨਹਿੰ ਸਿੰਘਨ ਦੁੱਖ।
ਬਾਣ ਵੱਟ ਕਈ ਕਰਹਿ ਮਜੂਰੀ। ਭੋਜਨ ਸਿੰਘਨ ਪਾਸ ਜਰੂਰੀ। —*ਪ੍ਰਾਚੀਨ ਪੰਥ ਪ੍ਰਕਾਸ਼*
3. ਜੰਡਿਆਲਾ ਨਿਵਾਸੀ ਹੰਦਾਲ (1630-1705) ਦੀ ਸੰਪ੍ਰਦਾਇ 'ਨਿਰੰਜਨੀਏ' ਕਹਾਉਂਦੀ ਸੀ। ਹੰਦਾਲ ਗੁਰੂ ਅਮਰਦਾਸ ਜੀ ਦਾ ਸਿੱਖ ਸੀ ਤੇ ਹਰ ਵੇਲੇ 'ਨਿਰੰਜਨ, ਨਿਰੰਜਨ' ਜਪਦਾ ਰਹਿੰਦਾ ਸੀ। ਸੋ ਉਹ ਨਿਰੰਜਨੀਆ ਕਹਾਇਆ। ਗੁਰੂ ਅਮਰਦਾਸ ਜੀ ਨੇ ਉਸ ਨੂੰ ਪ੍ਰਚਾਰਕ ਥਾਪ ਕੇ ਮੰਜੀ ਵੀ ਬਖ਼ਸ਼ੀ। ਪਰ ਇਸ ਦਾ ਪੁੱਤਰ ਬਿਧੀ ਚੰਦ ਬੜਾ ਕੁਕਰਮੀ ਨਿਕਲਿਆ। ਉਸ ਨੇ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਮਨਮਰਜ਼ੀ ਦੀਆਂ ਤਬਦੀਲੀਆਂ ਕੀਤੀਆਂ, ਤਾਂ ਜੁ ਆਪਣੇ ਔਗੁਣਾਂ ਨੂੰ ਸਿੱਖੀ ਦੇ ਅਨੁਕੂਲ ਸਿੱਧ ਕਰ ਸਕੇ। ਹਰਿ ਭਗਤ ਇਸੇ ਸੰਪ੍ਰਦਾਇ ਦਾ ਮਹੰਤ ਸੀ, ਜੋ ਸਿੰਘਾਂ ਦੇ ਵਿਰੁੱਧ ਲਾਹੌਰ ਦੇ ਜ਼ਾਲਮ ਹਾਕਮਾਂ ਨੂੰ ਅਯੋਗ ਸਹਾਇਤਾ ਦੇਂਦਾ ਸੀ।

ਸਿੰਘ ਜੀ ਦੀ ਨੇਕਨਾਮੀ ਤੋਂ ਖੁਣਸ ਖਾਂਦਾ ਸੀ। ਇਸੇ ਕਾਰਨ ਉਸ ਨੇ ਲਾਹੌਰ ਦੇ ਸੂਬੇ ਜ਼ਕਰੀਆ ਖ਼ਾਨ ਪਾਸ ਜਾ ਸ਼ਿਕਾਇਤ ਕੀਤੀ ਕਿ ਤਾਰੂ ਸਿੰਘ ਭੱਜੇ ਹੋਏ ਸਿੰਘਾਂ ਨੂੰ ਪਨਾਹ ਦੇਂਦਾ ਤੇ ਉਹਨਾਂ ਦੀ ਸਹਾਇਤਾ ਕਰਦਾ ਹੈ। ਜ਼ਕਰੀਏ ਨੇ ਬਿਨਾ ਕਿਸੇ ਤਫ਼ਤੀਸ਼ ਦੇ ਭਾਈ ਤਾਰੂ ਸਿੰਘ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਸਾਦਰ ਕਰ ਦਿੱਤਾ।

ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਆਂਦਾ ਗਿਆ ਤੇ ਹਾਕਮਾਂ ਦੇ ਪੇਸ਼ ਕੀਤਾ ਗਿਆ। ਪੰਝੀ ਸਾਲ ਦੇ ਗਭਰੂ ਤਾਰੂ ਸਿੰਘ ਨੂੰ ਕਿਹਾ ਗਿਆ, "ਇਹ ਜੋ ਤੇਰੇ ਸਿਰ ਤੇ ਜੂੜਾ ਹੈ, ਇਹ ਕੱਟ ਕੇ ਦੇ ਦੇ ਤੇ ਇਸਲਾਮ ਕਬੂਲ ਕਰ ਲੈ।" ਭਾਈ ਤਾਰੂ ਸਿੰਘ ਨੇ ਕਿਹਾ, "ਮੈਂ ਸੀਸ ਤਾਂ ਦੇ ਸਕਦਾ ਹਾਂ, ਸਤਿਗੁਰਾਂ ਦਾ ਦਿੱਤਾ ਕੇਸਾਂ ਦਾ ਇਹ ਪਵਿੱਤਰ ਜੂੜਾ ਨਹੀਂ ਦੇ ਸਕਦਾ।" ਫਿਰ ਭਾਈ ਤਾਰੂ ਸਿੰਘ ਨੂੰ ਤਰ੍ਹਾਂ ਤਰ੍ਹਾਂ ਦੇ ਲਾਲਚ ਦੇ ਕੇ ਇਸਲਾਮ ਕਬੂਲਣ ਲਈ ਪ੍ਰੇਰਿਆ ਗਿਆ। ਪਰ ਉਹ ਕਿਸੇ ਵੀ ਲਾਲਚ ਵਿਚ ਨ ਆਏ : "ਸਾਰੀ ਦੁਨੀਆ ਦਾ ਰਾਜ ਦੇ ਦਿਓ, ਭਾਵੇਂ ਸਾਰੇ ਆਲਮ ਦੀ ਖ਼ੂਬਸੂਰਤੀ ਮੇਰੇ ਕਦਮਾਂ ਵਿਚ ਢੇਰੀ ਕਰ ਦਿਓ, ਮੈਂ ਆਪਣੇ ਕੇਸਾਂ ਨੂੰ ਕਿਸੇ ਕੀਮਤ ਤੇ ਵੀ ਆਪਣੇ ਨਾਲੋਂ ਜੁਦਾ ਨਹੀਂ ਕਰ ਸਕਦਾ।" ਤਦ ਫ਼ਤਵਾ ਲਾ ਕੇ ਹੁਕਮ ਦਿੱਤਾ ਗਿਆ, "ਠੀਕ ਹੈ, ਜੇਕਰ ਤੂੰ ਜੂੜਾ ਨਹੀਂ ਦੇ ਸਕਦਾ, ਤੇਰੀ ਖੋਪਰੀ ਉਤਾਰ ਦਿੱਤੀ ਜਾਏਗੀ।"

26 ਜੂਨ 1747 ਦੇ ਦਿਨ ਸ਼ਹੀਦ ਗੰਜ (ਲਾਹੌਰ) ਵਾਲੀ ਥਾਂ ਤੇ ਭਾਈ ਸਾਹਿਬ ਦੀ ਖੋਪਰੀ ਉਤਾਰ ਦਿੱਤੀ ਗਈ। ਜੱਲਾਦ ਰੰਬੀ ਨਾਲ ਭਾਈ ਸਾਹਿਬ ਦੀ ਖੋਪਰੀ ਉਤਾਰ ਰਿਹਾ ਸੀ ਤੇ ਉਹ ਜਪੁ ਜੀ ਸਾਹਿਬ ਦਾ ਪਾਠ ਕਰ ਰਹੇ ਸਨ। ਜਿਉਂ ਜਿਉਂ ਖੋਪਰੀ ਉਤਰੀ ਜਾਂਦੀ ਸੀ, ਤਿਉਂ ਤਿਉਂ ਸਿੰਘ ਨੂੰ ਲਾਲੀ ਚੜ੍ਹੀ ਆਉਂਦੀ ਸੀ।[1]

ਅੰਤ, ਜੱਲਾਦ ਨੇ ਖੋਪਰੀ ਉਤਾਰ ਕੇ ਭਾਈ ਤਾਰੂ ਸਿੰਘ ਦੇ ਅੱਗੇ ਸੁੱਟ ਦਿੱਤੀ। ਫਿਰ ਭਾਈ ਸਾਹਿਬ ਨੂੰ ਇਕ ਖਾਈ ਵਿਚ ਸੁੱਟ ਦਿਤਾ ਗਿਆ ਤਾਂ ਜੁ ਗਿੱਦੜ ਕੁੱਤੇ ਖਾ ਜਾਣ। ਪਰ ਭਾਈ ਤਾਰੂ ਸਿੰਘ ਉਸ ਹਾਲਤ ਵਿਚ ਵੀ ਬਾਣੀ ਪੜ੍ਹਦਾ ਰਿਹਾ।

ਜਿਸ ਦਿਨ ਉਨ੍ਹਾਂ ਦੀ ਖੋਪਰੀ ਲੱਥੀ, ਉਸੇ ਦਿਨ ਜ਼ਕਰੀਆ ਖ਼ਾਨ ਦਾ ਪੇਸ਼ਾਬ ਬੰਦ ਹੋ ਗਿਆ। ਜ਼ਕਰੀਏ ਦੇ ਮੁਸਾਹਿਬਾਂ ਨੇ, ਜੋ ਭਾਈ ਸਾਹਿਬ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋਏ ਸਨ, ਜ਼ਕਰੀਏ ਨੂੰ ਕਿਹਾ, "ਤੁਸਾਂ ਤਾਰੂ ਸਿੰਘ ਨੂੰ ਕਸ਼ਟ ਦੇ ਕੇ ਗ਼ਲਤੀ ਕੀਤੀ ਹੈ।" ਜ਼ਕਰੀਏ ਨੂੰ ਵੀ ਇਹ ਗੱਲ ਪੋਹ ਗਈ ਤੇ ਉਹ ਭਾਈ ਸਾਹਿਬ ਪਾਸ ਆਪਣੀ ਭੁੱਲ ਬਖ਼ਸ਼ਾਉਣ ਲਈ ਪੁੱਜਾ।

ਤਦ ਭਾਈ ਸਾਹਿਬ ਨੇ ਕਿਹਾ, "ਜ਼ਕਰੀਆ ਖ਼ਾਨ, ਇਹ ਹੁਕਮ ਦੀ ਖੇਡ ਹੈ। ਮੇਰੇ ਵਲੋਂ ਤੂੰ ਮਾਫ਼ ਹੈਂ। ਮੈਨੂੰ ਤੇਰੇ ਉਪਰ ਕੋਈ ਗੁੱਸਾ ਗਿਲਾ ਨਹੀਂ। ਤੂੰ ਆਪਣਾ ਹਿਸਾਬ ਆਪੇ ਦਰਗਾਹ ਵਿਚ ਚੁਕਾ ਦੇਈਂ। ਤੂੰ ਮੈਥੋਂ ਪਹਿਲਾਂ ਉਥੇ ਪਹੁੰਚ ਜਾਣਾ ਹੈ।"

ਭਾਈ ਸਾਹਿਬ ਉਤਰੀ ਹੋਈ ਖੋਪਰੀ ਨਾਲ ਬਾਈ ਦਿਨ ਜੀਊਂਦੇ ਰਹੇ, ਤੇ ਇਤਨੇ ਦਿਨ ਹੀ ਉਹ ਲਗਾਤਾਰ ਪਾਠ ਕਰਦੇ ਰਹੇ। ਜ਼ਕਰੀਆ ਖ਼ਾਨ ਆਪਣੇ ਅਜ਼ਾਬ ਨਾਲ ਮਰ ਗਿਆ। ਤਦ ਭਾਈ ਤਾਰੂ ਸਿੰਘ ਨੇ ਆਪਣੇ ਦੁਆਲੇ ਜੁੜ ਬੈਠੇ ਸਿੰਘਾਂ ਨੂੰ ਕਿਹਾ, "ਹੁਣ

---

1. ਜਿਮ ਜਿਮ ਸਿੰਘਨ ਤੁਰਕ ਸਤਾਵੈ। ਤਿਮ ਤਿਮ ਮੁਖ ਸਿੰਘ ਲਾਲੀ ਆਵੈ। —*ਪੰਥ ਪ੍ਰਕਾਸ਼*

ਮੈਂ ਦੁਨੀਆ ਨਾਲੋਂ ਰਿਸ਼ਤਾ ਤੋੜ ਲਿਆ। ਮੇਰੇ ਲਈ ਅਰਦਾਸ ਕਰੋ।" ਸਿੰਘਾਂ ਨੇ ਅਰਦਾਸ ਕੀਤੀ। ਜਦ ਅਰਦਾਸ ਸਮਾਪਤ ਹੋਈ ਤਾਂ ਸਿੰਘ ਦੀ ਆਤਮਾ ਚੋਲਾ ਛੋੜ, ਗੁਰੂ ਚਰਨਾਂ ਵਿਚ ਜਾ ਬਿਰਾਜੀ। ਇਉਂ :

**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ।** *—ਮਾਰੂ ਮ: ੫ (1000/2)*

ਇਸ ਦਰਦਨਾਕ ਸਾਕੇ ਨੇ ਸਿੱਖੀ ਸਿਦਕ ਦਾ ਸੰਬੰਧ ਕੇਸਾਂ ਨਾਲ ਹੋਰ ਵੀ ਪੱਕੀ ਤਰ੍ਹਾਂ ਜੋੜ ਦਿੱਤਾ। ਕੇਸ, ਸਾਡੇ ਸਿਦਕ ਦਾ, ਸਾਡੇ ਸਿਰੜ ਦਾ, ਸਾਡੀ ਇੱਜ਼ਤ-ਆਬਰੂ ਦਾ ਪ੍ਰਤੀਕ ਬਣ ਗਏ। ਖੋਪਰੀ ਉਤਰਵਾਉਣ ਵਾਲੇ ਇਸ ਸਿਦਕਵਾਨ ਸਿਖ ਦੀ ਦਰਦਨਾਕ ਯਾਦ ਪੰਥ ਨੇ ਸਦਾ ਵਾਸਤੇ ਸੰਭਾਲ ਕੇ ਆਪਣੀ ਅਰਦਾਸ ਵਿਚ ਜੋੜ ਲਈ।

੨੭

# ਚਰਖੜੀਆਂ ਤੇ ਚੜ੍ਹੇ

ਚਰਖੜੀਆਂ ਤੇ ਚੜ੍ਹਨ ਵਾਲੇ ਸ਼ਹੀਦ, ਪਿਉ ਪੁੱਤਰ, ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਸਨ। ਸੁਬੇਗ ਸਿੰਘ 'ਮਿਲਵਰਤਣੀਆ' ਸਿੰਘ ਸੀ। 'ਮਿਲਵਰਤਣੀਆ' ਉਸ ਨੂੰ ਕਹਿੰਦੇ ਸਨ, ਜੋ ਸਰਕਾਰ ਨਾਲ ਮਿਲਵਰਤਣ ਰਖਦਾ ਸੀ। ਕਿੱਤੇ ਵਲੋਂ ਉਹ ਸਰਕਾਰੀ ਠੇਕੇਦਾਰ ਸੀ। ਜ਼ਕਰੀਆ ਖ਼ਾਨ ਦੇ ਦਰਬਾਰ ਉਸ ਦਾ ਵਾਹ ਵਾਹ ਰਸੂਖ਼ ਸੀ। ਸਿੰਘਾਂ ਵਿਚ ਵੀ ਉਸ ਦੀ ਇੱਜ਼ਤ ਸੀ, ਕਿਉਂਕਿ ਸਰਕਾਰ ਨਾਲ ਮਿਲਵਰਤਣ ਦੇ ਬਾਵਜੂਦ ਵੀ ਉਹ ਸਿੰਘਾਂ ਦੇ ਹਿੱਤਾਂ ਦੀ ਸੰਭਾਲ ਕਰਦਾ ਸੀ।

ਜ਼ਕਰੀਏ ਨੂੰ ਦਿੱਲੀ ਤੋਂ ਆਦੇਸ਼ ਹੋਇਆ ਕਿ ਸਿੰਘਾਂ ਵਲ ਸਰਕਾਰ ਦੇ ਰਵੱਈਏ ਵਿਚ ਪਰਿਵਰਤਨ ਲਿਆਂਦਾ ਜਾਵੇ। ਦਿੱਲੀ ਸਰਕਾਰ ਨੇ ਪ੍ਰਤੀਤ ਕਰ ਲਿਆ ਸੀ ਕਿ ਸਖ਼ਤੀ ਨਾਲ ਸਿੱਖਾਂ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ। ਸੋ ਤਸ਼ੱਦਦ ਦੀ ਥਾਂ ਮਿਲਵਰਤਣ ਨਾਲ ਉਨ੍ਹਾਂ ਨੂੰ ਆਪਣੇ ਵਲ ਕਰਨ ਦਾ ਮਨਸੂਬਾ ਬਣਾਇਆ ਗਿਆ ਸੀ। ਦਿੱਲੀ ਵਲੋਂ ਮਿਲੀ ਹਿਦਾਇਤ ਅਨੁਸਾਰ ਜ਼ਕਰੀਆ ਖ਼ਾਨ ਨੇ ਸਿੰਘਾਂ ਨੂੰ ਨੱਵਾਬੀ ਤੇ ਜਾਗੀਰ ਦੀ ਪੇਸ਼ਕਸ਼ ਕਰਨ ਦਾ ਨਿਰਣਾ ਲਿਆ।

ਇਸ ਪੇਸ਼ਕਸ਼ ਲਈ ਉਸ ਨੂੰ ਸੁਬੇਗ ਸਿੰਘ ਤੋਂ ਵਧੇਰੇ ਉਚਿਤ ਕੋਈ ਹੋਰ ਏਲਚੀ ਨਜ਼ਰ ਨਹੀਂ ਸੀ ਆ ਰਿਹਾ। ਸੋ ਜਾਗੀਰ ਸ੍ਵੀਕਾਰ ਕਰਨ ਲਈ ਸਿੰਘਾਂ ਨੂੰ ਤਿਆਰ ਕਰਨ ਹਿਤ ਉਸ ਨੇ ਸੁਬੇਗ ਸਿੰਘ ਨੂੰ ਕਿਹਾ। ਉਹ ਨੱਵਾਬੀ ਦੀ ਖ਼ਿਲਅਤ ਤੇ ਜਾਗੀਰ ਦਾ ਪੱਟਾ[1] ਲੈ ਕੇ ਅਕਾਲ ਤਖ਼ਤ ਸਾਹਿਬ ਪਹੁੰਚੇ। ਉਸ ਸਮੇਂ ਜੋ ਮੋਹਰੀ ਸਿੰਘ ਉਥੇ ਮੌਜੂਦ ਸਨ[2] ਉਹਨਾਂ ਪਹਿਲਾਂ ਸੁਬੇਗ ਸਿੰਘ ਨੂੰ 'ਮਿਲਵਰਤਣੀਆ' ਹੋਣ ਨਾਤੇ ਤਨਖ਼ਾਹੀਆ ਕਰਾਰ ਦਿੱਤਾ, ਤੇ ਤਨਖ਼ਾਹ ਲਾਉਣ ਮਗਰੋਂ ਹੀ ਸੰਗਤ ਅੱਗੇ ਅਰਜ਼ਦਾਸ਼ਤ ਪੇਸ਼ ਕਰਨ ਦੀ ਆਗਿਆ ਦਿੱਤੀ। ਜਦੋਂ ਨੱਵਾਬੀ ਦੀ ਖ਼ਿਲਅਤ ਪੇਸ਼ ਕੀਤੀ ਗਈ ਤਾਂ ਸਿੰਘਾਂ ਨੇ ਸ਼ਾਹੀ ਸੁਗ਼ਾਤਾਂ ਲੈਣ ਤੋਂ ਇਨਕਾਰ ਕਰ ਦਿਤਾ ਤੇ ਕਿਹਾ :

---

1. ਇਹ ਜਾਗੀਰ ਦੀਪਾਲਪੁਰ, ਕੰਙਨਵਾਲ ਤੇ ਝਬਾਲ ਪਰਗ਼ਨਿਆਂ ਦੀ ਇਕ ਲੱਖ ਸਾਲਾਨਾ ਦੀ ਆਮਦਨ ਦੀ ਸੀ।
2. ਇਹਨਾਂ ਵਿਚ ਦੀਵਾਨ ਦਰਬਾਰਾ ਸਿੰਘ, ਬੁੱਢਾ ਸਿੰਘ ਢੇਸੀ, ਜੱਸਾ ਸਿੰਘ, ਥਰਾਜ ਸਿੰਘ, ਕਰਮ ਸਿੰਘ ਤੇ ਗਰਜਾ ਸਿੰਘ ਆਦਿ ਸ਼ਾਮਲ ਸਨ।

ਹਮ ਕੋ ਸਤਿਗੁਰ ਬਚਨ ਪਾਤਸ਼ਾਹੀ। ਹਮ ਕੋ ਜਾਪਤ ਢਿਗ ਸੋਊ ਆਹੀ।....
ਪਾਤਸ਼ਾਹੀ ਛੋਡ ਕਿਮ ਲਹੋਂ ਨਵਾਬੀ। ਪਰਾਧੀਨ ਜਿੰਹ ਮਾਂਹਿ ਖ਼ਰਾਬੀ ?

*—ਪ੍ਰਾਚੀਨ ਪੰਥ ਪ੍ਰਕਾਸ਼*

ਭਾਈ ਸੁਬੇਗ ਸਿੰਘ ਦੇ ਬਾਰ ਬਾਰ ਬੇਨਤੀ ਕਰਨ ਪੁਰ ਫ਼ੈਸਲਾ ਹੋਇਆ ਕਿ ਇਹ ਨੱਵਾਬੀ ਪੰਥ ਦੇ ਕਿਸੇ ਸੇਵਕ ਨੂੰ ਦੇ ਦਿੱਤੀ ਜਾਵੇ। ਉਸ ਸਮੇਂ ਭਾਈ ਕਪੂਰ ਸਿੰਘ ਸੰਗਤ ਵਿਚ ਪੱਖੇ ਦੀ ਸੇਵਾ ਕਰ ਰਹੇ ਸਨ। ਆਪ ਨੂੰ ਨੱਵਾਬੀ ਦੀ ਪੇਸ਼ਕਸ਼ ਕੀਤੀ ਗਈ। ਪਹਿਲਾਂ ਤਾਂ ਉਹਨਾਂ ਵੀ ਇਨਕਾਰ ਹੀ ਕੀਤਾ, ਪਰ ਮੁਖੀ ਸਿੰਘਾਂ ਦੇ ਆਦੇਸ਼ ਤੇ, ਉਹਨਾਂ ਨੱਵਾਬੀ ਦੀ ਖ਼ਿਲਅਤ ਪੰਜ ਸਿੰਘਾਂ ਦੇ ਚਰਨੀਂ ਛੁਹਾ ਕੇ ਹੀ ਪਰਵਾਨ ਕੀਤੀ।

ਜ਼ਕਰੀਆ ਖ਼ਾਨ ਦੀ ਮੌਤ ਪਿਛੋਂ ਉਸਦਾ ਪੁੱਤਰ ਯਾਹਯਾ ਖ਼ਾਨ ਸੂਬੇਦਾਰ ਬਣਿਆ, ਪਰ ਉਸ ਨੂੰ ਸੁਬੇਗ ਸਿੰਘ ਲਈ ਉਹ ਸਤਿਕਾਰ ਨਹੀਂ ਸੀ ਜੋ ਉਸ ਦੇ ਪਿਤਾ ਨੂੰ ਸੀ।

ਸੁਬੇਗ ਸਿੰਘ ਦਾ ਪੁੱਤਰ ਸ਼ਾਹਬਾਜ਼ ਸਿੰਘ ਇਸਲਾਮੀ ਮਦਰਸੇ ਵਿਚ ਇਕ ਕਾਜ਼ੀ ਪਾਸੋਂ ਤਾਲੀਮ ਪਾ ਰਿਹਾ ਸੀ। ਉਹ ਕਾਜ਼ੀ ਨੂੰ ਬਹੁਤ ਹੀ ਚੰਗਾ ਲਗਦਾ ਸੀ। ਕਾਜ਼ੀ ਦੇ ਮਨ ਆਈ ਕਿ 'ਜੇ ਇਹ ਮੁਸਲਮਾਨ ਬਣ ਜਾਵੇ ਤਾਂ ਇਸ ਨਾਲ ਆਪਣੀ ਲੜਕੀ ਵਿਆਹ ਦਿਆਂ'। ਉਸ ਨੇ ਸ਼ਾਹਬਾਜ਼ ਸਿੰਘ ਨੂੰ ਪ੍ਰੇਰਨਾ ਸ਼ੁਰੂ ਕੀਤਾ, ਤੇ ਉਸ ਨੇ ਘਰ ਆ ਕੇ ਪਿਤਾ ਨੂੰ ਦੱਸਿਆ। ਪਿਤਾ ਨੇ ਕਿਹਾ, "ਬੇਟਾ! ਤੇਰੇ ਸਾਹਮਣੇ ਉਨ੍ਹਾਂ ਚਹੁੰ ਸਾਹਿਬਜ਼ਾਦਿਆਂ ਦੀ ਮਿਸਾਲ ਮੌਜੂਦ ਹੈ ਜਿਨ੍ਹਾਂ ਸੀਸ ਦੇ ਦਿੱਤਾ, ਪਰ ਧਰਮ ਨਹੀਂ ਹਾਰਿਆ। ਤੂੰ ਵੀ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਪੁੱਤਰ ਹੈਂ। ਕਿਸੇ ਲਾਲਚ ਵਿਚ ਨ ਆਈਂ। ਸੀਸ ਦੇ ਦੇਈਂ, ਪਰ ਸਿਦਕ ਨ ਹਾਰੀਂ।" ਅੱਗੇ ਕਾਜ਼ੀ ਪ੍ਰੇਰਦਾ ਸੀ ਤਾਂ ਸ਼ਾਹਬਾਜ਼ ਸਿੰਘ ਚੁੱਪ ਰਹਿੰਦਾ ਸੀ। ਪਿਤਾ ਦੇ ਇਸ ਉਪਦੇਸ਼ ਮਗਰੋਂ ਉਸ ਨੇ ਖਰੀ 'ਨਾਂਹ' ਕਰ ਦਿੱਤੀ। ਕਾਜ਼ੀ ਬੜਾ ਤਿਲਮਿਲਾਇਆ ਤੇ ਉਸ ਉਪਰ ਉਸ ਨੇ ਉਸੇ ਤਰ੍ਹਾਂ ਦਾ ਝੂਠਾ, ਮਨਘੜਤ, ਇਲਜ਼ਾਮ ਲਗਾਇਆ ਜਿਸ ਤਰ੍ਹਾਂ ਦਾ ਹਕੀਕਤ ਰਾਏ ਉਪਰ ਲਾਇਆ ਗਿਆ ਸੀ।[1] ਇਸ ਕਾਰਨ ਉਸ ਨੂੰ ਤੇ ਉਸ ਦੇ ਪਿਤਾ ਦੋਹਾਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਭੇਜ ਦਿੱਤਾ ਗਿਆ। ਇਹਨਾਂ ਦੋਹਾਂ ਨੂੰ ਆਪਣਾ ਧਰਮ ਛੋੜ ਕੇ ਇਸਲਾਮ ਕਬੂਲਣ ਲਈ ਕਿਹਾ ਗਿਆ। ਪਰ, ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਇਸ ਪੁਰ ਦੋਨਾਂ ਨੂੰ ਚਰਖ਼ੜੀਆਂ[2] ਤੇ ਚਾੜ੍ਹਨ ਦਾ ਫ਼ਤਵਾ ਸਾਦਰ ਕਰ ਦਿੱਤਾ ਗਿਆ।

ਲਾਹੌਰ ਦੇ ਸਿੱਖਾਂ ਨੇ, ਜੋ ਸੁਬੇਗ ਸਿੰਘ ਨੂੰ ਬੜਾ ਪਿਆਰ ਕਰਦੇ ਸਨ, ਢੇਰ ਸਾਰਾ ਧਨ ਇਕੱਠਾ ਕਰ ਕੇ ਲੈ ਆਂਦਾ ਤਾਂ ਕਿ ਇਸ ਦੇ ਬਦਲੇ ਬੱਚਾ ਹੀ ਛੁਡਵਾ ਲਈਏ। ਪਰ

---

1. ਹਕੀਕਤ ਰਾਏ ਧਰਮੀ, ਬਾਘ ਮਲ ਖੱਤਰੀ ਦਾ ਪੰਦਰਾਂ ਵਰ੍ਹਿਆਂ ਦਾ ਜਵਾਨ ਪੁੱਤਰ ਸੀ, ਜੋ ਵਟਾਲੇ ਦੇ ਇਕ ਸਿਖ ਕਿਸ਼ਨ ਸਿੰਘ ਦੀ ਲੜਕੀ ਨਾਲ ਵਿਆਹਿਆ ਹੋਇਆ ਸੀ। ਉਸ ਉਪਰ ਇਹ ਇਲਜ਼ਾਮ ਲਾਇਆ ਗਿਆ ਕਿ ਉਸ ਨੇ ਬੀਬੀ ਫ਼ਾਤਮਾ (ਹਜ਼ਰਤ ਮੁਹੰਮਦ ਸਾਹਿਬ ਦੀ ਬੇਟੀ) ਬਾਰੇ ਅਯੋਗ ਸ਼ਬਦਾਂ ਦੀ ਵਰਤੋਂ ਕੀਤੀ ਹੈ। ਉਸ ਉਪਰ ਲਾਹੌਰ ਵਿਚ ਮੁਕੱਦਮਾ ਚਲਾਇਆ ਗਿਆ। ਉਸ ਨੇ ਮੌਤ ਕਬੂਲ ਕਰ ਲਈ, ਪਰ ਧਰਮ ਨ ਹਾਰਿਆ। ਸੰਨ 1734 ਵਿਚ ਉਸ ਨੂੰ ਕਤਲ ਕਰ ਦਿੱਤਾ ਗਿਆ।
2. ਚਰਖ਼ੜੀ, ਇਕ ਵਡਾ ਸਾਰਾ ਚੱਕਾ ਹੁੰਦਾ ਸੀ, ਜਿਸ ਦੇ ਇਰਦ ਗਿਰਦ ਤੇਜ਼ ਛੁਰੀਆਂ ਲਗੀਆਂ ਹੁੰਦੀਆਂ ਸੰਨ। ਇਸ ਉਪਰ ਬੰਦੇ ਨੂੰ ਬੰਨ੍ਹ ਕੇ ਦੋ ਚਰਖ਼ੜੀਆਂ ਦੇ ਵਿਚੋਂ ਲੰਘਾਇਆ ਜਾਂਦਾ ਸੀ ਤੇ ਇਉਂ ਉਸ ਦੇ ਸਰੀਰ ਦੇ ਤੂੰਬੇ ਉਡਾਏ ਜਾਂਦੇ ਸਨ। ਤਸੀਹੇ ਦੇਣ ਦਾ ਇਹ ਇਕ ਬੜਾ ਹੀ ਘਿਨਾਉਣਾ ਯੰਤ੍ਰ ਸੀ।

ਜਦ ਉਨ੍ਹਾਂ ਸੁਬੇਗ ਸਿੰਘ ਨਾਲ ਸਲਾਹ ਕੀਤੀ ਤਾਂ ਉਹ ਕਹਿਣ ਲੱਗਾ :

**"ਹਮ ਕਾਰਣ ਗੁਰ ਕੁਲਹ ਗਵਾਈ—**
**ਹਮ ਕੁਲ ਰਾਖਹਿ ਕਉਨ ਵਡਾਈ ?"** —*ਪ੍ਰਾਚੀਨ ਪੰਥ ਪ੍ਰਕਾਸ਼*

ਪਹਿਲਾਂ ਸੁਬੇਗ ਸਿੰਘ ਨੂੰ ਚਰਖ਼ੜੀ ਤੇ ਚਾੜ੍ਹਿਆ ਗਿਆ। ਉਹ 'ਅਕਾਲ ! ਅਕਾਲ !' ਦੇ ਜੈਕਾਰੇ ਗਜਾਂਦਾ ਚਰਖ਼ੜੀ ਤੇ ਚੜ੍ਹ ਗਿਆ। ਉਸ ਦਾ ਸਿਰੜ ਹਿਲਾਣ ਲਈ ਅਧਮੋਏ ਸੁਬੇਗ ਸਿੰਘ ਦੇ ਸਾਹਮਣੇ ਉਸ ਦੇ ਬੇਟੇ ਸ਼ਾਹਬਾਜ਼ ਸਿੰਘ ਨੂੰ ਵੀ ਚਰਖ਼ੜੀ ਤੇ ਚਾੜ੍ਹਿਆ ਗਿਆ। ਉਹ ਵੀ ਜੈਕਾਰੇ ਗਜਾਉਂਦਾ ਚਰਖ਼ੜੀ ਤੇ ਚੜ੍ਹ ਗਿਆ। ਜਦ ਤਕ ਉਹਨਾਂ ਦੇ ਪ੍ਰਾਣ ਨਹੀਂ ਨਿਕਲ ਗਏ, ਜਰਵਾਣੇ ਚਰਖ਼ੜੀ ਨਾਲ ਉਹਨਾਂ ਦੇ ਤੂੰਬੇ ਉਡਾਂਦੇ ਰਹੇ। ਭਾਵੇਂ ਜ਼ਾਲਮਾਂ ਨੇ

**ਊਚੇ ਚਾੜ੍ਹ ਬਹੁਤ ਘੁਮਾਇਆ,**
ਪਰ ਉਨ੍ਹਾਂ ਨੇ— **ਵਾਹਿਗੁਰੂ ਤਹਿ ਨਹੀਂ ਭੁਲਾਇਆ।** —*ਪ੍ਰਾਚੀਨ ਪੰਥ ਪ੍ਰਕਾਸ਼*

ਇਉਂ 'ਮਿਲਵਰਤਣੀਏ' ਸਿੰਘਾਂ ਨੇ ਵੀ ਸਿੱਖੀ ਦੀ ਸ਼ਾਨ ਨੂੰ ਦਾਗ਼ ਨ ਲੱਗਣ ਦਿੱਤਾ। ਪੰਥ ਨੇ ਵੀ ਉਹਨਾਂ ਦੀ ਯਾਦ ਨੂੰ ਸਦਾ ਲਈ ਸੀਨੇ ਨਾਲ ਲਾ ਲਿਆ।

## ੨੮

# *ਆਰਿਆਂ ਨਾਲ ਚਿਰਵਾਏ ਗਏ*

ਮੁਗ਼ਲ ਤਸੀਹਿਆਂ ਦੀ ਫ਼ਹਿਰਿਸਤ ਵਿਚ ਇਕ ਆਰਿਆਂ ਨਾਲ ਤਨ ਚੀਰਨ ਦਾ ਤਸੀਹਾ ਵੀ ਸੀ। ਆਦਮੀ ਨੂੰ ਦੋ ਸ਼ਤੀਰੀਆਂ ਵਿਚਾਲੇ ਬੰਨ੍ਹ ਕੇ ਆਰੇ ਨਾਲ ਸਿਰ ਤੋਂ ਪੈਰਾਂ ਤਕ ਚੀਰ ਕੇ ਦੋਫਾੜ ਕਰ ਦਿੱਤਾ ਜਾਂਦਾ ਸੀ।

ਔਰੰਗਜ਼ੇਬ ਦੇ ਹੁਕਮ ਮੁਤਾਬਕ ਜਦੋਂ ਗੁਰੂ ਤੇਗ਼ ਬਹਾਦਰ ਜੀ ਨੂੰ ਰੋਪੜ ਲਾਗਿਓਂ ਨੂਰ ਮੁਹੰਮਦ ਨੇ ਗ੍ਰਿਫ਼ਤਾਰ ਕੀਤਾ[1] ਤਾਂ ਤਿੰਨ ਸਿਖ ਵੀ ਉਹਨਾਂ ਨਾਲ ਫੜੇ ਗਏ ਸਨ। ਉਹ ਸਨ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ। ਇਹ ਸਾਰੇ ਗੁਰੂ ਸਾਹਿਬ ਨਾਲ ਪੌਣੇ ਚਾਰ ਮਹੀਨੇ ਬੱਸੀ ਪਠਾਣਾਂ ਦੇ ਬੰਦੀਖ਼ਾਨੇ ਵਿਚ ਕੈਦ ਰਹੇ। ਫਿਰ ਹਸਨ ਅਬਦਾਲ ਤੋਂ ਜਾਰੀ ਹੋਏ ਔਰੰਗਜ਼ੇਬ ਦੇ ਹੁਕਮ ਅਨੁਸਾਰ ਇਹਨਾਂ ਨੂੰ ਪਿੰਜਰਿਆਂ ਵਿਚ ਪਾ ਕੇ ਦਿੱਲੀ ਭੇਜਿਆ ਗਿਆ। ਉਥੇ ਉਨ੍ਹਾਂ ਤਿੰਨਾਂ ਸਿੱਖਾਂ ਨੂੰ ਸਤਿਗੁਰਾਂ ਦੇ ਸਾਹਮਣੇ ਸ਼ਹੀਦ ਕਰ ਦਿੱਤਾ ਗਿਆ।[2] ਭਾਈ ਮਤੀ ਦਾਸ ਇਹਨਾਂ ਵਿਚੋਂ ਸਭ ਤੋਂ ਪਹਿਲਾਂ ਸ਼ਹੀਦ ਹੋਏ। ਇਸ ਨਾਤੇ ਇਹ ਗੁਰੂ ਅਰਜਨ ਦੇਵ ਜੀ ਤੋਂ ਬਾਦ ਪਹਿਲੇ ਸਿਖ ਸ਼ਹੀਦ ਹੋਏ।

ਜਦੋਂ ਇਹ ਕਾਜ਼ੀ ਅੱਗੇ ਪੇਸ਼ ਹੋਏ ਤਾਂ ਇਨ੍ਹਾਂ ਨੂੰ ਪੁੱਛਿਆ ਗਿਆ, "ਇਸਲਾਮ ਕਬੂਲ ਕਰੋਗੇ ਕਿ ਮੌਤ ?" ਤਾਂ ਭਾਈ ਮਤੀ ਦਾਸ ਜੀ ਨੇ ਉੱਤਰ ਦਿੱਤਾ, "ਇਸ ਤੋਂ ਚੰਗਾ ਮੇਰੇ ਲਈ ਹੋਰ ਕੀ ਹੈ, ਜੇ ਮੈਨੂੰ ਆਪਣੇ ਮੁਰਸ਼ਦ ਦੇ ਸਾਹਮਣੇ ਸ਼ਹੀਦੀ ਪ੍ਰਾਪਤ ਹੋ ਜਾਵੇ ?" ਤਦ ਭਾਈ ਮਤੀ ਦਾਸ ਨੂੰ ਕਿਹਾ ਗਿਆ, "ਜੇਕਰ ਤੂੰ ਇਸਲਾਮ ਕਬੂਲ ਨਹੀਂ ਕਰੇਂਗਾ ਤਾਂ ਤੈਨੂੰ ਆਰੇ ਨਾਲ ਚੀਰ ਦਿੱਤਾ ਜਾਵੇਗਾ।" ਪਰ, ਭਾਈ ਮਤੀ ਦਾਸ ਬੋਲਿਆ :

> ਆਰਾ ਪਿਆਰਾ ਲਗਤ ਹੈ, ਕਾਰਾ ਕਰੋ ਬਨਾਇ।
> ਸੀਸ ਜਾਇ ਤਾਂ ਜਾਣ ਦੇ, ਸਿਖੀ ਸਿਦਕ ਨ ਜਾਇ।

---

1. ਭਾਈ ਸੰਤੋਖ ਸਿੰਘ ਜੀ ਤੇ ਗਿਆਨੀ ਗਿਆਨ ਸਿੰਘ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਨੇ ਆਗਰੇ ਵਿਖੇ ਆਪਣੇ ਆਪ ਨੂੰ ਸਰਕਾਰੀ ਅਫ਼ਸਰਾਂ ਦੇ ਹਵਾਲੇ ਕਰ ਦਿੱਤਾ। ਪਰ, ਕੇਸਰ ਸਿੰਘ ਛਿੱਬੜ ਦੇ ਬੰਸਾਵਲੀਨਾਮੇ ਤੇ ਭੱਟ ਵਹੀਆਂ ਅਨੁਸਾਰ ਉਹਨਾਂ ਨੂੰ ਰੋਪੜ ਲਾਗੇ ਮਲਿਕਪੁਰ ਰੰਘੜਾਂ ਤੋਂ ਗ੍ਰਿਫ਼ਤਾਰ ਕੀਤਾ ਗਿਆ ਤੇ ਦਿੱਲੀ ਭੇਜਣ ਤੋਂ ਪਹਿਲਾਂ ਚਾਰ ਕੁ ਮਹੀਨੇ ਸਰਹਿੰਦ ਵਿਚ ਕੈਦ ਰੱਖਿਆ ਗਿਆ।
2. ਇਨ੍ਹਾਂ ਵਿਚੋਂ ਭਾਈ ਮਤੀ ਦਾਸ ਆਰੇ ਨਾਲ ਚੀਰੇ ਗਏ, ਭਾਈ ਸਤੀ ਦਾਸ ਰੂੰ ਵਿਚ ਲਪੇਟ ਕੇ ਸਾੜੇ ਗਏ, ਤੇ ਭਾਈ ਦਿਆਲਾ ਜੀਉਂਦੇ ਦੇਗ ਵਿਚ ਪਾ ਕੇ ਉਬਾਲੇ ਗਏ।

ਤਦ ਉਸ ਨੂੰ ਪੁਛਿਆ ਗਿਆ, "ਤੇਰੀ ਕੋਈ ਆਖ਼ਰੀ ਖ਼ਾਹਿਸ਼ ਹੈ ਤਾਂ ਦੱਸ!" ਉਹ ਕਹਿਣ ਲੱਗੇ, "ਮੇਰੀ ਇਹੋ ਖ਼ਾਹਿਸ਼ ਹੈ ਕਿ ਸ਼ਹੀਦ ਹੋਣ ਲਗਿਆਂ ਮੇਰਾ ਮੂੰਹ ਗੁਰੂ ਤੇਗ਼ ਬਹਾਦਰ ਪਾਤਸ਼ਾਹ ਵਲ ਰਹੇ।" ਤਦ ਉਸ ਨੂੰ ਸ਼ਤੀਰੀਆਂ ਵਿਚ ਬੰਨ੍ਹ ਕੇ ਆਰੇ ਨਾਲ ਚੀਰ ਦੇਣ ਦਾ ਆਦੇਸ਼ ਦੇ ਦਿੱਤਾ ਗਿਆ।

ਭਾਈ ਮਤੀ ਦਾਸ ਦੇ ਸਿਰ ਤੇ ਆਰਾ ਚਲਣਾ ਸ਼ੁਰੂ ਹੋਇਆ, ਤਾਂ ਭਾਈ ਸਾਹਿਬ ਨੇ ਜਪੁ ਜੀ ਸਾਹਿਬ ਦਾ ਪਾਠ ਅਰੰਭ ਦਿੱਤਾ। ਸਿੱਖ ਨੂੰ ਜਿਉਂ ਜਿਉਂ ਆਰਾ ਚੀਰੀ ਜਾਵੇ ਤਿਉਂ ਤਿਉਂ ਸਿਖ ਦਾ ਸੁਰ ਉੱਚਾ ਹੋਈ ਜਾਵੇ। ਪਾਠ ਸੰਪੂਰਨ ਕਰ ਕੇ ਹੀ ਸਿਖ ਨੇ ਪ੍ਰਾਣ ਤਿਆਗੇ। ਸਰੀਰ ਚਿਰਵਾ ਲਿਆ, ਪਰ ਪਾਠ ਵਿਚ ਵਿਘਨ ਨਹੀਂ ਪੈਣ ਦਿਤਾ, ਨ ਸਿਦਕ ਵਿਚ ਫ਼ਰਕ ਆਉਣ ਦਿੱਤਾ। ਸਗੋਂ ਇਹ ਸਿੱਧ ਕਰ ਦਿੱਤਾ ਕਿ ਸ਼ਬਦ ਦਾ ਸੰਬੰਧ ਆਤਮਾ ਨਾਲ ਹੈ, ਸਰੀਰ ਨਾਲ ਨਹੀਂ। ਚੀਰੇ ਹੋਏ ਸਰੀਰ ਵਿਚੋਂ ਵੀ ਸਾਲਮ ਆਤਮਾ ਅਵਿਰਲ ਆਵਾਜ਼ਾ ਲਗਾਉਂਦੀ ਚਲੀ ਗਈ। ਇਉਂ ਆਪਣੇ ਸਤਿਗੁਰੂ ਦੇ ਸਨਮੁਖ ਭਾਈ ਮਤੀ ਦਾਸ ਨੇ ਸਿੱਖੀ ਨੂੰ ਸੁਆਸਾਂ ਨਾਲ ਨਿਭਾਇਆ।

ਭਗਤ ਕਬੀਰ ਜੀ ਦਾ ਇਹ ਬਚਨ ਕਿ—

**ਜਉ ਤਨੁ ਚੀਰਹਿ ਅੰਗੁ ਨ ਮੋਰਉ।**
**ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ।** *—ਆਸਾ ਕਬੀਰ (484/9)*

ਭਾਈ ਮਤੀ ਦਾਸ ਜੀ ਨੇ ਜ਼ਿੰਦਗੀ ਵਿਚ ਕਮਾ ਕੇ ਵਿਖਾਲ ਦਿੱਤਾ।

ਧਰਮ ਹੇਤ ਦਿੱਤੀ ਉਨ੍ਹਾਂ ਦੀ ਇਸ ਕੁਰਬਾਨੀ ਨੂੰ ਅਰਦਾਸ ਵਿਚ ਯਾਦ ਕਰ ਕੇ ਖ਼ਾਲਸਾ ਜੀ ਵਲੋਂ ਨਿੱਤ ਅਭਿਨੰਦਨ ਦਿੱਤਾ ਜਾਂਦਾ ਹੈ।

## ੨੯

# ਭਾਣੇ ਨੂੰ ਮਿੱਠਾ ਕਰ ਕੇ ਮੰਨਿਆ

ਭਾਣੇ ਨੂੰ ਮਿੱਠਾ ਕਰ ਕੇ ਮੰਨਣਾ ਵੀ ਇਕ ਤਰ੍ਹਾਂ ਦਾ ਆਤਮ-ਬਲੀਦਾਨ ਹੈ। ਜੇਕਰ ਸ਼ਹਾਦਤ ਇਕ ਇਲਾਹੀ ਦਾਤ ਹੈ ਤਾਂ ਭਾਣਾ ਮੰਨਣ ਦਾ ਬਲ ਵੀ ਇਕ ਮਿਹਰਾਮਤ ਹੈ। ਸਿਦਕ ਦੀ ਭੱਠੀ ਵਿਚ ਤਪ ਕੇ ਸ਼ੁੱਧ ਹੋਏ ਮਨ ਹੀ ਇਸ ਦਾਤ ਦੇ ਅਧਿਕਾਰੀ ਹੁੰਦੇ ਹਨ। ਅਧਿਆਤਮ ਦੇ ਉਚੇਰੇ ਮੰਡਲਾਂ ਵਿਚ ਜਦੋਂ ਵਾਹਿਗੁਰੂ ਜੀ ਨਾਲ ਗੁਰਸਿਖ ਦੇ ਸੰਬੰਧ ਨਿੱਜਤਾ ਤੇ ਨੇੜਤਾ ਦੇ ਹੋ ਜਾਂਦੇ ਹਨ ਤਾਂ ਉਹ ਸੁਭਾਵਕ ਹੀ ਭਾਣਾ ਮੰਨਣ ਦੀ ਅਵਿਰਲ ਬਿਰਤੀ ਵਿਚ ਰਹਿੰਦੇ ਹਨ, ਕਿਉਂਕਿ ਉਹ ਜਾਣਦੇ ਹਨ :

**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ।** *—ਗੂਜਰੀ ਮ: ੫ (496/11)*

ਮਨੁੱਖ ਪਾਸ ਰੱਬ ਦਾ ਹੁਕਮ ਜਾਣਨ ਦੀ ਯੋਗਤਾ ਨਹੀਂ, ਪਰ ਇਸ ਹੁਕਮ ਨੂੰ ਮੰਨਣਾ ਉਸ ਲਈ ਅਨਿਵਾਰੀ ਹੈ। ਇਸ ਅੱਗੇ ਕਿਸੇ ਦੀ ਪੇਸ਼ ਨਹੀਂ ਜਾਂਦੀ। ਦੰਮ ਮਾਰਨ ਦੀ ਕੋਈ ਗੁੰਜਾਇਸ਼ ਨਹੀਂ ਹੋਂਦੀ। ਜੋ ਇਸ ਭਾਵੀ ਨੂੰ ਸ੍ਵੀਕਾਰ ਕਰਦੇ ਹਨ, ਹੁਕਮ ਪਛਾਣਦੇ ਹਨ। ਗੁਰਮਤਿ ਅਨੁਸਾਰ ਓਹੋ ਬੰਦੇ ਹਨ।[1]

ਭਾਣਾ ਮੰਨਣ ਦਾ ਅਰਥ ਹੈ, ਵਾਹਿਗੁਰੂ ਦੇ ਹੁਕਮ ਨੂੰ ਖ਼ੁਸ਼ੀ ਖ਼ੁਸ਼ੀ, ਸਿਰ ਮੱਥੇ ਮੰਨਣਾ। ਆਪਣੇ ਮਨ ਦੀ ਮਰਜ਼ੀ ਤਿਆਗ ਕੇ[2] ਖਿੜੇ ਮੱਥੇ ਆਪਣੇ ਆਪ ਨੂੰ ਅਕਾਲ ਪੁਰਖ ਦੀ ਆਗਿਆ ਦੇ ਹਵਾਲੇ ਕਰਨਾ ਹੈ।[3] ਮਨੁੱਖ ਵਾਹਿਗੁਰੂ ਦੇ ਭਾਣੇ ਅੰਦਰ ਜੰਮਦਾ ਤੇ ਭਾਣੇ ਅੰਦਰ ਹੀ ਜ਼ਿੰਦਗੀ ਦੀ ਯਾਤ੍ਰਾ ਪੂਰੀ ਕਰ ਇਸ ਅਸਾਰ ਸੰਸਾਰ ਤੋਂ ਚਲਾ ਜਾਂਦਾ ਹੈ।[4] ਆਪਣੀ ਮਰਜ਼ੀ ਨਾਲ ਨ ਕੋਈ ਆ ਸਕਦਾ ਹੈ ਨ ਜਾ ਸਕਦਾ ਹੈ। ਜਿੱਚਰ ਜੀਊਂਦਾ ਹੈ, ਦੁਖ ਸੁਖ ਭੋਗਦਾ ਹੈ, ਜੋ ਭਾਣੇ ਅੰਦਰ ਹੀ ਉਸਨੂੰ ਵਾਪਰਦੇ ਹਨ[5]। ਇਸੇ ਭਾਣੇ[6] ਵਿਚ,

---

1. ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ। *—ਪ੍ਰਭਾਤੀ ਕਬੀਰ (1350/3)*
2. ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ। *—ਸੂਹੀ ਮ: ੫ (763/5)*
3. ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ। *—ਮਾਰੂ ਮ: ੫ (1000/3)*
4. ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ। *—ਸਾਰੰਗ ਵਾਰ ਮ: ੪, ਸਲੋਕ ਮ: ੨ (1239/9)*
5. ਕੇਤਿਆ ਦੂਖ ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ। *—ਜਪੁ (5/13)*
   ਪੁਨਾ : ਦੁਖੁ ਸੁਖੁ ਤੇਰੈ ਭਾਣੈ ਹੋਵੈ....। *—ਆਸਾ ਮ: ੧ (418/5)*
6. ਭਾਣਾ ਕਰਤਾਰ ਦਾ ਹੁਕਮ (ਭਾਵਨ) ਹੈ; ਉਹ ਬਾਤ ਜੋ ਵਾਹਿਗੁਰੂ ਨੂੰ ਭਾਈ ਹੈ। ਰਜ਼ਾ ਵੀ ਕਰਤਾਰ ਦਾ ਭਾਣਾ ਹੈ, ਜਿਸ ਵਿਚ ਉਹ ਰਾਜ਼ੀ (ਪ੍ਰਸੰਨ) ਹੋਵੇ।

ਜਿਸ ਨੂੰ ਕਦੇ 'ਹੁਕਮ' ਤੇ ਕਦੇ 'ਰਜ਼ਾ' ਆਖਿਆ ਹੈ, ਹਰ ਕੋਈ ਬੱਝਾ ਹੋਇਆ ਹੈ। ਇਸ ਤੋਂ ਬਾਹਰ ਕੁਝ ਵੀ ਨਹੀਂ, ਕੋਈ ਵੀ ਨਹੀਂ।[1] ਇਹ ਹੁਕਮ, ਬਿਨਾਂ ਕਿਸੇ ਛੋਟ ਦੇ, ਹਰੇਕ ਉਪਰ ਇਕਸਾਰ ਲਾਗੂ ਹੈ।

ਕਿਸੇ ਸੰਕਟ ਵੇਲੇ ਹੀ ਭਾਣਾ ਮੰਨਣ ਦੀ ਅਜ਼ਮਾਇਸ਼ ਸਭ ਤੋਂ ਵੱਧ ਹੁੰਦੀ ਹੈ। ਅਸੀਂ ਆਮ ਤੌਰ ਤੇ ਸੰਕਟ ਦੀ ਨਿਵਿਰਤੀ ਲਈ ਹੀ ਅਰਦਾਸ ਕਰਦੇ ਹਾਂ। ਇਉਂ ਅਸੀਂ ਆਪਣੀ ਮਰਜ਼ੀ ਖ਼ਾਤਰ ਵਾਹਿਗੁਰੂ ਜੀ ਦੀ ਸ਼ਕਤੀ ਨੂੰ ਵਰਤਣਾ ਲੋਚਦੇ ਹਾਂ। ਜੋ ਗੁਰਮੁਖ ਭਾਣੇ ਵਿਚ ਰਹਿੰਦਿਆਂ ਹੋਇਆਂ ਸੰਕਟ ਨੂੰ ਸਹਿ ਗੁਜ਼ਰਨ ਜੋਗੀ ਸ਼ਕਤੀ ਲਈ ਅਰਦਾਸ ਕਰਦੇ ਹਨ, ਉਹ ਉਚੇਰੀ ਪੱਧਰ ਦੀ ਅਰਦਾਸ ਕਰਦੇ ਹਨ। ਜਿਹੜੇ ਮਹਾਪੁਰਖ ਦੁਖ ਵਿਚ ਸੁਖ ਮਨਾ ਕੇ ਸੰਕਟ ਨੂੰ ਵੀ ਵਾਹਿਗੁਰੂ ਜੀ ਦੀ ਹੀ ਦਾਤ ਮੰਨ ਕੇ[2] ਸ਼ੁਕਰਾਨੇ ਦੀ ਅਰਦਾਸ ਕਰਦੇ ਹਨ, ਉਹ ਇਸ ਤੋਂ ਵੀ ਉਚੇਰੀ ਅਰਦਾਸ ਕਰਦੇ ਹਨ। ਭਾਣੇ ਨੂੰ ਮਿੱਠਾ ਕਰ ਕੇ ਮੰਨਣ ਵਾਲੇ ਐਸੇ ਮਹਾਪੁਰਖ ਹਰ ਹਾਲ 'ਸਦਾ ਵਿਗਾਸ' ਵਿਚ ਰਹਿੰਦੇ ਹਨ।

ਜਿਨ੍ਹਾਂ ਨੂੰ ਇਹ ਪ੍ਰਤੀਤ ਆ ਜਾਂਦੀ ਹੈ ਕਿ ਮਨੁੱਖ ਦੇ ਕੀਤਿਆਂ ਕੁਝ ਵੀ ਨਹੀਂ ਹੋਂਦਾ[3], ਉਹ ਸਹਿਜੇ ਹੀ ਆਤਮ-ਸਮਰਪਨ ਦੀ ਅਵਸਥਾ ਵਿਚ ਚਲੇ ਜਾਂਦੇ ਹਨ। ਫਿਰ ਉਹ ਨ ਦੁਖ ਵਿਚ ਉਲਾਰ ਹੋਂਦੇ ਹਨ, ਨ ਸੁਖ ਵਿਚ। ਦੁੱਖਾਂ ਨੂੰ ਵੀ ਸੁੱਖਾਂ ਵਾਂਗ ਪਰਵਾਨ ਕਰਦੇ ਹਨ। ਕਦੇ ਮਾਲਕ ਅੱਗੇ ਰੋਸ ਨਹੀਂ ਕਰਦੇ। ਕਦੇ ਉਸ ਨੂੰ ਉਲਾਹਮਾ ਨਹੀਂ ਦੇਂਦੇ।[4] ਸਗੋਂ ਉਸ ਦੀ ਰਜ਼ਾ ਨੂੰ 'ਵਾਹ! ਵਾਹ!' ਹੀ ਕਹਿੰਦੇ ਹਨ:

**ਤੂ ਹੈ ਹੈ ਵਾਹੁ ਤੇਰੀ ਰਜਾਇ।** *—ਪ੍ਰਭਾਤੀ ਮ: ੧ (1329/11)*

ਉਹ ਆਪਣੀਆਂ ਸਮਸਤ ਆਸਾਂ ਸਮੇਟ ਕੇ ਉਸ ਮਾਲਕ ਅੱਗੇ ਢੇਰੀ ਕਰ ਦੇਂਦੇ ਹਨ ਜਿਸ ਨੇ ਉਹ ਦਿੱਤੀਆਂ ਹਨ:

**ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ।**

*—ਪ੍ਰਭਾਤੀ ਮ: ੧ (1329/15)*

ਫਿਰ ਇਹ ਸੌਂਪਣਾ ਕਰ ਕੇ, ਆਸਾ, ਮਨਸਾ, ਡਰ, ਤੌਖਲੇ ਆਦਿਕ ਤੋਂ ਉਪਰ ਉਠ ਜਾਂਦੇ ਹਨ ਤੇ ਨਿਰਬਾਣ ਪਦ[5] ਵਿਚ ਵਿਚਰਦੇ ਹਨ। ਸੰਸਾਰ ਵਿਚ ਵਸਦਿਆਂ ਰਸਦਿਆਂ ਵੀ ਮਾਇਆ ਤੋਂ ਉਪਰਾਮ ਰਹਿੰਦੇ ਹਨ। ਗ੍ਰਿਹਸਤ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਵੀ ਮੋਹ ਵਿਚ ਨਹੀਂ ਖੁਭਦੇ। ਆਸ ਪਾਸ ਵਾਪਰਦੇ ਸਭ ਕਾਸੇ ਨੂੰ ਆਪਣੇ ਪਰਮ ਮਿੱਤਰ ਦੇ

---

1. ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ। *—ਜਪੁ (1/9)*
2. ਕੇਤਿਆ ਦੂਖ ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ। *—ਜਪੁ (5/13)*
   ਪੁਨਾ: ਦੁਖੁ ਸੁਖੁ ਤੇਰੈ ਭਾਣੈ ਹੋਵੈ....। *—ਆਸਾ ਮ: ੧ (418/5)*
3. ਮੇਰਾ ਕੀਆ ਕਛੂ ਨ ਹੋਇ। ਕਰਿ ਹੈ ਰਾਮੁ ਹੋਇ ਹੈ ਸੋਇ। *—ਭੈਰਉ ਨਾਮਦੇਵ (1165/15)*
4. ਉਲਾਹਨੋ ਮੈ ਕਾਹੂ ਨ ਦੀਓ। ਮਨ ਮੀਠ ਤੁਹਾਰੋ ਕੀਓ। *—ਨਟ ਨਾਰਾਇਨ ਮ: ੫ (978/15)*
5. ਨਿਰਬਾਣ ਦਾ ਅਖਰੀ ਅਰਥ ਹੈ 'ਬੁਝਿਆ ਹੋਇਆ' (ਦੀਵਾ ਅਗਨੀ ਆਦਿ)! ਉਹ ਮਨ ਜਿਸ ਵਿਚੋਂ ਆਸਾ ਤ੍ਰਿਸ਼ਨਾ ਬੁਝ ਗਈਆਂ ਹੋਣ, ਨਿਰਬਾਣ ਪਦ ਨੂੰ ਪਹੁੰਚਿਆ ਮੰਨਿਆ ਜਾਂਦਾ ਹੈ। ਇਉਂ ਨਿਰਬਾਣ ਪਦ ਦਾ ਅਰਥ ਮੋਖ ਭੀ ਹੈ।

ਚੋਜ ਜਾਣਦੇ ਹਨ ਤੇ ਉਸ ਦੇ ਕਰਤਬ ਵੇਖ ਵੇਖ ਵਿਗਸਦੇ ਹਨ।[1]

ਭਾਣੇ ਨੂੰ ਮਿੱਠਾ ਕਰ ਕੇ ਮੰਨਣ ਵਾਲੇ ਸਿਦਕੀ ਜੀਉੜੇ ਜੱਲਾਦ ਦੀ ਤਲਵਾਰ ਹੇਠਾਂ ਵੀ 'ਸਤਿ ਸ੍ਰੀ ਅਕਾਲ' ਦੇ ਨਾਅਰੇ ਲਾਉਂਦੇ ਹਨ। ਆਰਿਆਂ ਨਾਲ ਤਨ ਚਿਰਵਾਉਂਦਿਆਂ ਵੀ ਗੁਰਬਾਣੀ ਦਾ ਪਾਠ ਕਰਦੇ ਹਨ। ਚਰਖ਼ੜੀਆਂ ਤੇ ਚੜ੍ਹਦਿਆਂ ਵੀ 'ਅਕਾਲ! ਅਕਾਲ!' ਉਚਾਰਦੇ ਹਨ। ਦੇਗਾਂ ਵਿਚ ਉਬਲਦਿਆਂ ਵੀ ਸਿਮਰਨ ਵਿਚ ਜੁੜਦੇ ਹਨ। ਖੋਪਰੀਆਂ ਉਤਰਵਾਉਂਦਿਆਂ ਵੀ ਸੁਖਮਨੀ ਨੂੰ ਪਿਆਰਦੇ ਹਨ।

ਇਹਨਾਂ ਮਹਾਨ ਸ਼ਹੀਦਾਂ ਦੇ ਪਰਿਵਾਰ ਵੀ ਸਾਡੇ ਲਈ ਪ੍ਰੇਰਨਾ ਦਾ ਮਹਾਨ ਸ੍ਰੋਤ ਹਨ, ਜਿਨ੍ਹਾਂ ਸ਼ਹੀਦੀ 'ਤੇ ਦੁੱਖ ਨਹੀਂ ਮਨਾਇਆ, ਸਗੋਂ ਗੌਰਵ ਪ੍ਰਤੀਤ ਕੀਤਾ। ਵਾਹਿਗੁਰੂ ਜੀ ਦਾ ਸ਼ੁਕਰਾਨਾ ਹੀ ਅਦਾ ਕੀਤਾ। ਇਹ ਸ਼ੁਕਰਾਨਾ ਸ਼ਰਧਾਂਜਲੀ ਹੈ ਉਸ ਪੰਥ ਦੇ ਵਾਲੀ ਨੂੰ, ਜਿਸ ਨੇ ਸਾਰਾ ਪਰਿਵਾਰ ਸ਼ਹੀਦ ਕਰਵਾ ਕੇ ਵੀ ਏਹੋ ਆਖਿਆ:

**ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਣਾ।**

*—ਸ਼ਬਦ ਹਜ਼ਾਰੇ ਪਾ: ੧੦*

ਭਾਣਾ ਤਾਂ ਹਰ ਕਿਸੇ ਨੂੰ ਮੰਨਣਾ ਪੈਂਦਾ ਹੈ। ਪਰ, ਅਸੀਂ ਬਹੁਤ ਕਰ, ਰੋ ਪਿਟ ਕੇ ਹੀ ਮੰਨਦੇ ਹਾਂ। ਪਰ ਕਰਣੀ ਵਾਲੇ ਵਿਰਲੇ ਸਾਦਕ ਐਸੇ ਹੁੰਦੇ ਹਨ, ਜੋ ਬਿਖਮ ਤੋਂ ਬਿਖਮ ਭਾਣੇ ਨੂੰ ਵੀ ਮਿੱਠਾ ਕਰ ਕੇ ਮੰਨਦੇ ਹਨ।[2] ਐਸੇ ਮਹਾਪੁਰਖਾਂ ਨੂੰ ਹੀ ਅਰਦਾਸ ਵਿਚ ਸ਼ਰਧਾਂਜਲੀ ਅਰਪਨ ਕੀਤੀ ਜਾਂਦੀ ਹੈ।

---

1. ਮੀਤੁ ਕਰੈ ਸੋਈ ਹਮ ਜਾਨਾ। ਮੀਤ ਕੇ ਕਰਤਬ ਕੁਸਲ ਸਮਾਨਾ। *—ਗਉੜੀ ਮ: ੫ (187/17)*
2. ਤੇਰਾ ਕੀਆ ਮੀਠਾ ਲਾਗੈ। ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ। *—ਆਸਾ ਮ: ੫ (394/4)*

## ੩੦

# *ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਇਆ*

ਸਿਦਕ ਨੂੰ ਆਤਮਕ ਜੀਵਨ ਦਾ ਪ੍ਰਾਣ ਕਿਹਾ ਜਾਂਦਾ ਹੈ। ਵਾਹਿਗੁਰੂ, ਅਨੰਤ ਪਿਆਰ ਬਣ ਕੇ ਸਾਡੇ ਲਈ ਸਭ ਥਾਈਂ ਪਸਰਿਆ ਪਿਆ ਹੈ।[1] ਸਿਦਕ, ਇਸ ਪਿਆਰ ਨੂੰ ਮਨੁੱਖ ਵਲੋਂ ਭਰੇ ਹੁੰਗਾਰੇ ਦਾ ਨਾਮ ਹੈ। ਸਿਦਕ ਨੂੰ ਗੁਰਬਾਣੀ ਵਿਚ ਕਦੇ ਬਿਸਵਾਸ (ਵਿਸ਼ਵਾਸ, ਵਿਸਾਹ), ਕਦੇ ਭਰੋਸਾ (ਭਰਵਾਸਾ), ਕਦੇ ਸ਼ਰਧਾ, ਕਦੇ ਪ੍ਰਤੀਤ, ਕਦੇ ਨਿਸਚਾ (ਨਿਹਚਾ), ਤੇ ਕਦੇ ਯਕੀਨ ਆਖਿਆ ਗਿਆ ਹੈ। ਇਹ ਮਾਲਕ ਨਾਲ ਕੀਤਾ ਇਕਰਾਰ-ਨਾਮਾ ਹੈ, ਸਾਈਂ ਨੂੰ ਦਿੱਤਾ ਬਚਨ ਹੈ—ਸੱਚ ਦਾ, ਸੁਹਿਰਦਤਾ ਦਾ, ਪਿਆਰ ਦਾ, ਵਫ਼ਾ ਦਾ, ਵਾਰਨੇ ਜਾਣ ਦਾ।

ਸਿਦਕ, ਆਤਮ-ਚੇਤੰਨ ਮਨ ਦੀ ਮੁਦ੍ਰਾ ਹੈ। ਇਹ ਸ਼ੁਭ ਇਰਾਦੇ ਦਾ ਐਲਾਨ ਹੈ, ਸ਼ੁਭ ਕਰਮਾਂ ਦਾ ਚਾਉ ਹੈ। ਇਹ ਸਾਨੂੰ ਬੇਮੁਖਤਾ ਤੋਂ ਬਚਾਉਂਦਾ, ਤੇ ਮਨਮਤਿ ਵਲੋਂ ਹਟਕ ਕੇ ਗੁਰਮਤਿ ਵਲ ਪ੍ਰੇਰਦਾ ਹੈ। ਸਿਦਕ ਇਸ ਗੱਲ ਦਾ ਭਰੋਸਾ ਹੈ ਕਿ ਵਾਹਿਗੁਰੂ ਸਾਡੇ ਅੰਗ ਸੰਗ ਹੈ। ਇਹ ਵਾਹਿਗੁਰੂ ਜੀ ਕੀ ਫ਼ਤਹ ਦਾ ਵਿਸ਼ਵਾਸ ਹੈ। ਚੜ੍ਹਦੀ ਕਲਾ ਦਾ ਐਲਾਨ ਹੈ। ਇਸ ਪਾਸ ਆਦਰਸ਼ ਦੀ ਪ੍ਰੇਰਨਾ ਨਾਲ ਇਕੱਲਿਆਂ ਹੀ ਜੂਝ ਪੈਣ ਦਾ ਸਾਹਸ ਹੈ।

ਇਹ ਸਿਦਕ ਹੀ ਹੈ ਜੋ ਅਸੰਭਵ ਨੂੰ ਚੁਨੌਤੀ ਦੇ ਸਕਦਾ ਹੈ, ਤੇ ਹਾਰ ਜਿੱਤ ਦੇ ਵਿਚਾਰਾਂ ਤੋਂ ਉਪਰਾਮ ਹੋ ਆਪਣਾ ਸੰਘਰਸ਼ ਜਾਰੀ ਰਖਦਾ ਹੈ। ਇਹ ਸਾਡੀਆਂ ਆਸਾਂ ਨੂੰ ਨਿਖਾਰਦਾ, ਸਾਡੇ ਸਾਹਸ ਨੂੰ ਪ੍ਰਪੱਕ ਕਰਦਾ, ਸਾਡੀ ਸੂਰਮਗਤੀ ਨੂੰ ਵਰੋਸਾਉਂਦਾ ਤੇ ਸਾਡੀਆਂ ਮੁਸ਼ਕਲਾਂ ਨੂੰ ਦੂਰ ਕਰਦਾ ਹੈ। ਇਹ ਸਾਡੀ ਦ੍ਰਿੜ੍ਹਤਾ ਦਾ ਸੋਮਾ ਹੈ। ਇਹ ਸਾਡੀ ਹਿੰਮਤ ਦੀ ਪਿੱਠ ਥਾਪੜਦਾ ਹੈ, ਤੇ ਸਾਡੇ ਇਰਾਦਿਆਂ ਨੂੰ ਬਲ ਦੇਂਦਾ ਹੈ।

ਸਿਦਕ ਸਾਡੇ ਆਚਰਣ ਦੀ ਕਿਲ੍ਹੇਬੰਦੀ ਕਰਦਾ ਹੈ; ਸਾਡੇ ਅਮਲਾਂ ਨੂੰ ਉਚਿਆਉਂਦਾ ਹੈ; ਵਿਚਾਰਾਂ ਵਿਚ ਸੰਜਮ ਬਖ਼ਸ਼ਦਾ ਹੈ; ਤੇ ਸਾਨੂੰ ਅਉਸਰ ਸੰਭਾਲਣ ਦੀ ਪ੍ਰੇਰਨਾ ਦੇਂਦਾ ਹੈ।

ਸਾਦਕ ਹਮੇਸ਼ਾ ਸ਼ੁਕਰਾਨੇ ਵਿਚ ਰਹਿੰਦਾ ਹੈ। ਜਿਸਦਾ ਦਿੱਤਾ ਖਾਂਦਾ ਹੈ ਉਸ ਦੇ ਗੁਣਾਨਬਾਦ ਗਾਉਂਦਾ ਹੈ। ਇਹ ਸਦਾਕਤ (ਸੱਚ) ਦਾ ਸਹੋਦਰ ਹੈ। ਇਸ ਵਿਚ ਵਾਹਿਗੁਰੂ

---

1. ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ। —*ਜਾਪੁ ੮੦-੪*

ਦੀ ਹਾਜ਼ਰਨਾਜ਼ਰਤਾ ਦਾ ਝਲਕਾਰਾ ਵੱਜਦਾ ਹੈ।

> ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ।
> ਜਿਹ ਧਿਰਿ ਦੇਖਾਂ ਤਿਹ ਧਿਰਿ ਮਉਜੂਦੁ।

*—ਸਿਰੀਰਾਗ ਵਾਰ ਮ: ੪, ਸਲੋਕ ਮ: ੧ (84/2)*

ਸਿਦਕ ਦੇ ਚਾਰ ਥੰਮ ਹਨ : ਵਾਹਿਗੁਰੂ, ਸਤਿਗੁਰੂ, ਸ਼ਬਦ ਤੇ ਪੰਥ। ਵਾਹਿਗੁਰੂ, ਜੋ 'ਆਪੇ ਸਰਧਾ ਲਾਇਦਾ' ਹੈ, ਸਿਦਕ-ਦਾਤਾ ਹੈ। ਸਤਿਗੁਰੂ, ਪ੍ਰਾਣੀ ਅੰਦਰ ਸ਼ਰਧਾ ਜਗਾ ਕੇ, ਸੇਵਕ ਨੂੰ ਨਾਲ ਮਿਲਾ ਲੈਂਦਾ ਤੇ ਉਸ ਦਾ ਨਿਸਤਾਰਾ ਕਰਦਾ ਹੈ।[1] ਉਹ ਸਾਡੇ ਸਿਦਕ ਦੀ ਸੰਭਾਲ ਕਰਦਾ, ਇਸ ਨੂੰ ਸੁਆਰਦਾ, ਤੇ ਪਰਵਾਨ ਚਾੜ੍ਹਦਾ ਹੈ। ਆਪਣੇ ਸ਼ਬਦ ਰਾਹੀਂ ਪ੍ਰੇਰਨਾ ਜਗਾਈ ਰਖਦਾ ਹੈ। ਇਸ ਲਈ ਸ਼ਬਦ ਦੀ ਟੇਕ ਜ਼ਰੂਰੀ ਹੈ। ਸ਼ਬਦ ਹੀ ਜਨਮ-ਮਰਨ ਦੀ ਟੇਕ ਹੈ।[2] ਇਹ ਟੇਕ ਪ੍ਰਾਪਤ ਹੋਵੇ ਤਾਂ ਹੀ ਸਿਦਕ ਪ੍ਰਪੱਕ ਹੁੰਦਾ ਹੈ, ਭਟਕਦਾ ਨਹੀਂ। ਇਸੇ ਲਈ ਉਹ 'ਆਸਰਾ ਅਕਾਲ ਕਾ' ਲੈਂਦਾ ਹੈ ਤੇ 'ਪਰਚਾ ਸ਼ਬਦ ਕਾ' ਪਰਵਾਨ ਕਰਦਾ ਹੈ। ਪਰ, ਇਹਨਾਂ ਦੋਨਾਂ ਦੇ ਨਾਲ ਨਾਲ ਉਹ 'ਦੀਦਾਰ ਖ਼ਾਲਸੇ ਕਾ' ਵੀ ਲੋਚਦਾ ਹੈ। ਜਿਵੇਂ ਸ਼ਬਦ ਦਾ ਆਸਰਾ ਗੁਰੂ ਦਾ ਆਸਰਾ ਹੈ, ਕਿਉਂਕਿ ਸ਼ਬਦ ਗੁਰੂ ਹੈ; ਉਵੇਂ ਹੀ ਪੰਥ ਦਾ ਆਸਰਾ ਵੀ ਗੁਰੂ ਦਾ ਆਸਰਾ ਹੈ, ਕਿਉਂਕਿ ਪੰਥ ਵੀ ਗੁਰੂ ਹੈ। ਜੇ ਗੁਰੂ ਦੀ ਜੋਤਿ ਸ਼ਬਦ ਵਿਚ ਹੈ ਤਾਂ ਦੀਦਾਰ ਖ਼ਾਲਸੇ ਵਿਚ। ਪੰਥ ਇਕ ਅਧਿਆਤਮਕ ਸਮਾਜ ਹੈ, ਸਿਦਕ ਜਿਸ ਦਾ ਅਧਿਆਤਮਕ ਵਿਧਾਨ ਹੈ। ਇਸ ਵਿਧਾਨ ਵਿਚ ਪ੍ਰਾਣੀ ਸਹਿਜ ਹੀ ਸਿਦਕ ਵਿਚ ਪਰੁੱਚ ਜਾਂਦੇ ਹਨ।

ਖ਼ਾਲਸਾ ਪੰਥ ਦੇ ਉਚੇਚੇ ਸਿਦਕ ਦਾ ਨਾਮ **ਸਿੱਖੀ ਸਿਦਕ** ਹੈ। ਇਸ ਦਾ ਸਿਰੜ ਨਾਲ ਖ਼ਾਸ ਸੰਬੰਧ ਹੈ। ਸਿਖ ਆਪਣਾ ਸਿਰ ਭਾਵੇਂ ਦੇ ਦੇਵੇ, ਸਿਰੜ ਨਹੀਂ ਦੇਂਦਾ।[3] ਜਦੋਂ ਸਿੰਘਾਂ ਦੇ ਸਿਰਾਂ ਦੀ ਕੀਮਤ ਲਗੀ ਹੋਈ ਸੀ ਤੇ ਨਗਾਰੇ ਦੀ ਚੋਟ ਨਾਲ ਇਸ ਮੁੱਲ ਦਾ ਐਲਾਨ ਹੋ ਗਿਆ ਸੀ ਤਦ ਵੀ ਸਿੰਘ ਜੰਗਲਾਂ ਬਨਾਂ ਵਿਚ ਗਾਉਂਦੇ ਫਿਰਦੇ ਸਨ 'ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨ ਜਾਵੇ।'

ਇਤਿਹਾਸਕ ਤੌਰ ਤੇ 'ਕੇਸ' ਓਦੋਂ ਇਸ ਸਿਦਕ ਦਾ ਚਿੰਨ੍ਹ ਬਣ ਕੇ ਉਭਰ ਆਏ ਸਨ। ਕੇਸਾਂ ਦੀ ਸਿੱਖੀ ਸਰੂਪ ਵਿਚ ਬੜੀ ਮਹਾਨਤਾ ਬਣ ਗਈ। ਇਹਨਾਂ ਕਾਰਨ ਹੀ ਸਿਖ ਪਛਾਣਿਆ ਜਾਂਦਾ ਸੀ। ਇਹ ਉਸ ਦੀ ਹਸਤੀ ਦਾ ਚਿੰਨ੍ਹ ਸਨ; ਕੇਵਲ ਉਸ ਦੀ ਨਿੱਜੀ ਹਸਤੀ ਦਾ ਹੀ ਨਹੀਂ, ਉਸ ਦੀ ਆਜ਼ਾਦ ਕੌਮੀ ਹਸਤੀ ਦਾ ਵੀ। ਇਸੇ ਲਈ ਸਰਕਾਰ ਦੀਆਂ ਅੱਖਾਂ ਵਿਚ ਖਟਕਦੇ ਸਨ। ਸਰਕਾਰ ਜਿਸ ਸਿਖ ਨੂੰ ਫੜ ਲੈਂਦੀ, ਉਸ ਨੂੰ ਕਤਲ ਕਰਨ ਤੋਂ ਵੀ ਪਹਿਲਾਂ ਉਸ ਦੇ ਕੇਸ ਕਤਲ ਕਰ ਦੇਣ ਦਾ ਆਦੇਸ਼ ਦੇਂਦੀ। ਇਉਂ ਪਹਿਲਾਂ ਉਸ ਦੇ ਸਿਦਕ ਤੇ ਤਲਵਾਰ ਚਲਾਈ ਜਾਂਦੀ ਸੀ। ਇਸ ਨਾਤੇ ਕੇਸ ਸਿੱਖੀ ਸਿਦਕ ਦਾ ਵੀ ਚਿੰਨ੍ਹ ਬਣ ਗਏ। ਗੁਰੂ ਦੀ ਇਸ ਮੁਹਰ ਨੂੰ ਸਿਖ ਗੁਰੂ ਦੀ ਦਾਤ ਤੋਂ ਇਲਾਵਾ ਆਪਣੀ ਆਜ਼ਾਦ ਹਸਤੀ ਦਾ ਚਿੰਨ੍ਹ, ਆਪਣੇ ਪ੍ਰਪੱਕ ਸਿਦਕ ਦਾ ਬਿੰਬ, ਤੇ ਆਪਣੀ ਖ਼ੁਦਦਾਰੀ

---

1. ਸਰਧਾ ਸਰਧਾ ਉਪਾਇ ਮਿਲਾਏ ਮੋਕਉ ਹਰਿ ਗੁਰ ਗੁਰਿ ਨਿਸਤਾਰੇ। *—ਨਟ ਮ: ੪ (983/4)*
2. ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ।
   ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ। *—ਰਾਮਕਲੀ ਮ: ੫ (916/6)*
3. ਸੀਸੁ ਦੀਆ ਪਰ ਸਿਰਰੁ ਨ ਦੀਆ। *—ਬਚਿਤ੍ਰ ਨਾਟਕ, ਅਧਿ: ੫, ੧੪-੨*

ਤੇ ਅਣਖ ਦਾ ਨਿਸ਼ਾਨ ਵੀ ਮੰਨਣ ਲਗੇ। ਇਸੇ ਲਈ ਕੇਸਾਂ ਦੀ ਮਹੱਤਾ ਸਿੱਖੀ ਰਹਿਤ ਵਿਚ ਵੀ ਬੜੀ ਅਹਿਮ ਹੋ ਗਈ।

ਜੇਕਰ ਕੋਈ ਵਸਤ ਕਿਸੇ ਕੌਮ ਦੀ ਅਣਖ, ਉਸ ਦੀ ਹਸਤੀ, ਉਸ ਦੀ ਖ਼ੁਦਮੁਖ਼ਤਾਰੀ, ਤੇ ਉਸ ਦੇ ਸਿਦਕ ਦਾ ਸਮੁੱਚਾ ਚਿੰਨ੍ਹ ਬਣ ਜਾਵੇ ਤਾਂ ਉਹ ਵਸਤ ਕੌਮ ਦੇ ਸਦੱਸਾਂ ਲਈ ਜਾਨ ਤੋਂ ਵੀ ਵੱਧ ਪਿਆਰੀ ਹੋ ਜਾਣੀ ਸੁਭਾਵਕ ਹੈ। ਇਹੋ ਕਾਰਨ ਹੈ ਕਿ ਸਿਖ ਆਪਣੀ ਜਾਨ ਦੇ ਦੇਂਦੇ ਸਨ, ਕੇਸਾਂ ਦੀ ਬੇਅਦਬੀ ਬਰਦਾਸ਼ਤ ਨਹੀਂ ਸਨ ਕਰਦੇ। ਕੇਸਾਂ ਤੋਂ ਵਿਹੀਣ ਹੋਣਾ ਉਹਨਾਂ ਦੀ ਨਜ਼ਰ ਵਿਚ ਬੇਅਣਖੇ, ਗ਼ੁਲਾਮ, ਤੇ ਸਿਦਕਹੀਣ ਹੋਣ ਦੇ ਤੁਲ ਸੀ। ਇਸੇ ਕਾਰਨ ਉਹ ਆਪਣੇ ਕੇਸਾਂ ਨੂੰ ਪ੍ਰਾਣਾਂ ਕੋਲੋਂ ਵੀ ਵੱਧ ਪਿਆਰ ਕਰਦੇ ਸਨ। ਖ਼ਾਲਸਾ ਜੀ ਦਾ ਆਪਣੇ ਕੇਸਾਂ ਪ੍ਰਤੀ ਇਹ ਸਤਿਕਾਰ ਉਹਨਾਂ ਸੂਰਬੀਰਾਂ ਪ੍ਰਤੀ ਸ਼ਰਧਾਂਜਲੀ ਦਾ ਰੂਪ ਧਾਰਨ ਕਰ ਗਿਆ, ਜਿਨ੍ਹਾਂ ਸਿੱਖੀ ਸਿਦਕ ਕੇਸਾਂ ਸੁਆਸਾਂ ਸੰਗ ਨਿਭਾਇਆ ਤੇ ਅਰਦਾਸ ਇਸ ਸ਼ਰਧਾਂਜਲੀ ਦਾ ਮਾਧਿਅਮ ਬਣ ਗਈ।

## ੩੧

# ਪੰਜ ਤਖ਼ਤ

ਅਰਦਾਸ ਵਿਚ ਜਿੱਥੇ ਪੰਥ ਦੀਆਂ ਘਾਲਨਾਵਾਂ ਨੂੰ ਸਿਮਰਿਆ ਜਾਂਦਾ ਹੈ, ਉਥੇ ਪੰਥਕ ਸੰਸਥਾਵਾਂ ਨੂੰ ਵੀ ਯਾਦ ਕੀਤਾ ਜਾਂਦਾ ਹੈ। 'ਵਿਅਕਤੀਆਂ ਦਾ ਸਮੂਹ ਸਮਾਜ ਤਾਂ ਉਸਾਰ ਸਕਦਾ ਹੈ, ਪਰ ਸੰਸਥਾਵਾਂ ਬਾਝੋਂ ਕੌਮਾਂ ਨਹੀਂ ਬਣ ਸਕਦੀਆਂ'।[1] ਸੰਸਥਾਵਾਂ ਸੰਪ੍ਰਦਾਵਾਂ ਨੂੰ ਮੂਰਤੀਮਾਨ ਵੀ ਕਰਦੀਆਂ ਹਨ ਤੇ ਉਨ੍ਹਾਂ ਦਾ ਭਵਿੱਖ ਵੀ ਸਾਂਭਦੀਆਂ ਹਨ। ਤਖ਼ਤ, ਗੁਰਦੁਆਰੇ, ਚੌਕੀਆਂ, ਝੰਡੇ, ਬੁੰਗੇ ਆਦਿ ਪੰਥ ਦੀਆਂ ਸੰਸਥਾਵਾਂ ਹਨ, ਜਿਨ੍ਹਾਂ ਨਾਲ ਪੰਥ ਦੀ ਜੁਗੋ ਜੁਗ ਅਟੱਲਤਾ ਸੰਬੰਧਤ ਹੈ। ਇਸੇ ਲਈ ਅਰਦਾਸ ਵਿਚ ਇਹਨਾਂ ਨੂੰ ਯਾਦ ਕੀਤਾ ਜਾਂਦਾ ਹੈ। ਸਭ ਤੋਂ ਪਹਿਲਾਂ ਇਹਨਾਂ ਵਿਚੋਂ ਤਖ਼ਤ ਸਾਹਿਬਾਂ ਦਾ ਜ਼ਿਕਰ ਅਰਦਾਸ ਵਿਚ ਆਉਂਦਾ ਹੈ।

ਤਖ਼ਤ ਦਾ ਅਰਥ ਹੈ ਰਾਜ ਸਿੰਘਾਸਨ। ਸਿੱਖ ਸ਼ਬਦਾਵਲੀ ਵਿਚ ਇਹ ਉਹ ਅਸਥਾਨ ਹਨ ਜਿਥੇ ਬਿਰਾਜ ਕੇ ਗੁਰੂ ਸਾਹਿਬਾਨ ਸਿਖ ਪੰਥ ਦੇ ਦੁਨੀਆਵੀ ਕਾਰਜਾਂ ਦੀ ਨਿਗਰਾਨੀ ਕਰਦੇ ਸਨ। ਏਥੋਂ ਸੰਗਤਾਂ ਨੂੰ ਹੁਕਮਨਾਮੇ ਜਾਰੀ ਹੁੰਦੇ ਸਨ। ਇਥੇ ਪੰਥਕ ਮਾਮਲਿਆਂ ਤੇ ਵਿਚਾਰਾਂ ਹੁੰਦੀਆਂ ਸਨ। ਆਪਸੀ ਝਗੜਿਆਂ ਦੇ, ਧਰਮ-ਨਿਆਂ ਨਾਲ, ਫ਼ੈਸਲੇ ਹੁੰਦੇ ਸਨ[2]। ਇਥੇ ਸੰਗਤਾਂ ਸ਼ਸਤ੍ਰ-ਅਸਤ੍ਰ ਦੀਆਂ ਭੇਟਾਵਾਂ ਲਿਆਉਂਦੀਆਂ ਸਨ। ਏਥੋਂ ਮੁਹਿੰਮਾਂ ਦੇ ਫ਼ੈਸਲੇ ਹੁੰਦੇ ਸਨ। ਇਸ ਤਰ੍ਹਾਂ ਨਾਲ ਏਥੋਂ ਸਰਕਾਰੀ ਸ਼ਾਸਨ ਦੇ ਮੁਕਾਬਲੇ ਪੰਥ ਦਾ ਆਪਣਾ ਸ਼ਾਸਨ ਸਥਾਪਿਤ ਹੁੰਦਾ ਸੀ। ਇਉਂ ਇਹ ਤਖ਼ਤ ਸਮੁੱਚੇ ਪੰਥ ਦੇ ਆਤਮ-ਨਿਯੰਤ੍ਰਣ ਦੇ ਕੇਂਦਰ ਸਨ। ਖ਼ਾਲਸਾ ਆਪਣੇ ਉਪਰ, ਅਕਾਲ ਪੁਰਖ ਤੋਂ ਛੁਟ ਹੋਰ ਕਿਸੇ ਦੀ ਮਾਲਕੀ ਤਸਲੀਮ ਨਹੀਂ ਕਰਦਾ। ਇਸ ਲਈ ਹਰ ਕਾਰਜ ਲਈ ਉਸ ਨੂੰ ਅਕਾਲ ਪੁਰਖ ਤੋਂ ਆਗਿਆ ਲੈਣੀ ਬਣ ਆਉਂਦੀ ਹੈ। ਤਖ਼ਤ ਉਹ ਕੇਂਦਰ ਹਨ ਜਿਥੋਂ ਸਮੂਹਕ ਕਾਰਜਾਂ

---

1. Individuals may form communities, but it is institutions alone that can create a nation.

—BENJAMIN DISRAELI, *Speech, Manchester, 1866.*

2. ਹਾਕਮਾਂ ਪਾਸ ਆਪਣੇ ਝਗੜੇ ਲਿਜਾਣੇ ਨਿਖੇਧੇ ਜਾਂਦੇ ਸਨ :
"ਸਿੱਖਾਂ ਦਾ ਮਾਮਲਾ ਸਿੱਖਾਂ ਵਿਚ ਹੀ ਨਿਬੜੇ। ਜੋ ਹਾਕਮ ਪਾਸ ਜਾਵੇ, ਸੋ ਤਨਖ਼ਾਹੀਆ।"

*—ਰਹਿਤਨਾਮਾ ਭਾ: ਚਉਪਾ ਸਿੰਘ*

ਲਈ ਗੁਰਮਤੇ[1] ਦੇ ਰੂਪ ਵਿਚ ਗੁਰੂ ਦਾ ਹੁਕਮ ਪ੍ਰਾਪਤ ਕੀਤਾ ਜਾਂਦਾ ਹੈ।

ਖ਼ਾਲਸੇ ਦੇ ਪੰਜ ਤਖ਼ਤ ਹਨ। ਬੜਾ ਚਿਰ ਪੰਥ ਵਿਚ ਚਾਰ ਹੀ ਤਖ਼ਤ ਪਰਵਾਨ ਰਹੇ। ਇਹ ਸਨ : (੧) ਅਕਾਲ ਬੁੰਗਾ ਜਾਂ ਅਕਾਲ ਤਖ਼ਤ (ਅੰਮ੍ਰਿਤਸਰ), (੨) ਹਰਿਮੰਦਰ ਸਾਹਿਬ (ਪਟਨਾ), (੩) ਕੇਸਗੜ੍ਹ ਸਾਹਿਬ (ਅਨੰਦਪੁਰ), ਤੇ (੪) ਅਬਿਚਲ ਨਗਰ ਜਾਂ ਹਜ਼ੂਰ ਸਾਹਿਬ (ਨਾਂਦੇੜ)। ਪਰ ਕੁਝ ਪੁਰਾਤਨ ਇਤਿਹਾਸਕ ਹਵਾਲਿਆਂ ਤੋਂ ਸਿੱਧ ਹੋ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਵੇਲੇ ਹੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਵੀ ਤਖ਼ਤ ਕਾਇਮ ਹੋ ਗਿਆ ਸੀ[2]। ਉਸ ਵੇਲੇ ਤਕ ਚਾਰ ਹੀ ਤਖ਼ਤ ਸਨ। ਪੰਜਵਾਂ ਤਖ਼ਤ (ਅਬਿਚਲ ਨਗਰ ਜਾਂ ਹਜ਼ੂਰ ਸਾਹਿਬ) ਗੁਰੂ ਸਾਹਿਬ ਤੋਂ ਬਾਦ ਗੁਰੂ ਖ਼ਾਲਸੇ ਨੇ ਆਪ ਸਥਾਪਿਤ ਕੀਤਾ। ਇਉਂ ਪੰਜ ਤਖ਼ਤ ਹੋ ਗਏ; ਪਰ ਚਹੁੰਆਂ ਦਾ ਭੁਲੇਖਾ ਬੜੀ ਦੇਰ ਚਲਦਾ ਰਿਹਾ, ਤੇ ਦਮਦਮਾ ਸਾਹਿਬ ਫ਼ਹਿਰਿਸਤ ਤੋਂ ਬਾਹਰ ਟਿਕਿਆ ਰਿਹਾ। ਕੁਝ ਵਰ੍ਹੇ ਹੀ ਹੋਏ ਹਨ ਕਿ ਇਸ ਤਖ਼ਤ ਨੂੰ ਦੁਬਾਰੇ ਮਾਨਤਾ ਦੇ ਕੇ ਪੰਥ ਨੇ ਚਿਰਾਂ ਦੀ ਭੁੱਲ ਸੋਧੀ ਹੈ।

ਪੰਜਾਂ ਤਖ਼ਤਾਂ ਵਲੋਂ ਸਰਬ ਪ੍ਰਥਮ ਸ੍ਰੀ ਅਕਾਲ ਤਖ਼ਤ ਹੈ। ਇਸ ਤਖ਼ਤ ਦਾ ਪਹਿਲਾ ਨਾਮ ਅਕਾਲ ਬੁੰਗਾ ਸੀ।[3] ਇਹ ਤਖ਼ਤ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਮਤ 1665 ਵਿਚ ਸ੍ਰੀ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੇ ਸਾਹਵੇਂ ਇਕ ਉੱਚੇ ਰਾਜ-ਸਿੰਘਾਸਨ (ਸ਼ਾਹੀ ਤਖ਼ਤ) ਦੇ ਰੂਪ ਵਿਚ ਤਿਆਰ ਕਰਵਾ ਕੇ ਸਥਾਪਿਤ ਕੀਤਾ। ਇਥੇ ਉਹ ਦੋ ਵੇਲੇ ਆਪ ਬਿਰਾਜਦੇ ਸਨ ਤੇ ਸੰਗਤਾਂ ਆਪ ਦੇ ਦਰਬਾਰ ਦੀ ਹਾਜ਼ਰੀ ਭਰਦੀਆਂ ਸਨ। ਆਪ ਦੇ ਏਥੇ ਤਖ਼ਤ-ਨਸ਼ੀਨ ਹੋਣ ਦੀ ਵਾਰਤਾ ਅਬਦੁੱਲਾ ਤੇ ਨੱਥਾ[4] ਨੇ ਇਕ ਵਾਰ ਵਿਚ ਇਸ ਤਰ੍ਹਾਂ ਬੰਨ੍ਹੀ :

---

1. 'ਗੁਰਮੱਤਾ' ਦਾ ਅਰਥ ਹੈ ਗੁਰਮਤਿ ਅਨੁਸਾਰ ਕੀਤਾ ਹੋਇਆ ਫ਼ੈਸਲਾ। ਪੁਰਾਤਨ ਸਿੰਘ ਸੰਸਾਰਕ ਤੇ ਧਾਰਮਕ ਕਾਰਜਾਂ ਨੂੰ ਅਰੰਭ ਕਰਨ ਤੋਂ ਪਹਿਲਾਂ ਸੰਗਤ ਵਿਚ ਸਲਾਹ ਕਰਦੇ ਸਨ। ਗੁਰ-ਨਿਯਮਾਂ ਅਨੁਸਾਰ ਸਾਰੇ ਦੀਵਾਨ ਦੀ ਜੋ ਸੰਮਤੀ ਹੁੰਦੀ ਸੀ, ਉਸ ਨੂੰ ਗੁਰਮਤਾ ਕਿਹਾ ਜਾਂਦਾ ਸੀ। ਸੰਗਤ ਵਿਚ ਹਰ ਕਿਸੇ ਨੂੰ ਰਾਏ ਦੇਣ ਦਾ ਅਧਿਕਾਰ ਹੁੰਦਾ ਸੀ। ਸਭ ਦੇ ਪੱਖ ਸੁਣ ਕੇ ਨਿਰਪੱਖ ਪੰਜ ਪਿਆਰੇ ਗੁਰ-ਨਿਯਮਾਂ ਅਨੁਸਾਰ ਜੋ ਰਾਏ ਦੇਂਦੇ ਸਨ, ਉਹੀ ਗੁਰਮਤਾ ਹੁੰਦਾ ਸੀ। ਸਰਬੱਤ ਖ਼ਾਲਸਾ ਦੇ ਗੁਰਮਤੇ ਅਕਾਲ ਤਖ਼ਤ ਸਾਹਿਬ ਦੇ ਦੀਵਾਨ ਵਿਚ, ਖ਼ਾਸ ਕਰ ਦੀਵਾਲੀ ਦੇ ਦਿਨ, ਤੇ ਕੇਸਗੜ੍ਹ ਸਾਹਿਬ ਹੋਲੇ ਮਹੱਲੇ ਸਮੇ ਹੋਇਆ ਕਰਦੇ ਸਨ। ਗੁਰਮਤੇ ਨੂੰ ਸਾਰੇ ਪਰਵਾਨ ਕਰਦੇ ਸਨ। ਜੇਕਰ ਕੋਈ ਇਸ ਦੀ ਉਲੰਘਣਾ ਕਰਦਾ ਤਾਂ ਉਹ ਤਨਖ਼ਾਹੀਆ ਹੁੰਦਾ ਸੀ। ਭਾਵੇਂ ਗੁਰਮਤੇ, ਹੁਕਮਨਾਮਾ ਨਹੀਂ ਸਨ ਹੋਂਦੇ, ਇਹਨਾਂ ਨੂੰ ਵੀ ਹੁਕਮਨਾਮੇ ਜਿਹਾ ਸਤਿਕਾਰ ਪ੍ਰਾਪਤ ਹੁੰਦਾ ਸੀ।
2. ਜਿਨ੍ਹਾਂ ਚਹੁੰ ਤਖ਼ਤਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਤਿਆਰ ਕਰਵਾਈ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀਆਂ ਚਾਰ ਪਰਤਾਂ ਭਿਜਵਾਈਆਂ ਗਈਆਂ, ਉਹਨਾਂ ਦਾ ਵੇਰਵਾ ਇਤਿਹਾਸ ਵਿਚ ਇਸ ਪ੍ਰਕਾਰ ਦਿੱਤਾ ਗਿਆ ਹੈ :

   ਔਰ ਚਾਰ ਤਿਸ ਪਰਤੇ ਭਏ। ਦੀਪ ਸਿੰਘ ਸ਼ਹੀਦ ਲਿਖਵਏ।
   ਇਕ ਅਕਾਲ ਬੁੰਗੇ, ਦ੍ਵੀ ਪਟਨੇ। ਤ੍ਰਿਤੀ ਹਜ਼ੂਰ ਸਾਹਿਬ ਦੀਓ ਹਿੱਤ ਪਵਨੇ।
   ਚਤੁਰਥ ਰਾਖਿਓ ਦਮਦਮੇ ਮਾਹਿ।.... *—ਭਾ: ਗਯਾਨ ਸਿੰਘ ਗਯਾਨੀ : ਪੰਥ ਪ੍ਰਕਾਸ਼।*
3. "ਜੁਗੋ ਜੁਗ ਅਟੱਲ" ਅਧਿਆਇ ਵਿਚ ਇਸ ਬੁੰਗੇ ਬਾਰੇ ਹੋਰ ਚਰਚਾ ਕੀਤੀ ਗਈ ਹੈ। ਅਨੰਦਪੁਰ ਸਾਹਿਬ ਤੇ ਪਟਨਾ ਸਾਹਿਬ ਵਿਖੇ ਵੀ ਇਸ ਨਾਉਂ ਦੇ ਬੁੰਗੇ ਹਨ।
4. ਅਬਦੁੱਲਾ ਤੇ ਨੱਥਾ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਦੇ ਢਾਡੀ ਸਨ, ਜੋ ਜੋਧਿਆਂ ਦੀਆਂ ਵਾਰਾਂ ਗਾ ਕੇ ਸੁਣਾਉਂਦੇ ਤੇ ਸਿੱਖਾਂ ਅੰਦਰ ਵੀਰ ਰਸ ਜਗਾਉਂਦੇ ਸਨ।

ਸੱਚਾ ਤਖ਼ਤ ਸੁਹਾਇਓ ਸ੍ਰੀ ਗੁਰ ਥਾਇਕੈ।
ਛਬਿ ਵਰਨੀ ਨਹਿ ਜਾਇ ਕਹਉ ਕਿਆ ਗਾਇਕੈ ?
ਰਵਿ ਸਸਿ ਭਏ ਮਲੀਨ ਸੁਦਰਸ ਦਿਖਾਇਕੈ।
ਸ੍ਰੀ ਗੁਰੂ ਤਖ਼ਤ ਬਿਰਾਜੇ ਪ੍ਰਭੂ ਕੋ ਧਿਆਇਕੈ।

ਇਹ ਤਖ਼ਤ ਪੰਥਕ ਜਥੇਬੰਦੀ ਦਾ ਕੇਂਦਰ ਬਣ ਗਿਆ। ਇਥੇ ਸਰਬੱਤ ਖ਼ਾਲਸੇ ਦੇ ਇਕੱਠ ਹੋਣ ਲਗੇ, ਗੁਰਮਤੇ ਕੀਤੇ ਜਾਣ ਲਗੇ ਤੇ ਸਾਂਝੇ ਪੰਥਕ ਕਾਰਜਾਂ ਲਈ ਕਦਮ ਉਠਾਣ ਦੇ ਫ਼ੈਸਲੇ ਕੀਤੇ ਜਾਂਦੇ। ਇਸ ਤਖ਼ਤ ਦੇ ਮਾਲਕ ਸੱਚੇ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ, ਮੀਰੀ ਪੀਰੀ ਦੇ ਮਾਲਕ ਸਨ। ਪਰ ਅਕਾਲ ਤਖ਼ਤ ਕੇਵਲ ਮੀਰੀ ਦਾ ਕੇਂਦਰ ਸੀ। ਪੀਰੀ ਦਾ ਕੇਂਦਰ ਸਦਾ ਵਾਂਗ ਹਰਿਮੰਦਰ ਸਾਹਿਬ ਹੀ ਸੀ।[1] ਸਿਖ ਰਾਜ ਵੇਲੇ ਅਕਾਲੀ ਫੂਲਾ ਸਿੰਘ ਦੀ ਜਥੇਦਾਰੀ ਵਿਚ ਫ਼ੌਜ ਦੀ ਇਕ ਟੁਕੜੀ ਵੀ ਸਥਾਪਿਤ ਸੀ, ਜਿਸ ਨੂੰ ਅਕਾਲ ਰੈਜਮੈਂਟ ਕਹਿੰਦੇ ਸਨ। ਇਹ ਰੈਜਮੈਂਟ ਸ਼ਾਹੀ ਖ਼ਜ਼ਾਨੇ ਵਿਚੋਂ ਤਨਖ਼ਾਹ ਨਹੀਂ ਲੈਂਦੀ ਸੀ। ਸਗੋਂ ਖ਼ਾਲਸਾ ਕੌਮ ਤੇ ਉਸ ਦੇ ਆਦਰਸ਼ਾਂ ਦੀ ਰਾਖੀ ਲਈ ਕੌਮ ਵਲੋਂ ਸਥਾਪਿਤ ਸੀ। ਇਹ ਕੇਵਲ ਜਥੇਦਾਰ ਅਕਾਲ ਤਖ਼ਤ ਦੀ ਹੁਕਮਦਾਰੀ ਵਿਚ ਰਹਿੰਦੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਇਸ ਦੀ ਪ੍ਰਭੂ-ਸੱਤਾ ਪਰਵਾਨ ਕੀਤੀ ਹੋਈ ਸੀ। ਇਸੇ ਪ੍ਰਭੂ-ਸੱਤਾ ਦੀ ਮਾਨਤਾ ਸਦਕੇ ਹੀ ਮਹਾਰਾਜੇ ਨੇ ਅਕਾਲ ਤਖ਼ਤ ਹਾਜ਼ਰ ਹੋ ਕੇ ਆਪਣੀ ਸਮਾਜਕ-ਅਵੱਗਿਆ ਦੀ ਭੁੱਲ ਬਖ਼ਸ਼ਾਈ ਤੇ ਕੋਰੜੇ ਖਾਣ ਦੀ ਤਨਖ਼ਾਹ ਕਬੂਲ ਕੀਤੀ।

ਹਰਿਮੰਦਰ ਸਾਹਿਬ (ਪਟਨਾ) ਖ਼ਾਲਸੇ ਦਾ ਦੂਜਾ ਤਖ਼ਤ ਹੈ। ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਅਸਥਾਨ ਹੈ। ਇਸ ਅਸਥਾਨ ਦੀ ਇਮਾਰਤ ਪਹਿਲੋਂ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈ ਸੀ।

ਕੇਸਗੜ੍ਹ ਸਾਹਿਬ (ਅਨੰਦਪੁਰ) ਖ਼ਾਲਸੇ ਦਾ ਤੀਜਾ ਤਖ਼ਤ ਹੈ। ਇਹ ਉਹ ਗੁਰ-ਅਸਥਾਨ ਹੈ ਜਿੱਥੇ ਦਸਮੇਸ਼ ਜੀ ਨੇ 1756 ਸੰਮਤ ਦੀ ਵੈਸਾਖੀ ਦੇ ਦਿਨ ਅੰਮ੍ਰਿਤ ਦਾਨ ਦੇ ਕੇ ਖ਼ਾਲਸਾ ਪੰਥ ਦੀ ਸਿਰਜਨਾ ਕੀਤੀ। ਇਸ ਨਾਤੇ ਇਹ ਖ਼ਾਲਸੇ ਦਾ ਜਨਮ ਅਸਥਾਨ ਹੈ।

ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ, ਜ਼ਿਲਾ ਬਠਿੰਡਾ) ਖ਼ਾਲਸੇ ਦਾ ਚੌਥਾ ਤਖ਼ਤ ਹੈ। ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 'ਸਿੱਖਾਂ ਦੀ ਕਾਸ਼ੀ' ਆਖਿਆ ਸੀ ਤੇ ਵਰ ਦਿੱਤਾ ਸੀ ਕਿ ਮੂੜ੍ਹ ਵੀ ਇਥੋਂ ਸਿਖਿਆ ਪ੍ਰਾਪਤ ਕਰ ਕੇ ਵਿਦਵਾਨ ਹੋਣਗੇ। ਉਨ੍ਹਾਂ ਦੇ ਆਦੇਸ਼ ਨਾਲ ਇਥੇ ਗੁਰਮਤਿ ਵਿਦਵਤਾ ਦੀ ਟਕਸਾਲ ਕਾਇਮ ਹੋਈ। ਇਥੇ ਹੀ ਦਸਮੇਸ਼ ਜੀ ਨੇ ਆਤਮ ਸ਼ਕਤੀ ਨਾਲ ਆਪਣੇ ਅਨੁਭਵ ਤੋਂ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਲਿਖਵਾਇਆ। ਇਸ ਤਖ਼ਤ ਦੀ ਸੇਵਾ ਪੰਥ ਨੇ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਸਪੁਰਦ ਕੀਤੀ ਸੀ, ਤੇ ਫਿਰ ਉਹਨਾਂ ਦੇ ਵੰਸ਼ ਦੇ ਹੱਥ ਰਹੀ।

ਅਬਿਚਲ ਨਗਰ, ਹਜ਼ੂਰ ਸਾਹਿਬ (ਨਾਂਦੇੜ, ਹੈਦਰਾਬਾਦ ਦੱਖਣ) ਸਿੱਖਾਂ ਦਾ ਪੰਜਵਾਂ

---

1. ਸਿੱਖੀ ਵਿਚ ਮੀਰੀ ਤੇ ਪੀਰੀ ਭਾਵੇਂ ਨਾਲ ਨਾਲ ਚਲਦੀਆਂ ਆਈਆਂ ਹਨ, ਪਰ ਇਨ੍ਹਾਂ ਦਾ ਅਧਿਕਾਰ ਖੇਤਰ ਵੱਖੋ ਵੱਖ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਪੀਰੀ ਦੀ ਗੁਰਤਾ ਗੁਰੂ ਗ੍ਰੰਥ ਸਾਹਿਬ ਨੂੰ ਤੇ ਮੀਰੀ ਦੀ ਗੁਰੂ ਪੰਥ ਨੂੰ ਦਿੱਤੀ।

ਤਖ਼ਤ ਹੈ। ਇਹ ਗੋਦਾਵਰੀ ਨਦੀ ਦੇ ਕਿਨਾਰੇ ਵਾਕਿਆ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਸੰਮਤ 1765 ਵਿਚ ਜੋਤੀ ਜੋਤਿ ਸਮਾਏ ਸਨ। ਇਸ ਤਖ਼ਤ ਦੀ ਇਮਾਰਤ ਵੀ ਪਹਿਲੋਂ ਪਹਿਲ ਮਹਾਰਾਜਾ ਰਣਜੀਤ ਸਿੰਘ ਨੇ ਹੀ ਬਣਵਾਈ।

ਇਉਂ ਪਹਿਲਾ ਤਖ਼ਤ ਗੁਰੂ ਹਰਿਗੋਬਿੰਦ ਸਾਹਿਬ ਨੇ ਕਾਇਮ ਕੀਤਾ, ਦੂਜਾ, ਤੀਜਾ ਤੇ ਚੌਥਾ ਗੁਰੂ ਗੋਬਿੰਦ ਸਿੰਘ ਜੀ ਨੇ ਸਥਾਪਿਤ ਕੀਤੇ, ਤੇ ਪੰਜਵਾਂ ਗੁਰੂ ਪੰਥ ਨੇ ਆਪ ਥਾਪਿਆ ਹੈ।

ਇਹਨਾਂ ਤਖਤਾਂ ਉਪਰ ਗੁਰੂ ਸਾਹਿਬਾਂ ਤੇ ਧਰਮਵੀਰ ਸ਼ਹੀਦਾਂ ਦੇ ਸ਼ਸਤ੍ਰ ਤੇ ਕੁਝ ਹੋਰ ਇਤਿਹਾਸਕ ਵਸਤੂਆਂ ਸਾਂਭੀਆਂ ਪਈਆਂ ਹਨ।

ਇਹਨਾਂ ਤਖ਼ਤਾਂ ਦੇ ਜੱਥੇਦਾਰ ਸਾਹਿਬਾਂ ਦੀ ਪ੍ਰਭੂ-ਸੱਤਾ ਧਾਰਮਿਕ ਨਹੀਂ, ਸਮਾਜਕ ਤੇ ਦੁਨਿਆਵੀ ਮਾਮਲਿਆਂ ਵਿਚ ਹੈ। ਇਹਨਾਂ ਤਖ਼ਤਾਂ ਉਪਰ ਵੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਜਿਸ ਦੇ ਸਪੱਸ਼ਟ ਅਰਥ ਇਹ ਹਨ ਕਿ ਸਿੱਖਾਂ ਦੀ ਸਮਾਜਕ ਤੇ ਰਾਜਸੀ ਅਮਲਦਾਰੀ ਸ਼ਬਦ-ਗੁਰੂ ਦੀ ਪ੍ਰਭੂ-ਸੱਤਾ ਤੋਂ ਬਾਲਾ ਨਹੀਂ। ਤਖ਼ਤਾਂ ਦੇ ਜੱਥੇਦਾਰ ਵੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੁੰਦੇ ਹਨ।

ਇਹਨਾਂ ਤਖ਼ਤਾਂ ਨੂੰ ਅਰਦਾਸ ਵਿਚ ਚਿਤਵਣਾ, ਪੰਥ ਦੀ ਰਾਜਸੀ ਤੇ ਸਮਾਜਕ ਪ੍ਰਭੂ-ਸੱਤਾ ਨੂੰ ਧਿਆਨ ਵਿਚ ਲਿਆਉਣਾ ਹੈ।

## ੩੨

# ਸਰਬੱਤ ਗੁਰਦੁਆਰੇ

ਸਿੱਖਾਂ ਦੇ ਧਰਮ-ਮੰਦਿਰ ਨੂੰ ਗੁਰਦੁਆਰਾ ਆਖਿਆ ਜਾਂਦਾ ਹੈ। ਪਹਿਲੇ ਪੰਜ ਗੁਰੂ ਸਾਹਿਬਾਂ ਦੇ ਵੇਲੇ ਤਕ ਇਸ ਦੇ ਲਈ 'ਧਰਮਸਾਲ' ਨਾਮ ਪ੍ਰਚਲਤ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇ ਤੋਂ 'ਧਰਮਸਾਲ ਦੀ ਸੰਗਯਾ ਗੁਰਦੁਆਰਾ ਹੋ ਗਈ।'[1] ਹਰ ਉਹ ਅਸਥਾਨ, ਜਿਸ ਨੂੰ ਸਤਿਗੁਰਾਂ ਜਾਂ ਸਿੱਖਾਂ ਧਰਮ-ਵਿਹਾਰ ਤੇ ਧਰਮ-ਪ੍ਰਚਾਰ ਦਾ ਕੇਂਦਰ ਥਾਪ ਲਿਆ ਹੈ ਤੇ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਗੁਰਦੁਆਰਾ ਕਹਿਲਾਉਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜਿੱਥੇ ਜਿੱਥੇ ਜਾਂਦੇ ਰਹੇ, ਸੰਗਤਾਂ ਸਥਾਪਿਤ ਕਰਦੇ ਰਹੇ। ਧਰਮਸਾਲ ਇਹਨਾਂ ਸੰਗਤਾਂ ਦੇ ਮਿਲ ਬੈਠਣ ਦਾ ਅਸਥਾਨ ਸੀ। ਜਦ ਤਕ ਧਰਮਸਾਲ ਨਹੀਂ ਸੀ ਹੋਂਦੀ, ਸੰਗਤ ਕਦੇ ਕਿਸੇ ਘਰ, ਕਦੇ ਕਿਸੇ ਘਰ, ਮਿਲ ਬੈਠਦੀ ਸੀ। ਇਸ ਨੂੰ ਛੋਟੀ ਸੰਗਤ ਆਖਦੇ ਸਨ। ਜਦੋਂ ਧਰਮਸਾਲ ਸਥਾਪਿਤ ਹੋ ਜਾਂਦੀ ਤਾਂ ਉਹ ਬੜੀ ਸੰਗਤ ਅਖਵਾਉਂਦੀ ਸੀ। ਜਦੋਂ ਸੰਗਤ ਦਾ ਸੰਬੰਧ ਧਰਮਸਾਲ ਨਾਲ ਪੱਕੀ ਤਰ੍ਹਾਂ ਜੁੜ ਜਾਂਦਾ ਤੇ ਸੰਗਤੀਏ ਉਥੇ ਹਾਜ਼ਰੀ ਭਰਨੀ ਅਨਿਵਾਰੀ ਜਾਣਨ ਲਗ ਪੈਂਦੇ, ਤੇ ਉਥੋਂ ਦੀ ਸੇਵਾ-ਸੰਭਾਲ ਵਡੀ ਲਗਨ ਨਾਲ ਕਰਨ ਲਗਦੇ ਤਾਂ ਉਹ ਪੱਕੀ ਸੰਗਤ ਕਹਾਉਂਦੀ ਸੀ।

ਸੰਗਤ ਵਿਚ ਮਿਲ ਬੈਠਣ ਦੀ ਸਿੱਖੀ ਵਿਚ ਬੜੀ ਮਹਿਮਾ ਹੈ।[2] ਮਿਲ ਬੈਠਣ ਨਾਲ ਭਾਈਚਾਰਾ ਪ੍ਰਪੱਕ ਹੁੰਦਾ ਹੈ, ਪਰਸਪਰ ਪਿਆਰ ਗੂੜ੍ਹਾ ਹੁੰਦਾ ਹੈ, ਵਿਚਾਰਾਂ ਦੀ ਸਾਂਝ ਵਧਦੀ ਹੈ, ਕਾਰਜਾਂ ਲਈ ਮਿਲਵਰਤਣ ਉਪਜਦਾ ਹੈ, ਸੇਵਾ ਦਾ ਅਉਸਰ ਜੁਟਦਾ ਹੈ ਤੇ ਸਿਦਕ ਨੂੰ ਤਕੜਾਈ ਮਿਲਦੀ ਹੈ।[3]

ਸੰਗਤ ਵਿਚ ਨਾਮ ਦਾ ਸੰਚਾਰ ਹੁੰਦਾ ਹੈ।[4] ਧਿਆਨ ਦੀ ਮਗਨਤਾ ਨੂੰ ਆਸਰਾ ਮਿਲਦਾ ਹੈ, ਲਿਵ ਲਗਦੀ ਹੈ, ਦੁਬਿਧਾ ਦੂਰ ਹੁੰਦੀ ਹੈ।[5] ਸਤ (ਸਤਸੰਗਤ) ਵਿਚ ਬਿਬੇਕ

---

1. ਭਾ: ਕਾਨ੍ਹ ਸਿੰਘ ਨਾਭਾ: *ਮਹਾਨ ਕੋਸ਼,* ਪੰਨਾ 312
2. ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ। *—ਗੂਜਰੀ ਮ: ੫ (498/18)*
3. ਸਾਧ ਸੰਗਤਿ ਉਪਜੈ ਬਿਸ੍ਵਾਸ। *—ਗਉੜੀ ਕਬੀਰ (343/11)*
4. ਸਤਸੰਗਤਿ ਕੈਸੀ ਜਾਣੀਐ? ਜਿਥੈ ਏਕੋ ਨਾਮੁ ਵਖਾਣੀਐ। *—ਸਿਰੀਰਾਗੁ ਮ: ੧ (72/1)*
5. ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ।
   ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ। *—ਬਸੰਤੁ ਮ: ੫ (1185/10)*

ਵਰਤਦਾ ਹੈ[1], ਮਨ ਦੇ ਜਾਲੇ ਲੱਥਦੇ ਹਨ, ਆਤਮਾ ਸ਼ੁੱਧ ਹੋਂਦੀ ਹੈ, ਅਧਿਆਤਮਕ ਤਰੱਕੀ ਹੋਂਦੀ ਹੈ, ਮੋਖ ਪ੍ਰਾਪਤ ਹੁੰਦਾ ਹੈ। ਭਾਈ ਨੰਦ ਲਾਲ ਜੀ ਨੇ ਸਿੱਖ ਧਰਮ ਨੂੰ ਸਾਧ ਸੰਗ ਦਾ ਹੀ ਧਰਮ ਕਿਹਾ ਹੈ।[2] ਸਤਿਗੁਰਾਂ ਦਾ ਫ਼ੁਰਮਾਨ ਹੈ ਕਿ ਵਾਹਿਗੁਰੂ ਆਪ ਸੰਗਤ ਵਿਚ ਵੱਸਦਾ ਹੈ।[3]

ਸੰਗਤ, ਗੁਰਦੁਆਰੇ ਦਾ ਮੂਲ ਵੀ ਹੈ ਤੇ ਸ਼ਾਖਾ ਵੀ। ਸੰਗਤ ਬਿਨਾ ਗੁਰਦੁਆਰਾ ਸਥਾਪਿਤ ਹੀ ਨਹੀਂ ਹੁੰਦਾ ਤੇ ਸਥਾਪਿਤੀ ਮਗਰੋਂ ਗੁਰਦੁਆਰੇ ਦੇ ਕਾਰਜਾਂ ਨੂੰ ਸਾਧਣ ਤੇ ਪ੍ਰਫੁਲਤ ਕਰਨ ਲਈ ਸੰਗਤ ਦਰਕਾਰ ਹੁੰਦੀ ਹੈ।

ਸ਼ਬਦ ਦੇ ਪ੍ਰਕਾਸ਼, ਨਾਮ ਦੇ ਸੰਚਾਰ ਤੇ ਬਿਬੇਕੀ ਵਿਚਾਰਾਂ ਰਾਹੀਂ ਆਤਮਕ ਜਿਗਿਆਸਾ ਦੀ ਤ੍ਰਿਪਤੀ ਦੇ ਸਾਧਨ ਜੁਟਾਉਣੇ ਸੰਗਤ ਦਾ ਮੁਢਲਾ ਉੱਦਮ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਤੇ ਸੇਵਾ ਸੰਭਾਲ, ਤੇ ਪਾਠ, ਕਥਾ, ਕੀਰਤਨ ਆਦਿ ਦਾ ਪ੍ਰਬੰਧ ਇਸੇ ਉੱਦਮ ਦਾ ਸਿੱਟਾ ਹੁੰਦਾ ਹੈ।

ਸੰਗਤ ਦਾ ਦੂਜਾ ਉੱਦਮ ਪੰਗਤ ਜੱਥੇਬੰਦ ਕਰਨਾ ਹੈ, ਜਿਥੇ ਸਾਰੇ ਸਾਂਝੀਵਾਲ ਇਕੋ ਸਫ਼ ਵਿਚ ਬੈਠ ਕੇ ਗੁਰੂ ਕਾ ਲੰਗਰ ਛਕ ਸਕਣ। ਲੰਗਰ ਕੇਵਲ ਸਰੀਰਕ ਭੁੱਖ ਦੀ ਤ੍ਰਿਪਤੀ ਦਾ ਸਾਧਨ ਹੀ ਨਹੀਂ ਜੁਟਾਂਦਾ, ਇਹ ਤਾਂ ਸਿੱਖੀ ਆਚਰਣ ਦੀ ਜ਼ਰੂਰੀ ਦਰਸਗਾਹ ਹੈ। ਲੰਗਰ ਸੇਵਾ ਦਾ ਜਹਾਜ਼ ਹੈ। ਇਥੇ ਅਸੀਂ ਤਨ ਦੀ ਅੰਨ-ਪੂਰਤੀ ਖ਼ਾਤਰ ਹੀ ਨਹੀਂ ਜਾਂਦੇ, ਸਗੋਂ ਇਸ ਤੋਂ ਵੀ ਵੱਧ ਆਤਮਾ ਸ਼ੁਧ ਕਰਨ ਲਈ ਜਾਂਦੇ ਹਾਂ। ਸੇਵਾ ਵਿਚ ਜੁੱਟ ਕੇ ਮਿਹਨਤ ਦਾ ਸਤਿਕਾਰ ਕਾਇਮ ਕਰਦੇ ਹਾਂ, ਨਿਮ੍ਰਤਾ ਦੇ ਧਾਰਨੀ ਥੀਂਦੇ ਹਾਂ, ਪਰੋਪਕਾਰ ਦੇ ਸਾਧਕ ਬਣਦੇ ਹਾਂ; ਪੰਗਤ ਵਿਚ ਬੈਠ ਕੇ ਵਿਤਕਰਿਆਂ ਤੋਂ ਮੁਕਤ ਹੋਂਦੇ ਹਾਂ। ਲੰਗਰ ਦਾ ਸਾਦਾ, ਪਰ ਪਵਿੱਤ੍ਰ ਭਾਵਨਾਵਾਂ ਨਾਲ ਬਣਿਆ, ਪ੍ਰਸਾਦਿ ਪਾ ਕੇ ਸ਼ੁਕਰਾਨੇ ਵਿਚ ਆਉਂਦੇ ਹਾਂ; ਦਾਤਾਰ ਦਾ ਸਿਮਰਨ ਪ੍ਰੱਪਕ ਕਰਦੇ ਹਾਂ।

ਆਦਰਸ਼ਕ ਤੌਰ ਤੇ ਗੁਰਦੁਆਰੇ ਵਿਚ ਆਏ ਗਏ ਅਥਿਤੀ[4] ਲਈ ਹਰ ਵੇਲੇ ਲੰਗਰ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਗੁਰੂ ਹਰਿਰਾਇ ਸਾਹਿਬ ਦਾ ਆਦੇਸ਼ ਸੀ :

**ਚੂਕੇ ਸਮੇ ਅਥਿਤ ਜੋ ਆਵੈ।**
**ਭਾਉ ਭਗਤ ਕਰ ਤ੍ਰਿਪਤ ਭੁਗਾਵੈ।**
**ਸ੍ਰੀ ਸਤਿਗੁਰ ਹਰਿ ਰਾਇ ਜੀ ਸਿਖਨ ਦੇ ਉਪਦੇਸ਼।**
**ਗੁਰੂ ਨਮਿਤ ਲੰਗਰ ਕਰੋ ਹੋਇ ਕਲਿਆਣ ਹਮੇਸ਼।**

ਲੰਗਰ ਦੀ ਸੇਵਾ ਦਾ ਖ਼ਰਚਾ ਸਰਬ ਸੰਗਤ ਦੇ ਤਿਲ ਫੁਲ ਚੜ੍ਹਾਵੇ ਤੇ ਧਰਮ ਦੀ ਕਿਰਤ ਵਿਚੋਂ ਦਿੱਤੇ ਦਸਵੰਧ ਰਾਹੀਂ ਤੁਰਦਾ ਹੈ, ਕਿਸੇ ਧਨਵਾਨ ਜਾਂ ਰਈਸ ਦੀ ਦਿੱਤੀ ਮਾਇਆ ਤੋਂ ਨਹੀਂ। ਇਹ ਗੁਰੂ ਕਾ ਲੰਗਰ ਹੁੰਦਾ ਹੈ, ਕਿਸੇ 'ਮਲਿਕ' ਦਾ ਪ੍ਰੀਤੀ-ਭੋਜਨ

---

1. ਸੋ ਸਤਸੰਗਤ ਜਾਨੀਐ ਜਹਾਂ ਵਿਵੇਕ ਵਿਚਾਰ। —*ਗੁਰ ਸੋਭਾ*
2. ਹਮਚੁਨਾਂ ਦਰ ਮਜ਼ਹਬੇ ਈਂ ਸਾਧ ਸੰਗ। —*ਜ਼ਿੰਦਗੀ ਨਾਮਾ ੨੧.੧*
3. ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ....। —*ਕਾਨੜਾ ਵਾਰ ਮ: ੪, ਸਲੋਕ ਮ: ੪ (1314/5)*
4. ਅਥਿਤੀ ਸ਼ਬਦ ਦੇ ਅਰਥ ਹਨ ਜਿਸ ਦੀ ਥਿਤੀ (ਤਾਰੀਖ਼) ਕੋਈ ਮੁਕੱਰਰ ਨਹੀਂ। ਜੋ ਕਿਸੇ ਵੇਲੇ ਵੀ ਬਿਨਾ ਚੇਤਾਉਨੀ ਦਿੱਤੇ ਆਣ ਟਪਕਦਾ ਹੈ।

ਨਹੀਂ। ਗੁਰੂ ਕਾ ਲੰਗਰ ਅਤੁੱਟ ਵਰਤਦਾ ਹੈ, ਕਦੇ ਨਿਖੁੱਟਦਾ ਨਹੀਂ; ਮਸਤ ਭਾਵੇਂ ਹੋ ਜਾਵੇ। ਲੰਗਰ ਦੇ ਨਾਲ ਨਾਲ ਆਏ ਗਏ ਮੁਸਾਫ਼ਰਾਂ ਦੇ ਵਿਸ਼੍ਰਾਮ ਦਾ ਬੰਦੋਬਸਤ ਵੀ ਗੁਰਦੁਆਰਿਆਂ ਵਿਚ ਕਰਨ ਦਾ ਉੱਦਮ ਹੁੰਦਾ ਆਇਆ ਹੈ।

ਗੁਰਦੁਆਰੇ ਨਾਲ ਸੰਬੰਧਤ ਅਗਲਾ ਉੱਦਮ ਗੁਰਮਤਿ ਪਾਠਸ਼ਾਲਾ[1] ਦਾ ਹੈ, ਜਿਸ ਵਿਚ ਗੁਰਮੁਖੀ ਅੱਖਰਾਂ ਦਾ ਬੋਧ[2], ਗੁਰਬਾਣੀ ਦਾ ਪਾਠ, ਤੇ ਗੁਰਬਾਣੀ ਦੇ ਅਰਥ[3] ਸਿਖਲਾਏ ਜਾਂਦੇ ਹਨ। ਇਉਂ ਗੁਰਦੁਆਰੇ ਗੁਰਮਤਿ-ਪ੍ਰਚਾਰ ਦਾ ਸੋਮਾ ਬਣਦੇ ਹਨ। ਇਥੇ ਹੀ ਅੰਮ੍ਰਿਤ ਸੰਚਾਰ ਦਾ ਬੰਦੋਬਸਤ ਵੀ ਹੁੰਦਾ ਹੈ।

ਇਸ ਤੋਂ ਅਗਲਾ ਉੱਦਮ ਗੁਰਦੁਆਰਿਆਂ ਨਾਲ ਸੰਬੰਧਤ ਸ਼ਫ਼ਾਖ਼ਾਨਿਆਂ ਦਾ ਹੈ, ਜਿਨ੍ਹਾਂ ਵਿਚ ਰੋਗੀਆਂ ਦੀ ਦੇਖ-ਰੇਖ ਹੋ ਸਕੇ। ਰੋਗੀਆਂ ਦੀ ਸੇਵਾ-ਸੰਭਾਲ ਦੇ ਪੂਰਨੇ ਆਪ ਸਤਿਗੁਰਾਂ ਨੇ ਪਾਏ। ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਸਾਹਿਬ ਵਿਚ ਕੋਹੜ ਦੇ ਰੋਗੀਆਂ ਲਈ ਸ਼ਫ਼ਾਖ਼ਾਨਾ ਸਥਾਪਿਤ ਕਰ ਕੇ, ਤੇ ਆਪਣੇ ਹੱਥੀਂ ਰੋਗੀਆਂ ਦੀ ਸੇਵਾ ਕਰ ਕੇ ਇਹ ਸਿਖਾਇਆ ਕਿ ਕਿਸੇ ਪ੍ਰਕਾਰ ਦੇ ਰੋਗੀ ਤੋਂ ਵੀ ਘਿਰਣਾ ਨਹੀਂ ਕਰਨੀ। ਸਗੋਂ ਹਰੇਕ ਰੋਗੀ ਨੂੰ ਸੇਵਾ ਤੇ ਹਮਦਰਦੀ ਦਾ ਹੱਕਦਾਰ ਸਮਝਣਾ।

ਗੁਰਦੁਆਰੇ ਹਜ਼ਾਰਾਂ ਦੀ ਗਿਣਤੀ ਵਿਚ ਹਨ। ਸੰਸਾਰ ਭਰ ਵਿਚ ਜਿਥੇ ਜਿਥੇ ਵੀ ਦੋ ਚਾਰ ਸਿਖ ਇਕੱਠੇ ਹੋਏ, ਉਹਨਾਂ ਸਾਧ ਸੰਗਤ ਸਥਾਪਿਤ ਕਰ ਲਈ, ਤੇ ਗੁਰਦੁਆਰੇ ਦੀ ਸਿਰਜਨਾ ਦੀ ਯੋਜਨਾ ਬਣਾ ਲਈ। ਗੁਰਦੁਆਰੇ ਸਿਖ ਪੰਥ ਦੀ ਸਾਂਝੀ ਸ਼ਕਤੀ ਦੇ ਮੁਕਾਮ ਹਨ। ਗੁਰਦੁਆਰਾ ਕਦੇ ਵੀ ਕਿਸੇ ਵਿਅਕਤੀ ਦੀ ਮਲਕੀਅਤ ਨਹੀਂ ਹੁੰਦਾ; ਸਾਰੇ ਪੰਥ ਦਾ ਹੁੰਦਾ ਹੈ। ਇਥੇ ਸਿਖ ਸੰਗਤ ਬਾਣੀ, ਸਿਮਰਨ, ਅਰਦਾਸ, ਹੁਕਮ ਤੇ ਪ੍ਰਸਾਦਿ ਦੇ ਸੰਜੁਗਤ ਆਤਮਕ ਸੰਜਮ ਨਾਲ ਜੁੜ ਕੇ ਸਾਂਝੀ ਪੰਥਕ ਸ਼ਕਤੀ ਦਾ ਨਿਰਮਾਣ ਕਰਦੀ ਹੈ।

ਗੁਰਦੁਆਰਿਆਂ ਦੇ ਗ੍ਰੰਥੀ ਸਾਹਿਬਾਨ ਨੂੰ ਸਤਿਗੁਰੂ ਜੀ ਦਾ ਵਜ਼ੀਰ ਮੰਨ ਕੇ ਉਨ੍ਹਾਂ ਦਾ ਸਤਿਕਾਰ ਚਾਹੀਦਾ ਹੈ[4]। ਪ੍ਰਬੰਧਕ ਆਪਣੇ ਆਪ ਨੂੰ ਕੇਵਲ ਬੰਦੋਬਸਤੀਏ ਸੇਵਾਦਾਰ ਸਮਝਣ, ਮਾਲਕ ਨਹੀਂ। ਗ੍ਰੰਥੀਆਂ-ਰਾਗੀਆਂ ਨੂੰ ਇਹ ਬੰਦੋਬਸਤੀਏ ਆਪਣੇ ਮੁਲਾਜ਼ਮ ਨ ਸਮਝਣ, ਸਤਿਗੁਰਾਂ ਦੇ ਨਾਇਬ ਜਾਣਨ।

---

1. ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ। —*ਕਾਨੜਾ ਵਾਰ ਮ: ੪ (1316/9)*
2. ਗੁਰੂ ਅੰਗਦ ਦੇਵ ਜੀ ਆਪ ਗੁਰਮੁਖੀ ਅਖਰਾਂ ਦੇ ਬਾਲ ਬੋਧ ਲਿਖ ਲਿਖ ਕੇ ਇਸ ਵਰਣਮਾਲਾ ਨੂੰ ਪ੍ਰਚਾਰਦੇ ਸਨ।
3. ਗੁਰਬਾਣੀ ਦੇ ਅਰਥਾਂ ਦੀਆਂ ਕਈ ਵਿਆਖਿਆ-ਪ੍ਰਣਾਲੀਆਂ ਹੋਂਦ ਵਿਚ ਆਈਆਂ :
   ਭਾਈ ਪ੍ਰਣਾਲੀ (ਭਾ: ਗੁਰਦਾਸ ਜੀ ਦੀ), ਪਰਮਾਰਥ ਪ੍ਰਣਾਲੀ (ਸੋਢੀ ਮਿਹਰਬਾਨ ਜੀ ਦੀ), ਉਦਾਸੀ ਪ੍ਰਣਾਲੀ (ਸਾਧੂ ਆਨੰਦ ਘਨ ਜੀ ਦੀ), ਨਿਰਮਲਾ ਪ੍ਰਣਾਲੀ (ਭਾ: ਸੰਤੋਖ ਸਿੰਘ ਆਦਿ ਦੀ), ਸੰਪ੍ਰਦਾਈ ਪ੍ਰਣਾਲੀ (ਭਾਈ ਮਨੀ ਸਿੰਘ ਜੀ ਦੀ), ਤੇ ਸਿੰਘ ਸਭਾਈ ਪ੍ਰਣਾਲੀ (ਭਾ: ਵੀਰ ਸਿੰਘ ਜੀ ਦੀ) ਮੁਖ ਹਨ। ਗੁਰਦੁਆਰਿਆਂ ਵਿਚ ਗੁਰਬਾਣੀ ਦੀ ਵਿਆਖਿਆ ਕਰਨ ਲਈ ਕਿਸੇ ਵਿਸ਼ੇਸ਼ ਪ੍ਰਣਾਲੀ ਦੀ ਪਾਬੰਦੀ ਨਹੀਂ। ਫਿਰ ਵੀ ਸੰਪ੍ਰਦਾਈ ਪ੍ਰਣਾਲੀ ਤੇ ਸਿੰਘ ਸਭਾਈ ਪ੍ਰਣਾਲੀ ਆਮ ਪ੍ਰਚਲਤ ਹਨ।
4. ਮਹਾਰਾਜਾ ਰਣਜੀਤ ਸਿੰਘ ਦਰਬਾਰ ਸਾਹਿਬ ਦੇ ਗ੍ਰੰਥੀ ਭਾ: ਸੰਤ ਸਿੰਘ ਜੀ ਦੇ ਚਰਨ ਆਪਣੇ ਦਾੜ੍ਹੇ ਨਾਲ ਝਾੜਦੇ ਹੁੰਦੇ ਸਨ, ਤੇ ਜਦੋਂ ਕਦੇ ਵੀ ਗ੍ਰੰਥੀ ਸਾਹਿਬਾਨ ਨੂੰ ਚਿੱਠੀ ਲਿਖਦੇ, ਤਾਂ ਉਹਨਾਂ ਨੂੰ "ਉੱਜਲ ਦੀਦਾਰ, ਉੱਜਲ ਬੁੱਧ, ਨਿਰਮਲ ਬੁੱਧ, ਗੁਰੂ ਦੇ ਸਵਾਰੇ, ਗੁਰੂ ਦੇ ਪਿਆਰੇ" ਆਦਿ ਜਹੇ ਲਕਬਾਂ ਨਾਲ ਸੰਬੋਧਤ ਕਰਦੇ ਸਨ।

ਪ੍ਰਬੰਧਕਾਂ ਦਾ ਗੋਲਕ ਉਪਰ ਕੋਈ ਜ਼ਾਤੀ ਅਧਿਕਾਰ ਨਹੀਂ ਹੋਂਦਾ। ਗੋਲਕ ਦੀ ਮਾਇਆ ਉਨ੍ਹਾਂ ਪਾਸ ਗੁਰੂ ਦੀ ਅਮਾਨਤ ਹੋਂਦੀ ਹੈ। ਪਰ, ਇਹ ਕਈ ਵਾਰ ਚਿੱਤ ਡੁਲਾ ਦੇਂਦੀ ਹੈ। ਭਾਈ ਗੁਰਦਾਸ ਜੀ ਨੇ ਇਸ ਬਾਰੇ ਬੜੇ ਵਿਅੰਗ ਨਾਲ ਚੇਤਾਵਨੀ ਦਿੱਤੀ ਹੈ:

**ਮਾਇਆ ਡਰ ਡਰਪਤ ਹਾਰਿ ਗੁਰਦਆਰਿ ਜਾਵੈ,**
**ਤਹਾਂ ਜਉ ਮਾਇਆ ਬਿਆਪੈ ਕਹਾਂ ਠਹਰਾਈਐ ?** —*ਕਬਿਤ, ੫੪੪*

ਗੁਰਦੁਆਰੇ ਦੀ ਹਾਜ਼ਰੀ ਹਰ ਸਿਖ ਲਈ ਲਾਜ਼ਮੀ ਹੈ। ਜਦ ਉਥੇ ਜਾ ਕੇ ਮੱਥਾ ਟੇਕੀਏ ਤਾਂ ਆਪਣਾ ਆਪਾ ਗੁਰੂ ਦੇ ਅਰਪਨ ਕਰ ਦੇਈਏ, ਸਿਮਰਨ ਵਿਚ ਜੁੜੀਏ, ਸਤਿਗੁਰਾਂ ਦੇ ਪ੍ਰੇਮ ਵਿਚ ਭਿੱਜੀਏ, ਤੇ ਉਨ੍ਹਾਂ ਦੇ ਧਰਮ-ਅਸਥਾਨਾਂ ਦੀ ਪਵਿਤ੍ਰਤਾ ਬਰਕਰਾਰ ਰਖੀਏ। ਜੇਕਰ ਪੂਜਾ ਦੇ ਅਸਥਾਨ ਭ੍ਰਸ਼ਟ ਹੋ ਜਾਣ ਤਾਂ ਕੌਮਾਂ ਡੁੱਬ ਜਾਂਦੀਆਂ ਹਨ, ਉਨ੍ਹਾਂ ਦੀ ਦੁਨੀਆ ਲੁੱਟੀ ਜਾਂਦੀ ਹੈ।[1]

ਗੁਰਦੁਆਰੇ ਸਿੱਖੀ ਚਲਨ ਦੀ ਟਕਸਾਲ ਹਨ; ਕੌਮੀ ਜੀਵਨ ਦੇ ਦੁਰਗ (ਕਿਲ੍ਹੇ) ਹਨ; ਪੰਥਕ ਆਕਾਂਖਿਆਵਾਂ ਦੇ ਪ੍ਰੇਰਨਾ-ਸ੍ਰੋਤ ਹਨ। ਇਹਨਾਂ ਦਾ ਧਿਆਨ ਧਰ ਕੇ ਵਾਹਿਗੁਰੂ ਆਖਣਾ, ਆਪਣੇ ਧਰਮ-ਕੇਂਦਰਾਂ ਨਾਲ ਜੁੜਨਾ, ਤੇ ਆਪਣੇ ਆਪ ਨੂੰ ਪੰਥਕ ਸੰਸਥਾਵਾਂ ਦਾ ਅੰਗ ਤਸਲੀਮ ਕਰਨਾ ਹੈ।

1. ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ। —*ਧਨਾਸਰੀ ਮ: ੧ (662/18)*

## ੩੩

# ਪ੍ਰਥਮੈ ਸਰਬੱਤ ਖ਼ਾਲਸਾ ਜੀ ਕੀ ਅਰਦਾਸ

ਸਾਡੀ ਅਰਦਾਸ ਵਿਚ ਸਭ ਤੋਂ ਪਹਿਲੀ ਯਾਚਨਾ ਸਮੁੱਚੇ ਪੰਥ, 'ਸਰਬੱਤ ਖ਼ਾਲਸਾ ਜੀ', ਵਲੋਂ ਕੀਤੀ ਜਾਂਦੀ ਹੈ। ਅਰਦਾਸੀਆ ਕੋਈ ਵੀ ਹੋਵੇ ਉਹ 'ਸਰਬੱਤ ਖ਼ਾਲਸਾ ਜੀ' ਦਾ ਪ੍ਰਤਿਨਿਧ ਹੋ ਕੇ ਹੀ ਅਰਦਾਸ ਕਰ ਰਿਹਾ ਹੁੰਦਾ ਹੈ।

ਸਿਖ ਧਰਮ ਵਿਚ ਉਚੇਰੀ ਪੁਜਾਰੀ ਸ਼੍ਰੇਣੀ ਕੋਈ ਨਹੀਂ। ਇਸ ਲਈ ਹਰ ਕੋਈ ਅਰਦਾਸ ਕਰ ਸਕਦਾ ਹੈ। ਇਕ ਬੱਚਾ ਵੀ ਅੱਗੇ ਹੋ ਕੇ ਸੰਗਤ ਵਲੋਂ ਅਰਦਾਸ ਕਰਨ ਦਾ ਹੱਕ ਰਖਦਾ ਹੈ[1], ਕਿਉਂਕਿ ਉਹ ਖ਼ਾਲਸਾ ਬ੍ਰਾਦਰੀ ਦਾ ਸਦੱਸ ਹੈ, ਤੇ ਇਸ ਨਾਤੇ ਸਰਬੱਤ ਖ਼ਾਲਸਾ ਜੀ ਕੀ ਪ੍ਰਤਿਨਿਧਤਾ ਕਰਨ ਦਾ ਅਧਿਕਾਰੀ ਹੈ।

ਖ਼ਾਲਸਾ ਤਾਂ ਸਦਾ ਹੀ ਸਰਬੱਤ ਹੈ। ਇਨ੍ਹਾਂ ਵਿਚੋਂ ਤਾਂ ਇਕ ਇਕ ਪ੍ਰਾਣੀ ਲਾਡਲੀ ਫ਼ੌਜ ਹੈ ਅਕਾਲ ਪੁਰਖ ਦੀ। ਸਭ ਦੇ ਸਭ ਵਾਸੀ ਹਨ ਅਨੰਦਪੁਰ ਸਾਹਿਬ ਦੇ। ਪਿਤਾ ਸਭ ਦਾ ਗੁਰੂ ਗੋਬਿੰਦ ਸਿੰਘ, ਤੇ ਮਾਂ ਹੈ ਮਾਤਾ ਸਾਹਿਬ ਦੇਵਾਂ (ਕੁਆਰੇ ਡੋਲੇ ਵਾਲੀ ਨਿਰਮਲ ਰੂਹ!)। ਇਹ ਕੌਮ ਦੋ ਨਿਰਮਲ ਆਤਮਾਵਾਂ ਦੇ ਅਦੁਤੀ ਸੰਜੋਗ ਤੋਂ ਪੈਦਾ ਹੋਈ। ਪਹਿਲੀ ਵਾਰ ਇਸ ਨੇ ਹਿੰਦੁਸਤਾਨ ਵਿਚ ਕੌਮੀਅਤ ਦਾ ਇਹਸਾਸ ਜਗਾਇਆ।[2] ਇਸ ਕੌਮ ਨੇ ਵਰ੍ਹਿਆਂ ਵਿਚ ਹੀ ਇਕ ਗੌਰਵਮਈ ਕੌਮੀ ਵਿਰਸਾ ਕਾਇਮ ਕਰ ਦਿੱਤਾ—ਸੁੱਚੀਆਂ ਰਵਾਇਤਾਂ ਤੇ ਉੱਚੀ ਪਰੰਪਰਾ ਦਾ ਇਕ ਅਮੀਰ ਵਿਰਸਾ, ਜਿਸ ਦਾ ਸਾਰੰਸ਼ ਅਰਦਾਸ ਨੇ ਸਾਂਭਿਆ ਹੋਇਆ ਹੈ, ਤੇ ਜੋ ਨਿੱਤ ਅਰਦਾਸ ਵਿਚ ਜੁੜਨ ਵਾਲੇ ਸਰਬੱਤ ਖ਼ਾਲਸਾ ਜੀ ਨੂੰ ਆਪਣੇ ਬਿਰਦ ਵਲੋਂ ਸਚੇਤ ਕਰਦਾ ਹੈ। ਇਹ ਇਹਸਾਸ ਇਕ ਬਲਵਾਨ ਇੱਛਾ

---

1. ਇਸ ਲਈ ਹਰ ਸਿਖ ਬੱਚੇ ਲਈ ਅਰਦਾਸ ਦਾ ਪਾਠ ਕੰਠ ਕਰਨਾ ਲਾਜ਼ਮ ਹੈ।
2. "....the work of Guru Govind Singh can be divided into two parts viz :
   (a) The creation of a nation, and
   (b) His armed campaigns.
   When I say the creation of a nation, I mean the words to be taken quite literally, for when Guru Govind Singh began his work, there was no such thing as a Hindu nation...."
   —Gokul Chand Narang : *Transformation of Sikhism*, Lahore, New Book Society, Second Edn., P. 135.

ਹੈ ਇਕੱਠਿਆਂ ਜੀਊਣ ਦੀ—ਇਕ ਰੰਗ ਵਿਚ ਰੰਗੀਜ ਕੇ।[1] ਅੰਮ੍ਰਿਤ ਪਾਨ ਕਰ ਕੇ[2] ਇਹਨਾਂ ਦਾ ਕੁੱਲ-ਨਾਸ, ਕਰਮ-ਨਾਸ, ਧਰਮ-ਨਾਸ, ਕਿਰਤ-ਨਾਸ ਹੋ ਗਿਆ ਹੁੰਦਾ ਹੈ। ਇਹ ਸੁਧੇ ਗੁਰੂ ਕੇ ਹੋ ਗਏ ਹੁੰਦੇ ਹਨ। ਖ਼ਾਲਸੇ ਦਾ ਜਨਮ ਮੌਤ 'ਚੋਂ ਹੋਇਆ ਹੈ। ਇਸ ਲਈ ਅੰਮ੍ਰਿਤ ਪਾਨ ਕਰ ਕੇ ਸਿਖ ਦੁਬਾਰੇ ਗੁਰੂ ਦੇ ਘਰ ਜਨਮਦਾ ਹੈ। ਗੁਰੂ ਦੇ ਜਨਮ ਕੇ ਉਹ ਆਪਣਾ ਆਵਾਗਉਣ ਮਿਟਾ ਲੈਂਦਾ ਹੈ।[3]

ਆਪਣੀ ਨਿੱਜੀ ਜੋਦੜੀ ਤੋਂ ਵੀ ਪਹਿਲਾਂ ਐਸੇ ਸਰਬੱਤ ਖ਼ਾਲਸਾ ਪਰਿਵਾਰ ਲਈ ਅਰਦਾਸ ਕਰਨੀ ਹਰ ਗੁਰਸਿਖ ਲਈ ਬਣ ਆਉਂਦੀ ਹੈ। ਸੋ ਹਰ ਸਿੱਖ ਆਪਣੀ ਨਿੱਜੀ ਯਾਚਨਾ ਤੋਂ ਪਹਿਲਾਂ ਅਰਦਾਸ ਵਿਚ ਸਰਬੱਤ ਖ਼ਾਲਸਾ ਜੀ ਵਲੋਂ ਪ੍ਰਾਰਥਨਾ ਕਰਦਾ ਹੈ। ਇਉਂ ਜਾਪਦਾ ਹੈ ਖ਼ਾਲਸਾ ਜੀ ਦੇ ਹਰ ਕਾਰਜ ਵਿਚ ਸਮੂਹਿਕ ਕਾਮਨਾ, ਸਮੂਹਿਕ ਭਾਵਨਾ ਤੇ ਸਮੂਹਿਕ ਵਿਸ਼ਵਾਸ ਕੰਮ ਕਰਦਾ ਹੈ। ਇਸ ਟੱਬਰ ਦੇ ਸਾਰੇ ਜੀ, ਸਾਰੇ ਜੀਆਂ ਲਈ, ਪ੍ਰਭੂ ਦੇ ਨਾਮ-ਸਿਮਰਨ ਦੀ ਮੰਗ ਦੁਹਰਾਉਂਦੇ ਹਨ, ਕਿਉਂਕਿ ਪ੍ਰਭੂ ਚਿਤ ਆਵਣ ਨਾਲ ਹੀ ਸਰਬ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ।[4]

ਸਾਂਝੀ ਆਕਾਂਖਿਆ ਦਾ ਐਸਾ ਸੰਕਲਪ ਕੌਮੀ ਏਕਤਾ ਦੇ ਜਜ਼ਬੇ ਦਾ ਲਖਾਇਕ ਹੈ। ਹਰੇਕ ਸਿੱਖ ਦਾ ਦਿਲ ਸਮੁੱਚੀ ਕੌਮ ਲਈ ਧੜਕਦਾ ਹੈ। 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰੱਛਿਆ ਰਿਆਇਤ' ਦੀ ਬੇਨਤੀ ਸੁਭਾਵਕ ਹੀ ਉਸ ਦੇ ਬੁਲ੍ਹਾਂ ਤੋਂ ਉਭਰਦੀ ਹੈ। ਸਵੇਰੇ ਸ਼ਾਮ ਦੀਵਾਨਾਂ ਅੰਦਰ ਅਰਦਾਸ ਵਿਚ ਜੁੜੇ ਹੋਏ ਜੀਊੜੇ ਜਦੋਂ ਸਰਬੱਤ ਖ਼ਾਲਸਾ ਜੀ ਲਈ ਸੁਖ ਸ਼ਾਂਤੀ, ਰੱਛਿਆ ਰਿਆਇਤ ਤੇ ਚੜ੍ਹਦੀ ਕਲਾ ਦੀ ਅਰਦਾਸ ਕਰਦੇ ਹਨ ਤਾਂ ਹਰ ਥਾਂ ਹਰ ਤਰ੍ਹਾਂ ਦੀ ਕੌਮੀ ਜੱਦੋ ਜਹਿਦ ਵਿਚ ਜੂਝ ਰਹੇ ਜੱਥੇ ਇਕ ਨਵਾਂ ਉਮਾਹ, ਇਕ ਨਵਾਂ ਉਤਸ਼ਾਹ, ਤੇ ਨਵਾਂ ਸਾਹਸ ਰਗਾਂ ਵਿਚ ਦੌੜਦਾ ਪ੍ਰਤੀਤ ਕਰਦੇ ਹਨ। ਭਾਵੇਂ ਉਹ ਰਣ-ਖੇਤਰ ਵਿਚ ਜੂਝਦੇ ਹੋਣ, ਭਾਵੇਂ ਕੈਦਖ਼ਾਨਿਆਂ ਵਿਚ ਬੰਦ ਪਏ ਹੋਣ, ਤੇ ਭਾਵੇਂ ਬਨਾਂ ਵਿਚ ਲੁਕਦੇ ਫਿਰਦੇ ਹੋਣ, ਹਰਥੇ ਆਪਣੇ ਨਾਲ ਸਮੁੱਚੇ ਪੰਥ ਦੀ ਪ੍ਰੇਰਨਾ, ਸ਼ੁਭ ਇੱਛਾ ਤੇ ਆਤਮਕ ਬਲ ਅਨੁਭਵ ਕਰਦੇ ਹਨ।

ਅਰਦਾਸ ਦਾ ਇਹ ਭਾਗ ਪੰਥਕ ਕੌਮੀਅਤ ਤੇ ਪੰਥਕ ਏਕੇ ਦਾ ਸੂਚਕ ਹੈ। ਇਸ

---

1. ਬੜੀ ਵਾਰ ਪ੍ਰਸ਼ਨ ਉਠਾਇਆ ਜਾਂਦਾ ਹੈ, "ਕੀ ਸਿਖ ਇਕ ਕੌਮ ਹਨ?" ਪ੍ਰਸਿੱਧ ਰਾਜਨੀਤਗਜ ਡਾਕਟਰ ਰੈਨਾਂ ਦੇ ਮਤ ਅਨੁਸਾਰ 'ਕੌਮੀਅਤ' ਲਈ ਦੋ ਵੱਡੀਆਂ ਸ਼ਰਤਾਂ ਹਨ। ਜਿਸ ਜਨ-ਸਮੂਹ ਉਪਰ ਇਹ ਸ਼ਰਤਾਂ ਢੁਕਦੀਆਂ ਹੋਣ, ਉਹ ਵਖਰੀ ਕੌਮ ਹੁੰਦਾ ਹੈ। ਇਹ ਸ਼ਰਤਾਂ ਹਨ: (੧) ਸਾਂਝਾ ਅਮੀਰ ਪਰੰਪਰਿਕ ਵਿਰਸਾ ਜਿਸ ਉਪਰ ਉਹਨਾਂ ਨੂੰ ਗਰਬ ਹੋਵੇ, ਤੇ (੨) ਇਕੱਠਿਆਂ ਜੀਊਣ ਦੀ ਲਾਲਸਾ। ਜੇਕਰ ਇਹਨਾਂ ਸ਼ਰਤਾਂ ਨੂੰ ਸ੍ਵੀਕਾਰ ਕਰ ਲਈਏ ਤਾਂ ਸਿੱਖਾਂ ਨੂੰ ਇਕ ਅੱਡਰੀ ਕੌਮ ਤਸਲੀਮ ਕੀਤੇ ਬਿਨਾ ਕਿਵੇਂ ਬਣ ਆਵੇਗੀ?
2. ਅੰਮ੍ਰਿਤ ਦੀ ਦਾਤ ਦਾ ਅਧਿਕਾਰੀ ਹੋਣਾ, ਸਿਖ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ। ਕਿ ਉਸ ਨੇ ਅੰਮ੍ਰਿਤ ਪਾਨ ਕੀਤਾ ਹੈ ਇਹੋ ਗੌਰਵ ਵਾਲੀ ਗੱਲ ਹੈ। ਕਿਹੜੇ ਸੰਤ ਜਾਂ ਕਿਹੜੇ ਜੱਥੇ ਪਾਸੋਂ ਕੀਤਾ ਹੈ, ਇਹ ਵਾਫ਼ਰ ਗੱਲ ਹੈ।

   ਅੰਮ੍ਰਿਤੁ ਪੀਆ ਸਤਿਗੁਰਿ ਦੀਆ। ਅਵਰੁ ਨ ਜਾਣਾ ਦੂਆ ਤੀਆ।

   *—ਮਾਰੂ ਮ: ੧ (1034/3)*
3. ਸਤਿਗੁਰ ਕੈ ਜਨਮੈ ਗਵਨੁ ਮਿਟਾਇਆ। *—ਰਾਮਕਲੀ ਮ: ੧ (940/2)*
4. ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੈ। *—ਅਰਦਾਸ।*

ਏਕੇ, ਇਸ ਇਤਫ਼ਾਕ ਦੀਆਂ ਕਦੇ ਲੋਕ ਹਿਕਾਇਤਾਂ ਕਰਦੇ ਸਨ। 'ਸਿਖ ਸਿਖ ਪਰ ਵਾਰਤ ਜਾਨ' ਅਖੌਤ ਹੋ ਗਈ ਸੀ।

ਸਾਡੀ ਇਸ ਏਕਤਾ ਦਾ ਸੋਮਾ ਇਕ ਅਕਾਲ ਉਪਰ ਸਾਡਾ ਭਰੋਸਾ ਹੈ; ਇਕ ਸ਼ਬਦ ਗੁਰੂ ਤੇ ਸਾਡਾ ਏਤਕਾਦ ਹੈ; ਇਕ ਪਵਿਤਰ ਮਾਤਾ ਦੀ ਔਲਾਦ ਹੋਣ ਦਾ ਸੁਭਾਗ ਹੈ; ਭਾਈਆਂ ਦੇ ਪਰਿਵਾਰ ਦੇ ਸਦੱਸ ਹੋਣ ਦਾ ਗੌਰਵ ਹੈ। ਅਸੀਂ ਇੱਕ ਹੈ ਹੀ ਨਹੀਂ, ਇੱਕ ਦਿੱਸਦੇ ਵੀ ਹਾਂ—ਸਾਡਾ ਰੂਪ ਇਕ ਹੈ, ਬਾਣਾ ਇਕ ਹੈ; ਦਾੜ੍ਹੇ ਤੇ ਦਸਤਾਰ ਦਾ ਦੀਦਾਰ ਇਕ ਹੈ।

ਏਕੇ ਦੀ ਇਸ ਭਾਵਨਾ ਨੂੰ ਕਾਇਮ ਰਖਣਾ ਤੇ ਜ਼ਿੰਦਗੀ ਵਿਚ ਕਮਾ ਕੇ ਦਿਖਾਣਾ ਸਾਡਾ ਧਰਮ ਹੈ। ਇਹੋ ਸਾਡੇ ਕੌਮੀ ਅਸਤਿਤਵ ਦੀ ਬੁਨਿਆਦੀ ਸ਼ਰਤ ਹੈ। ਇਸ ਅੰਦਰ ਇਕ ਕੇਂਦਰ ਨਾਲ ਜੁੜਨਾ ਵੀ ਸ਼ਾਮਿਲ ਹੈ ਤੇ ਕਿਸੇ ਕਿਸਮ ਦੀ ਧੜੇਬੰਦੀ ਦੀ ਨਕਾਰਤਾ ਵੀ।[1] ਇਸ ਵਿਚ ਹਰ ਐਸੀ ਹਰਕਤ ਦੀ ਨਿਖੇਧੀ ਵੀ ਹੈ ਜੋ ਸਾਡੇ ਸੰਗਠਿਤ ਅਸਤਿਤਵ ਦੀਆਂ ਵੰਡੀਆਂ ਪਾਵੇ। ਇਸ ਵਿਚ ਵਿਤਕਰਿਆਂ-ਵਖੇਵਿਆਂ ਦਾ ਨਿਖੇਧ ਵੀ ਹੈ ਤੇ 'ਏਕੁ ਪਿਤਾ ਏਕਸ ਕੇ ਹਮ ਬਾਰਿਕ'[2] ਹੋਣ ਦਾ ਐਲਾਨ ਵੀ। ਇਹ ਏਕਾ ਸਾਨੂੰ ਦੂਜੀਆਂ ਕੌਮਾਂ ਤੋਂ ਨਿਆਰਾ ਜ਼ਰੂਰ ਕਰਦਾ ਹੈ, ਪਰ ਉਨ੍ਹਾਂ ਦਾ ਵਿਰੋਧੀ ਨਹੀਂ ਬਣਾਉਂਦਾ। ਇਸ ਵਿਚ ਕੌਮੀਅਤ ਦੇ ਸੰਕਲਪ ਦੀ ਇਕਾਗਰਤਾ ਹੈ, ਉੱਚੇ ਕੌਮੀ ਚਲਨ ਦਾ ਗੌਰਵ ਹੈ, ਤੇ ਇਕ ਓਅੰਕਾਰ ਨਾਲ ਜੁੜੇ ਹੋਣ ਦਾ ਪ੍ਰਣ ਹੈ।

ਐਸੇ ਏਕੇ ਦੇ ਅਨੁਭਵ ਨਾਲ ਹੀ ਸਾਡੀ, ਸਰਬੱਤ ਖ਼ਾਲਸਾ ਜੀ ਵਲੋਂ, ਅਰਦਾਸ ਕਰਨੀ ਬਣਦੀ ਹੈ। ਅਰਦਾਸ ਕਰਨ ਲਗਿਆਂ, ਅਰਦਾਸ ਵਿਚ ਜੁੜੇ ਹਰ ਪ੍ਰਾਣੀ ਨੂੰ ਇਉਂ ਪ੍ਰਤੀਤ ਹੋਣਾ ਚਾਹੀਦਾ ਹੈ ਕਿ ਉਹ ਇਕ ਸਾਂਝੀ ਆਤਮਕ ਗਲਵਕੜੀ ਵਿਚ ਬੱਝਾ ਹੈ। ਸਾਡੇ ਵਿਚੋਂ ਹਰ ਇਕ ਨੂੰ ਕੌਮੀ ਏਕਤਾ ਕਾਇਮ ਰਖਣ ਦਾ ਮੁਦੱਈ ਹੋਣਾ ਜ਼ਾਤੀ ਤੌਰ ਤੇ ਧਰਮ ਹੈ। ਇਸ ਏਕਤਾ ਤੇ ਪਹਿਰਾ ਦੇਣਾ ਸਾਡੇ ਲਈ ਲਾਜ਼ਮ ਹੈ, ਤੇ ਇਸ ਨੂੰ ਖਿੰਡਣ ਤੋਂ ਬਚਾਈ ਰਖਣਾ ਸਾਡੇ ਵਿਚੋਂ ਹਰ ਇਕ ਦੀ ਜ਼ਿੰਮੇਵਾਰੀ ਹੈ।[3]

ਐਸੀ ਕੌਮੀਅਤ ਦਾ ਸੰਕਲਪ ਬਣਾਈ ਰਖਣਾ ਹੀ ਸਾਡਾ ਅਵਿਰਲ ਉਪਰਾਲਾ ਹੋਣਾ ਚਾਹੀਦਾ ਹੈ, ਤੇ ਇਸ ਦੀ ਪ੍ਰੇਰਨਾ "ਸਰਬੱਤ ਖ਼ਾਲਸਾ ਜੀ" ਵਲੋਂ ਕੀਤੀ ਜਾ ਰਹੀ ਹਰ ਰੋਜ਼ ਦੀ ਅਰਦਾਸ ਤੋਂ ਸਾਨੂੰ ਹਾਸਲ ਕਰਨੀ ਚਾਹੀਦੀ ਹੈ।

---

1. ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ।
ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ।
ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ।
ਹਮਾਰਾ ਧੜਾ ਹਰਿ ਰਹਿਆ ਸਮਾਈ। *—ਆਸਾ ਮ: ੪ (366/1)*
2. ਸੋਰਠਿ ਮ: ੫ (611/18)
3. ਇਸ ਏਕਤਾ ਨੂੰ ਕਾਇਮ ਰੱਖਣ ਲਈ ਜ਼ਰੂਰੀ ਹੈ ਕਿ ਅਸੀਂ ਕਿਸੇ ਵੀ ਜੁੱਟ ਨੂੰ ਆਪਣੇ ਫ਼ੈਸਲੇ ਪੰਥ ਉਤੇ 'ਪੰਥਕ ਫ਼ੈਸਲੇ' ਦੀ ਸ਼ਕਲ ਵਿਚ ਥੋਪਣ ਤੋਂ ਵਰਜ ਸਕੀਏ। ਕੋਈ ਇਕੱਲੀ ਸੰਪ੍ਰਦਾਇ, ਕੋਈ ਇਕੱਲੀ ਰਾਜਸੀ ਜਮਾਤ, ਸਰਬੱਤ ਖ਼ਾਲਸਾ ਨਹੀਂ। ਜੇਕਰ ਇਹ ਨਹੀਂ ਮੰਨਾਂਗੇ ਤਾਂ ਕਈ ਸਰਬੱਤ ਖ਼ਾਲਸੇ ਹੋ ਜਾਣਗੇ। ਪਰ, ਸਰਬੱਤ ਖ਼ਾਲਸਾ ਤਾਂ ਵਾਹਦ ਇੱਕ ਹੈ, ਸਭ ਸੰਪ੍ਰਦਾਵਾਂ ਜਿਸ ਅੰਦਰ ਆ ਜਾਂਦੀਆਂ ਹਨ, ਸਾਰੇ ਧੜੇ ਜਿਸ ਵਿਚ ਅਲੋਪ ਹੋ ਜਾਂਦੇ ਹਨ।

## ੩੪

# ਵਾਹਿਗੁਰੂ ਨਾਮ ਚਿੱਤ ਆਵੈ

ਸਿਮਰਨ ਤੇ ਅਰਦਾਸ ਦਾ ਅਟੁੱਟ ਰਿਸ਼ਤਾ ਹੈ। ਅਰਦਾਸ ਤਾਂ ਅਸਲੋਂ ਸਿਮਰਨ ਦੀ ਪ੍ਰਪੱਕਤਾ ਲਈ ਤਰਲਾ ਹੈ। ਇਸੇ ਲਈ ਸਰਬੱਤ ਖ਼ਾਲਸਾ ਜੀ ਵਲੋਂ ਅਰਦਾਸ ਵਿਚ ਜੋ ਮੰਗਾਂ ਮੰਗੀਆਂ ਜਾਂਦੀਆਂ ਹਨ, "ਨਾਮ ਚਿਤ ਆਵੈ" ਉਨ੍ਹਾਂ ਵਿਚ ਸਭ ਤੋਂ ਪਹਿਲੀ ਮੰਗ ਹੈ। ਇਸੇ ਲਈ ਹੀ ਦੁਬਾਰੇ ਨਾਮ ਨੂੰ 'ਦਾਨਾਂ ਸਿਰ ਦਾਨ' ਆਖ ਕੇ ਇਸ ਦੀ ਯਾਚਨਾ ਕੀਤੀ ਜਾਂਦੀ ਹੈ। ਜਿਨ੍ਹਾਂ ਨਾਮ ਜਪਿਆ, ਨਾਮ ਕਮਾਈ ਵਾਲੇ ਐਸੇ ਜਪੀਆਂ ਨੂੰ ਅਰਦਾਸ ਵਿਚ ਸਭ ਤੋਂ ਪਹਿਲਾਂ ਧਿਆਇਆ ਜਾਂਦਾ ਹੈ। ਇਹ ਬੇਨਤੀ ਵੀ ਕੀਤੀ ਜਾਂਦੀ ਹੈ ਕਿ 'ਸੱਚੇ ਪਾਤਸ਼ਾਹ, ਓਹੋ ਪਿਆਰੇ ਮੇਲੀਂ ਜਿਨ੍ਹਾਂ ਮਿਲਿਆਂ ਨਾਮ ਚਿਤ ਆਵੇ।" ਅਰਦਾਸ ਦੀ ਅੰਤਲੀ ਤੁਕ ਵਿਚ ਨਾਮ ਦੀ ਚੜ੍ਹਦੀ ਕਲਾ ਲਈ ਯਾਚਨਾ ਕੀਤੀ ਜਾਂਦੀ ਹੈ। ਇਉਂ ਸਾਡੀ ਅਰਦਾਸ ਵਿਚ ਬਾਰ ਬਾਰ ਨਾਮ ਲਈ ਤਰਲਾ ਲਿਆ ਗਿਆ ਹੈ।

"ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!! ਨਾਮ ਚਿੱਤ ਆਵੈ" ਵਾਲੀ ਪੰਕਤੀ ਵਿਚ ਸਿਮਰਨ ਦੇ ਵਰਦਾਨ ਦੀ ਕੇਵਲ ਯਾਚਨਾ ਹੀ ਨਹੀਂ, ਸਿਮਰਨ ਦਾ ਅਭਿਆਸ ਵੀ ਹੈ। ਇਹ ਪੰਕਤੀ ਇਉਂ ਵੀ ਹੋ ਸਕਦੀ ਸੀ : 'ਸਰਬੱਤ ਖ਼ਾਲਸਾ ਜੀ ਨੂੰ ਨਾਮ ਚਿੱਤ ਆਵੈ' ਤੇ ਜੇਕਰ ਇਹ ਦੱਸਣਾ ਵੀ ਜ਼ਰੂਰੀ ਸੀ ਕਿ ਕਿਹੜਾ ਨਾਮ ਚਿਤ ਆਵੈ ਤਾਂ ਇਉਂ ਕਿਹਾ ਜਾ ਸਕਦਾ ਸੀ, 'ਸਰਬੱਤ ਖ਼ਾਲਸਾ ਜੀ ਨੂੰ ਵਾਹਿਗੁਰੂ ਨਾਮ ਚਿੱਤ ਆਵੈ।' ਪਰ ਨਾਮ ਤੋਂ ਪਹਿਲਾਂ ਤਿੰਨ ਵਾਰੀ ਵਾਹਿਗੁਰੂ ਆਖ ਕੇ ਅਰਦਾਸ ਦੇ ਅੰਦਰ ਨਾਮ ਦਾ ਅਭਿਆਸ ਵੀ ਸ਼ਾਮਿਲ ਕਰ ਦਿੱਤਾ ਗਿਆ ਹੈ। ਇਹ ਅਭਿਆਸ ਕੇਵਲ ਇਸ ਪੰਕਤੀ ਤਕ ਹੀ ਮਹਿਦੂਦ ਨਹੀਂ, ਅਰਦਾਸ ਵਿਚ ਬਾਰ ਬਾਰ 'ਬੋਲੋ ਜੀ ਵਾਹਿਗੁਰੂ!'[1] ਆਖ ਕੇ ਸਰਬੱਤ ਸੰਗਤ ਨੂੰ ਇਸ ਅਭਿਆਸ ਵਿਚ ਜੁੜਨ ਦਾ ਘੜੀ ਮੁੜੀ ਨਿਮੰਤ੍ਰਣ ਵੀ ਦਿੱਤਾ ਜਾਂਦਾ ਹੈ। ਜਦ ਸਾਰੀ ਸੰਗਤ ਇਕ ਆਵਾਜ਼ ਹੋ 'ਵਾਹਿਗੁਰੂ' ਬੋਲ ਕੇ ਇਸ ਨਿਮੰਤ੍ਰਣ ਦਾ ਹੁੰਗਾਰਾ ਭਰਦੀ ਹੈ, ਜਾਂ ਵਿਚਾਰਾਧੀਨ ਪੰਕਤੀ ਵੇਲੇ ਅਰਦਾਸੀਏ ਦੇ ਨਾਲ ਆਪ ਵੀ 'ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!!' ਬੋਲਦੀ ਹੈ ਤਾਂ ਸਮੂਹਕ ਸਿਮਰਨ ਦੀ ਮਧੁਰ ਧੁਨੀ ਗੂੰਜ ਉਠਦੀ ਹੈ। ਜਿਤਨੀਆਂ ਆਵਾਜ਼ਾਂ ਇਕੱਠੀਆਂ ਉਠਦੀਆਂ ਹਨ, ਉਤਨੀਆਂ ਹੀ ਕੰਨੀਂ ਪੈਂਦੀਆਂ ਹਨ, ਸੋ ਉਤਨਾ ਹੀ ਵੱਧ ਮਹਾਤਮ ਸਿਮਰਨ ਦਾ ਹੋ ਜਾਂਦਾ ਹੈ। ਇਸ ਲਈ ਅਰਦਾਸ ਵਿਚ ਖੜੋਤੇ ਹਰ ਪ੍ਰਾਣੀ ਦਾ ਧਰਮ ਬਣਦਾ ਹੈ ਕਿ ਉਹ ਅਰਦਾਸੀਏ ਦੇ

1. ਇਸ ਬਾਰੇ ਵਿਚਾਰ ਅਸੀਂ "ਬੋਲੋ ਜੀ ਵਾਹਿਗੁਰੂ" ਵਾਲੇ ਅਧਿਆਇ ਵਿਚ ਵਿਸਤਾਰ ਨਾਲ ਕਰ ਆਏ ਹਾਂ।

ਨਾਲ 'ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!!' ਵੀ ਆਖੇ ਤੇ ਹਰ ਵਾਰ 'ਬੋਲੋ ਜੀ ਵਾਹਿਗੁਰੂ' ਦਾ ਹੁੰਗਾਰਾ 'ਵਾਹਿਗੁਰੂ' ਬੋਲ ਕੇ ਦੇਵੇ।[1] ਜਿਸ ਨੂੰ 'ਵਾਹਿਗੁਰੂ' ਬੋਲਣ ਤੋਂ ਸੰਗ ਆਉਂਦੀ ਹੈ ਉਸ ਨੇ ਵਾਹਿਗੁਰੂ ਨਾਲ ਗੱਲ ਕੀ ਕਰਨੀ ਹੈ? ਪਰ, ਅਰਦਾਸ ਤਾਂ ਸਾਡੀ ਆਤਮਾ ਦੀ ਵਾਹਿਗੁਰੂ ਜੀ ਨਾਲ ਗੱਲ ਬਾਤ ਹੀ ਤਾਂ ਹੈ।

'ਵਾਹਿਗੁਰੂ' ਸ਼ਬਦ ਹੀ ਸਾਡਾ ਗੁਰਮੰਤ੍ਰ ਹੈ। ਇਸ ਦਾ ਸਿਮਰਨ ਹੀ ਸਾਨੂੰ ਭਵਸਾਗਰ ਦੇ ਪਾਰ ਉਤਾਰ ਸਕਦਾ ਹੈ। ਜਨਮ ਸਾਖੀ ਵਿਚ ਇਕ ਵਾਰਤਾ ਹੈ: ਇਕ ਵੇਰਾਂ ਗੁਰੂ ਨਾਨਕ ਦੇਵ ਜੀ ਤੇ ਮਰਦਾਨੇ ਨੇ ਇਕ ਨਦੀ ਪਾਰ ਕਰਨੀ ਸੀ। ਬਾਬੇ ਨੇ ਮਰਦਾਨੇ ਨੂੰ ਕਿਹਾ, "ਤੂੰ ਵਾਹਿਗੁਰੂ, ਵਾਹਿਗੁਰੂ ਕਰਦਾ ਰਹੀਂ; ਇਉਂ ਨਦੀ ਪਾਰ ਕਰ ਲਏਂਗਾ।" ਇਹ ਨਦੀ, ਵਿਚਾਰੀਏ ਤਾਂ, ਭਵਸਾਗਰ ਦੀ ਨਦੀ ਹੈ, ਤੇ ਮਰਦਾਨੇ ਨੂੰ ਦਿੱਤਾ ਗਿਆ ਆਦੇਸ਼, ਦਰ-ਅਸਲ, ਸਭ ਪ੍ਰਾਣੀਆਂ ਨੂੰ ਦਿੱਤਾ ਗਿਆ ਆਦੇਸ਼ ਹੈ।

ਇਹ ਗੁਰਮੰਤ੍ਰ ਪਹਿਲੀਆਂ ਨੌਂ ਪਾਤਸ਼ਾਹੀਆਂ ਤਕ ਗੁਪਤ ਰਖਿਆ ਗਿਆ—ਕੇਵਲ ਮੌਖਿਕ ਤੌਰ ਤੇ ਹੀ ਸਿਖ ਦੇ ਕੰਨ ਵਿਚ ਕਿਹਾ ਜਾਂਦਾ। ਦਸਵੇਂ ਪਾਤਸ਼ਾਹ ਨੇ ਜਦ ਅੰਮ੍ਰਿਤ ਛਕਾ ਕੇ ਖ਼ਾਲਸੇ ਦਾ ਸੰਪਰਕ ਸਿੱਧਾ ਅਕਾਲ ਪੁਰਖ ਨਾਲ ਜੋੜਿਆ ਤਾਂ ਕਈ ਵਾਰ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਬੁਲਵਾ ਕੇ ਇਸ ਗੁਰਮੰਤ੍ਰ ਨੂੰ ਪਰਗਟ ਕਰ ਦਿੱਤਾ।

ਵਾਹਿਗੁਰੂ ਸ਼ਬਦ ਵਿਸਮਾਦ ਦਾ ਸੂਚਕ ਹੈ, ਉਮਾਹ ਦਾ ਸੂਚਕ ਹੈ, ਚੜ੍ਹਦੀ ਕਲਾ ਦਾ ਸੂਚਕ ਹੈ। ਇਹ ਗੁਰੂ ਨਾਲ ਤੇ ਅਕਾਲ ਪੁਰਖ ਨਾਲ ਸਾਨੂੰ ਗੰਢਦਾ ਹੈ। ਇਸ ਵਿਚ ਉਨ੍ਹਾਂ ਦੀ ਸਿਫ਼ਤ-ਸਾਲਾਹ ਵੀ ਹੈ ਤੇ ਵਡਿਆਈ ਵੀ। ਇਸ ਪਦ ਦੇ ਸਿਮਰਨ ਨਾਲ ਕਰਤਾਰ ਵੱਸ ਵਿਚ ਆਉਂਦਾ ਹੈ।[2] ਪਰ, ਇਹ ਸਿਮਰਨ ਵੱਡੇ ਭਾਗਾਂ ਨਾਲ ਹੀ ਵਿਰਲੇ ਗੁਰਮੁਖਾਂ ਨੂੰ ਪ੍ਰਾਪਤ ਹੁੰਦਾ ਹੈ:

**ਵਾਹੁ ਵਾਹੁ ਗੁਰਮੁਖ ਸਦਾ ਕਰਹਿ**
**ਮਨਮੁਖ ਮਰਹਿ ਬਿਖੁ ਖਾਇ।** *—ਗੂਜਰੀ ਵਾਰ ੩, ਮ: ੩ (515/3)*

ਵਾਹਿਗੁਰੂ ਚਿੱਤ ਆਵੇ ਤਾਂ "ਚਿੱਤ ਆਵਨ ਦਾ ਸਦਕਾ ਸਰਬ ਸੁਖ ਹੋਵੈ।" ਨਾਮ ਚਿਤ ਆਵਣ ਸਦਕੇ ਹੀ ਸਰਬ ਸੁਖ ਦੀ ਪ੍ਰਾਪਤੀ ਹੁੰਦੀ ਹੈ। ਕਿਸੇ ਛੋਟੇ ਮੋਟੇ ਸੁਖ ਦੀ

---

1. 'ਬੋਲੋ ਜੀ ਵਾਹਿਗੁਰੂ' ਦੇ ਆਦੇਸ਼ ਨਾਲ 'ਵਾਹਿਗੁਰੂ' ਅਖਵਾਉਣ ਦੀ ਪ੍ਰਥਾ ਕੇਵਲ ਅਰਦਾਸ ਵਿਚ ਹੀ ਨਹੀਂ, ਜਨਮ ਸਾਖੀਆਂ ਵਿਚ ਵੀ ਹੈ। ਹਰ ਸਾਖੀ ਦੇ ਸੰਪੂਰਨ ਹੋਣ ਤੇ 'ਬੋਲੋ ਜੀ ਵਾਹਿਗੁਰੂ' ਲਿਖਿਆ ਹੈ। ਇਸ ਤੋਂ ਇਲਾਵਾ, ਕਥਾਕਾਰੀ ਦੀ ਪਰੰਪਰਕ ਪ੍ਰਥਾ ਅਨੁਸਾਰ ਵੀ ਕਥਾਕਾਰ ਬਾਰ ਬਾਰ ਸੰਗਤ ਨੂੰ 'ਬੋਲੋ ਜੀ ਵਾਹਿਗੁਰੂ' ਕਹਿ ਕੇ ਕਈ ਵਾਰ 'ਵਾਹਿਗੁਰੂ' ਅਖਵਾਉਂਦਾ ਹੈ। ਕਥਾ ਵਾਰਤਾ ਤੇ ਇਤਿਹਾਸ ਦੁਹਰਾਉਣ ਦਾ ਪ੍ਰਯੋਜਨ ਮਨ ਨੂੰ ਦ੍ਰਵਣ ਲਈ ਪ੍ਰੇਰਨਾ ਹੈ। ਹਰ ਉਸ ਮੁਕਾਮ ਤੇ, ਜਿੱਥੇ ਜਜ਼ਬਾ ਮਨਾਂ ਨੂੰ ਪੰਘਾਰਦਾ ਹੈ, 'ਵਾਹਿਗੁਰੂ' ਬੁਲਵਾ ਕੇ ਕਥਾਕਾਰ ਦ੍ਰਵੇ ਹੋਏ ਮਨ ਨੂੰ ਸਿਮਰਨ ਵਲ ਪ੍ਰੇਰਦਾ ਹੈ। ਇਉਂ ਬਾਰ ਬਾਰ ਵਾਹਿਗੁਰੂ ਬੋਲਣ ਨਾਲ ਸਹਿਜੇ ਹੀ ਨਾਮ ਦਾ ਅਭਿਆਸ ਹੋਣ ਲਗਦਾ ਹੈ। ਸਿਮਰਨ ਤੋਂ ਬਿਨਾ ਤਾਂ ਕਥਾ ਵਿਅਰਥ ਸਮਝੀ ਜਾਂਦੀ ਹੈ।

   'ਵਾਹਿਗੁਰੂ ਕੇ ਮੰਤ੍ਰ ਬਿਨ ਮਿਥਿਆ ਸਾਰੀ ਗਾਥ'। *—ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ।*

2. ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ, ਵਾਹੁ ਵਾਹੁ ਕਰਿ ਧ੍ਯਾਇਯਉ।

   *—ਸਵਯੇ ੪, ਬਲ੍ਯ (1405/9)*

ਨਹੀਂ, 'ਸਰਬ ਸੁਖ' ਦੀ—ਉਹ ਸਦੀਵੀ ਸੁਖ, ਜਿਸ ਵਿਚ ਸਾਰੇ ਸੁਖ ਸਮਾਏ ਹੁੰਦੇ ਹਨ। ਐਸਾ 'ਸਰਬ ਸੁਖ' ਕੇਵਲ ਸਿਮਰਨ ਤੋਂ ਹੀ ਪ੍ਰਾਪਤ ਹੁੰਦਾ ਹੈ:

**ਸੁਖੁ ਨਾਹੀ ਬਹੁਤੈ ਧਨਿ ਖਾਟੇ।**
**ਸੁਖੁ ਨਾਹੀ ਪੇਖੇ ਨਿਰਤਿ ਨਾਟੇ।**
**ਸੁਖੁ ਨਾਹੀ ਬਹੁ ਦੇਸ ਕਮਾਏ।**
**ਸਰਬ ਸੁਖਾ ਹਰਿ ਹਰਿ ਗੁਣ ਗਾਏ।** *—ਭੈਰਉ ਮ: ੧ (1147/13)*

ਜਦੋਂ ਵਾਹਿਗੁਰੂ ਸਾਡੇ ਚੇਤੇ ਵਿਚ ਆਣ ਵਸਦਾ ਹੈ ਤਾਂ ਅੰਗ ਸੰਗ ਹੋ ਕੇ ਸਾਨੂੰ ਰੋਗਾਂ, ਸੋਗਾਂ, ਚਿੰਤਾ, ਝੋਰਿਆਂ, ਦੁਖਾਂ, ਸੰਕਟਾਂ ਤੋਂ ਰਖ ਲੈਂਦਾ ਹੈ। ਦਰ-ਅਸਲ ਸਿਮਰਨ ਵਾਲੇ ਅੰਦਰ ਇਤਨੀ ਆਤਮਕ ਸ਼ਕਤੀ ਆ ਜਾਂਦੀ ਹੈ ਕਿ ਉਹ—

**ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ**
**ਬਾਹੁੜਿ ਦੂਖੁ ਨ ਪਾਇਦਾ।** *—ਮਾਰੂ ਮ: ੧ (1034/16)*

ਸਿਮਰਨ ਮਨੁੱਖਾ ਜਨਮ ਦਾ ਸੁਆਉ ਹੈ। ਗੁਰਮਤਿ ਅਨੁਸਾਰ ਤਾਂ ਮਨੁੱਖਾ ਜਨਮ ਹੀ ਵਾਹਿਗੁਰੂ ਦੀ ਪ੍ਰਾਪਤੀ ਦਾ ਅਉਸਰ ਹੈ।[1] ਇਹ ਅਉਸਰ ਸਿਮਰਨ ਨਾਲ ਹੀ ਸਿਰੇ ਚੜ੍ਹਦਾ ਹੈ:

**ਭਜਹੁ ਗੋਬਿੰਦ ਭੂਲਿ ਮਤ ਜਾਹੁ।**
**ਮਾਨਸ ਜਨਮ ਕਾ ਏਹੀ ਲਾਹੁ।** *—ਭੈਰਉ ਕਬੀਰ (1159/8)*

ਇਸ ਲਈ ਜਿਸ ਨੇ ਨਾਮ ਨਹੀਂ ਜਪਿਆ, ਤੇ ਇਹ ਅਉਸਰ ਗੁਆ ਲਿਆ, ਉਸ ਨੂੰ ਗੁਰਬਾਣੀ ਵਿਚ 'ਆਤਮ ਘਾਤੀ'[2] ਤੇ 'ਕਮਜਾਤ'[3] ਕਿਹਾ ਹੈ। ਉਸ ਦੇ ਹਲਤ ਪਲਤ ਦੋਵੇਂ ਗੁਆਚ ਜਾਂਦੇ ਹਨ।[4] ਪਰ, ਜੋ ਨਾਮ ਜਪਦੇ ਹਨ, ਉਹੀ ਜ਼ਿੰਦਗੀ ਦਾ ਹੱਜ ਉਠਾਂਦੇ ਹਨ। ਦਰ-ਅਸਲ ਕੇਵਲ ਉਹੋ ਹੀ ਜੀਊਂਦੇ ਹਨ, ਦੂਜੇ ਨਹੀਂ; ਜੇ ਜੀਊਂਦੇ ਹਨ, ਤਾਂ ਬੇਇੱਜ਼ਤ ਹੋ ਕੇ:

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ।**
**ਨਾਨਕ ਅਵਰੁ ਨ ਜੀਵੈ ਕੋਇ।**
**ਜੇ ਜੀਵੈ ਪਤਿ ਲਥੀ ਜਾਇ।**
**ਸਭੁ ਹਰਾਮੁ ਜੇਤਾ ਕਿਛੁ ਖਾਇ।**

*—ਵਾਰ ਮਾਝ ੧, ਸਲੋਕੁ ਮ: ੧ (142/10)*

ਇਸੇ ਲਈ ਵਾਹਿਗੁਰੂ ਨਾਮ ਦਾ ਅਭਿਆਸ ਸਤਿਗੁਰਾਂ ਸਾਨੂੰ ਦ੍ਰਿੜ੍ਹ ਕਰਵਾਇਆ ਤੇ ਇਸੇ ਲਈ ਇਸ ਅਭਿਆਸ ਨੂੰ ਅਰਦਾਸ ਦੇ ਸੁਘੜ ਰਚੈਤਿਆਂ ਅਰਦਾਸ ਦੇ ਅੰਦਰ ਵੀ ਸ਼ਾਮਿਲ ਕਰ ਲਿਆ।

---

1. ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ। *—ਆਸਾ ਮ: ੫ (12/6)*
2. ਦੁਲਭ ਦੇਹ ਪਾਈ ਵਡਭਾਗੀ। ਨਾਮੁ ਨ ਜਪਹਿ ਤੇ ਆਤਮਘਾਤੀ। *—ਗਉੜੀ ਮ: ੫ (188/5)*
3. ਖਸਮੁ ਵਿਸਾਰਹਿ ਤੇ ਕਮਜਾਤਿ। ਨਾਨਕ ਨਾਵੈ ਬਾਝੁ ਸਨਾਤਿ। *—ਆਸਾ ਮ: ੧ (10/1)*
4. ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ। *—ਸੋਰਠਿ ਵਾਰ ੪, ਸਲੋਕ ਮ: ੩ (648/18)*

## ੩੫

# ਜਹਾਂ ਜਹਾਂ ਖ਼ਾਲਸਾ ਜੀ ਸਾਹਿਬ

'ਖ਼ਾਲਸਾ ਜੀ ਸਾਹਿਬ' ਸਤਿਕਾਰਵਾਚੀ ਵਾਕ ਹੈ। ਇਹ ਸਿੱਖਾਂ ਦੇ ਪਰਸਪਰ ਪਿਆਰ ਤੇ ਸਤਿਕਾਰ ਦੀ ਚਰਮ ਸੀਮਾ ਦਾ ਲਖਾਇਕ ਹੈ। ਸਮੁੱਚੇ ਪੰਥ ਨੂੰ ਵੀ, ਤੇ ਇਸ ਦੇ ਹਰ ਇਕ ਸਦੱਸ ਨੂੰ ਵੀ ਸਤਿਕਾਰ ਨਾਲ 'ਖ਼ਾਲਸਾ ਜੀ ਸਾਹਿਬ' ਕਿਹਾ ਜਾਂਦਾ ਹੈ, ਕਿਉਂਕਿ ਖ਼ਾਲਸੇ ਵਿਚ ਸਤਿਗੁਰੂ ਦਾ ਦੀਦਾਰ ਹੈ। ਨਾਲੇ ਪਰਤੌ ਹੈ ਇਸ ਵਾਕ ਵਿਚ ਉਸ ਪਾਵਨ ਰਿਸ਼ਤੇ ਦਾ, ਜੋ ਇੱਕੋ ਗੁਰੂ ਦੀ ਆਤਮਕ ਸੰਤਾਨ ਹੋਣ ਦੇ ਨਾਤੇ ਸਿਖ ਆਪੋ ਵਿਚ ਪ੍ਰਤੀਤ ਕਰਦੇ ਹਨ। ਇਉਂ ਸਭ ਦਾ ਦਿਲ ਇਕ ਦੂਜੇ ਲਈ ਧੜਕਦਾ, ਤੇ ਹਰੇਕ ਦਾ ਉੱਦਮ ਸਮੁੱਚੇ ਪੰਥ ਦੇ ਕਲਿਆਣ ਲਈ ਹੋਂਦਾ ਹੈ।

'ਜਹਾਂ ਜਹਾਂ' ਵਾਕੰਸ਼ ਤੋਂ ਪਰਗਟ ਹੈ ਕਿ ਇਸ ਪੰਕਤੀ ਦਾ ਅਧਿਕਾਰ-ਖੇਤਰ ਸਾਰਾ ਵਿਸ਼ਵ ਹੈ। ਇਹਨਾਂ ਬੋਲਾਂ ਨਾਲ ਹਰ ਸਿਖ ਦਾ ਉਹਨਾਂ ਸਰਬੱਤ ਸਿੰਘਾਂ ਨਾਲ ਆਤਮਕ ਸੰਬੰਧ ਜੁੜਦਾ ਹੈ ਜੋ ਸੰਸਾਰ ਵਿਚ ਕਿਸੇ ਥਾਂ ਵੀ ਵਸਦੇ ਹਨ—ਪੰਜਾਬ ਜਾਂ ਭਾਰਤ ਵਿਚ ਹੀ ਨਹੀਂ, ਕਾਬੁਲ ਤੇ ਈਰਾਨ ਵਿਚ ਵੀ, ਬਰਮਾ ਤੇ ਥਾਈਲੈਂਡ ਵਿਚ ਵੀ, ਮਲਾਇਆ ਤੇ ਸਿੰਘਾਪੁਰ ਵਿਚ ਵੀ, ਕੀਨੀਆ ਤੇ ਤਨਜ਼ਾਨੀਆ ਵਿਚ ਵੀ, ਯੂਰਪ ਤੇ ਅਮਰੀਕਾ ਵਿਚ ਵੀ, ਸੰਸਾਰ ਦੇ ਹੋਰ ਕਿਸੇ ਗੋਸ਼ੇ ਵਿਚ ਵੀ। ਹਰਥੇ ਵਸਦੇ ਸਿਖ ਉਸ ਨੂੰ ਆਪਣੇ ਟੱਬਰ ਦੇ ਵਿਛੜੇ ਜੀਆਂ ਵਾਂਗ ਲਗਦੇ ਹਨ ਤੇ ਉਹ ਉਹਨਾਂ ਵਾਸਤੇ ਵਾਹਿਗੁਰੂ ਦੀ ਅੰਗ-ਸੰਗ-ਸਹਾਇਤਾ ਲਈ ਅਰਦਾਸ ਕਰਦਾ ਹੈ—ਉਵੇਂ, ਜਿਵੇਂ ਮਾਵਾਂ ਪਰਦੇਸ ਗਏ ਆਪਣੇ ਬੱਚਿਆਂ ਵਾਸਤੇ ਕਰਦੀਆਂ ਹਨ। ਐਸੀ ਹੀ ਭਾਵਨਾ ਨਾਲ ਉਹ 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ' ਲਈ 'ਤਹਾਂ ਤਹਾਂ ਰਛਿਆ ਰਿਆਇਤ' ਮੰਗਦਾ ਹੈ।

ਅਰਦਾਸ ਦੀ ਇਸ ਪੰਕਤੀ ਦਾ ਜਨਮ ਘਲੂਘਾਰਿਆਂ ਦੇ ਸਮੇਂ ਹੋਇਆ ਮੰਨਿਆ ਜਾਂਦਾ ਹੈ। ਪੂਰੇ ਚਾਲੀ ਸਾਲ ਲਗਾਤਾਰ ਦਾੜ੍ਹੀ-ਕੇਸ ਵਾਲਿਆਂ ਦਾ ਸ਼ਿਕਾਰ ਹੁੰਦਾ ਰਿਹਾ, ਉਸੇ ਤਰ੍ਹਾਂ ਜਿਸ ਤਰ੍ਹਾਂ ਜੰਗਲੀ ਜਾਨਵਰਾਂ ਦਾ ਹੁੰਦਾ ਹੈ। ਜਿੱਥੇ ਵੀ ਕੋਈ ਕੇਸਾਂ ਵਾਲਾ, ਦਸਤਾਰ ਵਾਲਾ ਮਿਲ ਜਾਂਦਾ, ਕਤਲ ਕਰ ਦਿੱਤਾ ਜਾਂਦਾ। ਜੇਕਰ ਕੋਈ ਸਿਖ ਬਚ ਰਹੇ ਸਨ ਤਾਂ ਇਸ ਕਰਕੇ ਕਿ ਉਹਨਾਂ ਬਨਾਂ ਜਾਂ ਮਾਰੂ-ਥਲਾਂ ਵਿਚ ਪਨਾਹ ਜਾ ਲਈ ਸੀ। ਇਸ ਜ਼ੁਲਮ ਦੀ ਇੰਤਹਾ ਮੀਰ ਮੰਨੂ ਵੇਲੇ ਹੋਈ। ਉਸ ਨੇ ਤਾਂ ਸਿਖ ਬੀਬੀਆਂ ਤੇ ਵੀ ਉਹ ਜ਼ੁਲਮ ਢਾਹੇ ਕਿ ਜ਼ਮਾਨੇ ਵਿਚ ਉਸ ਦੀ ਮਿਸਾਲ ਨਹੀਂ ਲਭਦੀ। ਉਹਨਾਂ ਨੂੰ ਕੈਦ ਕਰ, ਸਵਾ ਸਵਾ ਮਣ ਰੋਜ਼ ਦੇ ਪੀਸਣ ਦੀ ਮੁਸ਼ੱਕਤ ਤੇ ਲਾਇਆ ਤੇ ਖੰਨਾ ਖੰਨਾ ਰੋਟੀ

ਤੇ ਗੁਜ਼ਾਰਾ ਕਰਨ ਲਈ ਮਜਬੂਰ ਕੀਤਾ। ਇੱਥੇ ਹੀ ਬੱਸ ਨਹੀਂ, ਉਨ੍ਹਾਂ ਦੇ ਬੱਚਿਆਂ ਦੇ ਟੋਟੇ ਕਰ ਕੇ, ਇਹਨਾਂ ਟੋਟਿਆਂ ਦੇ ਹਾਰ ਹਰੇਕ ਦੇ ਗਲ ਵਿਚ ਪੁਆਏ ਤੇ ਕਿਹਾ, "ਇਹ ਤੈਨੂੰ ਸਿਖ ਬੱਚੇ ਪੈਦਾ ਕਰਨ ਦਾ ਇਨਾਮ ਹੈ।" ਐਸੀ ਹਾਲਤ ਵਿਚ ਹਰ ਸਿਖ ਹਿਰਦਾ ਹਰਥੇ ਵਸਦੇ ਸਿੱਖਾਂ ਦੇ ਦਰਦ ਨਾਲ ਧੜਕਦਾ ਸੀ। ਇਹ ਤੁਕ ਓਦੋਂ ਕਿਤੇ ਅਰਦਾਸ ਵਿਚ ਸ਼ਾਮਿਲ ਕੀਤੀ ਗਈ।

ਇਸ ਤੁਕ ਅੰਦਰ ਭਰੋਸਾ ਠਾਠਾਂ ਮਾਰਦਾ ਹੈ। ਵਾਹਿਗੁਰੂ ਜੀ ਦੀ ਹਾਜ਼ਰ-ਨਾਜ਼ਰਤਾ ਦਾ ਵਿਸ਼ਵਾਸ ਝਲਕਦਾ ਹੈ। ਸਤਿਗੁਰਾਂ ਦੀ ਅੰਗ-ਸੰਗਤਾ ਦਾ ਧਰਵਾਸ ਲਹਿਰਦਾ ਹੈ। ਹਰ ਪੰਥਕ ਔਕੜ ਸਮੇਂ ਰਛਿਆ ਰਿਆਇਤ ਦਾ ਸੰਕੇਤ ਖ਼ਾਲਸਾ ਜੀ ਨੂੰ ਮਿਲਦਾ ਰਿਹਾ ਹੈ। ਜੇਕਰ ਇੰਗਲੈਂਡ ਦੇ ਸਿਖਾਂ ਵਲੋਂ ਕਿਰਪਾਨ ਦੀ ਆਜ਼ਾਦੀ ਦੀ ਜੱਦੋ ਜਹਿਦ ਸ਼ੁਰੂ ਹੋਵੇ ਤਾਂ ਸੰਸਾਰ ਭਰ ਦੇ ਸਿੱਖਾਂ ਦੀ ਹਮਦਰਦੀ ਉਠ ਖੜ੍ਹੋਂਦੀ ਹੈ। ਜੇਕਰ ਕੈਨੇਡਾ ਵਿਚ ਦਸਤਾਰ ਬਾਰੇ ਅੰਦੋਲਨ ਹੋਵੇ ਤਾਂ ਸਾਰੀ ਦੁਨੀਆ ਦੇ ਸਿੱਖਾਂ ਦੀਆਂ ਸ਼ੁੱਭ ਇਛਾਵਾਂ ਜਾਗ ਪੈਂਦੀਆਂ ਹਨ। ਜੇਕਰ ਅੰਮ੍ਰਿਤਸਰ ਵਿਖੇ ਅਕਾਲ ਤਖ਼ਤ ਸਾਹਿਬ ਤੇ ਆਕ੍ਰਮਣ ਹੋਵੇ ਤਾਂ ਸਾਰੇ ਸੰਸਾਰ ਦੇ ਸਿੱਖਾਂ ਦਾ ਹਿਰਦਾ ਚਿਚਲਾ ਉੱਠਦਾ ਹੈ। ਕਿਸੇ ਥਾਂ ਵੀ ਸਿੱਖਾਂ ਤੇ ਭੀੜ ਬਣੇ, ਹਰ ਥਾਂ ਸਿੱਖਾਂ ਨੂੰ ਪੀੜਾ ਪ੍ਰਤੀਤ ਹੋਂਦੀ ਹੈ। ਐਸੀ ਭਾਵਨਾ ਹੀ ਇਸ ਪੰਕਤੀ ਦਾ ਰਹੱਸ ਹੈ।

ਇਸ ਪੰਕਤੀ ਵਿਚ ਸਿਖ ਪੰਥ ਦੀ ਨਵੇਕਲੀ ਕੌਮੀਅਤ ਦਾ ਰਾਜ਼ ਹੈ। ਖ਼ਾਲਸਾ ਪੰਥ ਕੋਈ ਦੇਸ-ਯੁਕਤ ਕੌਮ ਨਹੀਂ, ਦੇਸ-ਮੁਕਤ ਕੌਮ ਹੈ। ਸਾਰਾ ਸੰਸਾਰ ਉਸ ਦਾ ਦੇਸ ਹੈ। ਉਸ ਦਾ ਆਦਰਸ਼ ਦੇਸ-ਭਗਤੀ ਨਹੀਂ; ਦੇਸ-ਭਗਤੀ ਤੋਂ ਉਚੇਰਾ, ਵਡੇਰਾ ਤੇ ਸਰਬ ਵਿਆਪੀ ਹੈ।

ਖ਼ਾਲਸਾ ਜੀ ਸਾਹਿਬ ਨੂੰ ਇਸ ਅਰਦਾਸ ਸਦਕੇ ਕਿਵੇਂ ਹਰ ਥਾਂ ਰਛਿਆ ਰਿਆਇਤ ਪ੍ਰਾਪਤ ਹੁੰਦੀ ਰਹੀ ਹੈ, ਇਸ ਦੀਆਂ ਕਈ ਉਦਾਹਰਣਾਂ ਇਤਿਹਾਸ ਵਿਚ ਮੌਜੂਦ ਹਨ। ***ਤਾਰੀਖ਼ੇ ਸਿੱਖਾਂ***[1] ਵਿਚ ਇਕ ਵਿਚਿਤ੍ਰ ਸਾਕਾ ਦਰਜ ਹੈ। ਨਿਆਜ਼ ਬੇਗ ਪਿੰਡ ਵਿਚ ਸਾਰੇ ਸਿਖ ਪ੍ਰਾਣੀ ਮਾਈਆਂ ਬੱਚਿਆਂ ਸਣੇ, ਸ਼ਹੀਦ ਹੋ ਗਏ। ਕੇਵਲ ਇਕ ਵਿਧਵਾ ਮਾਈ ਬਚ ਰਹੀ। ਪਰ ਉਸ ਦੇ ਬਚ ਰਹਿਣ ਦੀ ਸੂਹ ਵੀ ਹਾਕਮਾਂ ਨੂੰ ਲਗ ਗਈ। ਸੌ ਘੋੜ-ਸਵਾਰ ਵਾਪਸ ਓਸੇ ਪਿੰਡ ਘੱਲੇ ਗਏ ਕਿ ਉਹ ਜੇਕਰ ਕੋਈ ਸਿੰਘ-ਸਿੰਘਣੀ ਬਚ ਰਿਹਾ ਹੋਵੇ ਤਾਂ ਉਸ ਨੂੰ ਮਾਰ ਦੇਣ ਜਾਂ ਗ੍ਰਿਫ਼ਤਾਰ ਕਰ ਲਿਆਉਣ। ਮਾਈ ਨੇ ਘੋੜ-ਸਵਾਰ ਆਉਂਦੇ ਸੁਣੇ ਤਾਂ ਅੰਦਰ ਵੜ ਕੇ ਕੁਰਲਾਈ : 'ਹੇ ਕਲਗ਼ੀਆਂ ਵਾਲਿਆ! ਤੂੰ ਸੱਚ ਮੁੱਚ ਚਲਿਆ ਗਿਆ। ਅਸਾਂ ਸੁਣਿਆ ਸੀ, ਜਿੱਥੇ ਵੀ ਤੈਨੂੰ ਯਾਦ ਕਰੀਏ ਤੂੰ ਬਹੁੜਦਾ ਹੈਂ। ਅੱਜ ਤੂੰ ਕਿਉਂ ਨਹੀਂ ਬਹੁੜਦਾ ? ਮੇਰਾ ਪਤੀ, ਮੇਰੇ ਬੱਚੇ ਮਾਰੇ ਗਏ। ਸਾਰਾ ਪਿੰਡ ਨਸ਼ਟ ਹੋ ਗਿਆ। ਦੱਸ ਮੈਨੂੰ ਹੁਣ ਕਉਣ ਬਹੁੜੇ ? ਜੇਕਰ ਇਸ ਬਿਖੜੇ ਸਮੇ ਤੂੰ ਸਾਨੂੰ ਛਡ ਜਾਣਾ ਸੀ, ਤਾਂ ਸਾਨੂੰ ਸਿੱਖ ਬਣਾ ਕੇ ਕਿਉਂ ਖ਼ਰਾਬ ਕੀਤਾ ?" ਤਦ ਕਹਿੰਦੇ ਹਨ, ਨੀਲੇ ਘੋੜੇ ਤੇ ਸਵਾਰ ਨੀਲੇ ਬਾਣੇ ਵਾਲਾ ਇਕ ਸੂਰਬੀਰ ਓਥੇ ਆਣ ਪਰਗਟ ਹੋਇਆ। ਉਹ ਮਾਈ ਨੂੰ ਕਹਿਣ ਲੱਗਾ, "ਮਾਈ, ਦੱਸ ਤੈਨੂੰ ਕੀ ਚਾਹੀਦਾ ?" ਮਾਈ ਕਹਿਣ ਲੱਗੀ, "ਮੈਨੂੰ ਗੁਰੂ ਗੋਬਿੰਦ

---

1. ਲੇਖਕ : ਖ਼ੁਸ਼ਵਕਤ ਰਾਏ।

ਸਿੰਘ ਤੋਂ ਸਿਵਾ ਕੁਝ ਨਹੀਂ ਚਾਹੀਦਾ। ਓਹੀ, ਇਹਨਾਂ ਦੁਸ਼ਟਾਂ ਤੋਂ ਮੇਰੀ ਰਾਖੀ ਕਰ ਸਕਦਾ ਹੈ।" ਤਦ ਉਸ ਨੀਲੇ ਬਾਣੇ ਵਾਲੇ ਜੋਧੇ ਨੇ ਆਪਣੀ ਸ੍ਰੀ ਸਾਹਿਬ ਮਿਆਨ ਵਿਚੋਂ ਧੂਹ ਲਈ ਤੇ ਚੜ੍ਹ ਕੇ ਆਏ ਘੋੜ-ਸਵਾਰਾਂ ਉਪਰ ਟੁੱਟ ਪਿਆ। ਘੜੀ ਕੁ ਵਿਚ ਉਹ ਉਹਨਾਂ ਸਾਰਿਆਂ ਨੂੰ ਤਹ-ਤੇਗ਼ ਕਰ, ਅਲੋਪ ਹੋ ਗਿਆ। ਇਤਿਹਾਸਕਾਰ ਕਹਿੰਦਾ ਹੈ ਉਸ ਮਾਈ ਨੂੰ ਪੂਰਾ ਭਰੋਸਾ ਸੀ, ਕਿ ਗੁਰੂ ਗੋਬਿੰਦ ਸਿੰਘ ਜੀ ਆਪ ਉਸ ਦੀ ਸਹਾਇਤਾ ਕਰਨ ਆਏ ਸਨ।

ਦਸਮ ਗ੍ਰੰਥ ਵਿਚ ਅਕਾਲ ਉਸਤਤਿ ਬਾਣੀ ਦੀਆਂ ਪਹਿਲੀਆਂ ਚਾਰ ਪੰਕਤੀਆਂ ਜੋ 'ਉਤਾਰਾ ਖ਼ਾਸੇ ਦਸਤਖ਼ਤ ਕਾ ਪਾਤਸ਼ਾਹੀ ਦਸਵੀਂ'[1] ਹਨ ਇਸ ਪ੍ਰਕਾਰ ਹਨ :

**ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਕੀ ਰਛਿਆ ਹਮਨੈ।**
**ਸਰਬ ਕਾਲ ਕੀ ਰਛਿਆ ਹਮਨੈ। ਸਰਬ ਲੋਹ ਜੀ ਕੀ ਸਦਾ ਰਛਿਆ ਹਮਨੈ।**

ਖ਼ਾਲਸਾ, ਜੋ ਵਾਹਿਗੁਰੂ ਦਾ ਖ਼ਾਸ ਆਪਣਾ ਹੈ, ਐਸੀ ਸਦੀਵ-ਕਾਲੀ ਸ਼ਕਤੀਸ਼ਾਲੀ ਰੱਛਿਆ ਦਾ ਪਾਤਰ ਬਣਿਆ ਰਹੇ, ਇਸੇ ਖ਼ਾਤਰ ਹਰ ਸਿਖ ਸਦਾ ਇਹ ਅਰਜ਼ੋਈ ਕਰਦਾ ਹੈ: 'ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ!'

---

1. 'ਉਤਾਰਾ ਖ਼ਾਸੇ ਦਸਤਖ਼ਤ ਕਾ ਪਾਤਸ਼ਾਹੀ ਦਸਵੀਂ' ਦਾ ਅਰਥ ਹੈ ਕਿ ਇਹ ਤੁਕਾਂ ਦਸਵੀਂ ਪਾਤਸਾਹੀ (ਗੁਰੂ ਗੋਬਿੰਦ ਸਿੰਘ ਜੀ) ਨੇ ਆਪ ਆਪਣੇ ਕਰ-ਕਮਲਾਂ ਨਾਲ ਲਿਖੀਆਂ। (ਇਹਨਾਂ ਤੁਕਾ ਤੋਂ ਅੱਗੇ ਭਾਈ ਮਨੀ ਸਿੰਘ ਜੀ ਦੀ ਕਲਮ ਦੀ ਲਿਖਤ ਹੈ)।

# ੩੬

## ਦੇਗ ਤੇਗ਼ ਫ਼ਤਹ

ਖ਼ਾਲਸਾ ਆਪਣੀ ਅਰਦਾਸ ਵਿਚ ਦੇਗ ਚਲਾਉਣ ਤੇ ਤੇਗ਼ ਵਾਹੁਣ ਵਾਲਿਆਂ ਨੂੰ ਯਾਦ ਹੀ ਨਹੀਂ ਕਰਦਾ, 'ਦੇਗ ਤੇਗ਼ ਫ਼ਤਹ' ਲਈ ਅਰਦਾਸ-ਜੋਦੜੀ ਵੀ ਕਰਦਾ ਹੈ।

'ਦੇਗ' ਉਸ ਰੱਬੀ ਮੇਹਰ ਦੀ ਪ੍ਰਤੀਕ ਹੈ, ਸਾਰੀ ਧਰਤੀ ਜਿਸ ਦਾ ਦੇਗਬੱਰਾ ਹੈ:

**ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ।**

*—ਬਸੰਤੁ ਮ: ੧ (1190/19)*

ਇਹ ਉਸ ਪ੍ਰਤਿਪਾਲਨਾ ਵਲ ਸੰਕੇਤ ਕਰਦੀ ਹੈ ਜੋ ਸਿਰਜਨਾ ਤੋਂ ਵੀ ਪਹਿਲੋਂ ਤੋਂ ਮੌਜੂਦ ਸੀ,[1] ਤੇ ਜੀਆਂ ਦੀ ਆਮਦ ਤੋਂ ਵੀ ਪਹਿਲਾਂ ਉਹਨਾਂ ਲਈ ਰਿਜਕ ਜੁਟਾ ਰਹੀ ਸੀ। ਇਸ ਨਾਤੇ ਦੇਗ ਰੱਬ ਦੀਆਂ ਅਨੰਤ ਦਾਤਾਂ ਦੀ ਪ੍ਰਤੀਕ ਹੈ। ਇਹ ਦਾਤਾਂ ਉਸ ਦਾਤੇ ਦੀ ਉਦਾਰਤਾ ਦੀ ਬਖ਼ਸ਼ਿਸ਼ ਹਨ। ਉਸ ਦਾ ਪ੍ਰਸਾਦਿ ਹਨ।[2] ਅੰਨ ਵੀ ਉਤਨਾ ਹੀ ਪੂਜਨੀਕ ਹੈ ਜਿਤਨਾ ਅੰਨ-ਦਾਤਾ:

**ਜਪੀਐ ਨਾਮੁ ਜਪੀਐ ਅੰਨੁ।** *—ਗੋਂਡ ਕਬੀਰ (873/3)*

ਰਿਜਕ ਧਰਮ ਹੈ, ਖਾਣਾ ਪੀਣਾ ਪਵਿੱਤਰ ਹੈ[3]। ਇਸ ਲਈ ਉਦਰ-ਪੂਰਤੀ ਵੀ ਭਗਤੀ ਦਾ ਹੀ ਇਕ ਅੰਗ ਹੈ, ਪਰ ਤਾਂ, ਜੇਕਰ ਭਗਤੀ ਦੇ ਨਮਿੱਤ ਹੋਵੇ। ਇਉਂ ਦੇਗ ਭਗਤੀ ਦੀ ਪ੍ਰਤੀਕ ਹੈ।

ਉਦਰ ਦੀ ਭੁੱਖ ਤਾਂ ਬੜੀ ਛੋਟੀ ਭੁੱਖ ਹੈ। ਅਸਲ ਭੁੱਖ ਤਾਂ ਅਧਿਆਤਮਕ ਭੁੱਖ ਹੈ, ਜਿਸ ਲਈ ਨਾਮ ਦਾ ਆਹਾਰ ਲੋੜੀਂਦਾ ਹੈ[4], ਗਿਆਨ ਦਾ ਭੋਜਨ ਚਾਹੀਦਾ ਹੈ[5],

---

1. ਪਹਿਲੋ ਦੇ ਤੈਂ ਰਿਜਕੁ ਸਮਾਹਾ। ਪਿਛੋ ਦੇ ਤੈਂ ਜੰਤੁ ਉਪਾਹਾ। *—ਮਾਝ ਮ: ੫ (130/18)*
2. ਇਸੇ ਲਈ ਕੜਾਹ ਪ੍ਰਸਾਦਿ, ਰੁੱਪਾ ਪ੍ਰਸਾਦਿ, ਪ੍ਰਸਾਦਾ ਆਦਿਕ ਸ਼ਬਦ ਦੇਗ ਦੀ ਇਸਤਲਾਹ ਦੇ ਸ਼ਬਦ ਹਨ।
3. ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ। *—ਆਸਾ ਵਾਰ ਮ: ੧ (472/19)*
4. ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ। *—ਰਾਮਕਲੀ ਮ: ੩ (917/9)*
   ਪੁਨਾ: ਜਨ ਕੀ ਭੂਖ ਤੇਰਾ ਨਾਮੁ ਆਹਾਰੁ। *—ਸੂਹੀ ਮ: ੫ (743/15)*
5. ਬ੍ਰਹਮ ਗਿਆਨੀ ਕਾ ਭੋਜਨੁ ਗਿਆਨੁ। *—ਗਉੜੀ ਮ: ੫ (273/2)*

ਸ਼ਬਦ ਦਾ ਲੰਗਰ[1] ਦਰਕਾਰ ਹੈ। ਇਉਂ ਦੇਗ ਅਧਿਆਤਮਕ ਸੰਤੁਸ਼ਟੀ ਦੇ ਅਰਥ ਵੀ ਦੇਂਦੀ ਹੈ। ਗੁਰੂ ਦੀ ਇਹ ਦੇਗ ਵੀ ਅਤੁੱਟ ਵਰਤਦੀ ਤੇ ਭੁੱਖੀਆਂ ਆਤਮਾਵਾਂ ਨੂੰ ਰਜਾ ਕੇ ਤ੍ਰਿਪਤ ਕਰਦੀ ਹੈ:

**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ।**
**ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ।**

*—ਵਾਰ ਮਾਝ ਮ: ੧ (150/18)*

ਦੇਗ ਚਉਕੇ ਦਾ ਵੀ ਚਿੰਨ੍ਹ ਹੈ, ਤੇ ਚਉਕਾ ਗ੍ਰਿਹਸਤ ਦਾ। ਚਉਕੇ ਦੀ ਅੱਗ ਤੇ ਨਾਥਾਂ ਜੋਗੀਆਂ ਦੇ ਧੂੰਏਂ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਜਿਥੇ ਚਉਕਾ ਗ੍ਰਿਹਸਤ ਦਾ ਪ੍ਰਤੀਕ ਹੈ, ਧੂੰਆਂ ਮੰਗ ਕੇ ਖਾਣ ਨਾਲ ਜੁੜਿਆ ਹੋਇਆ ਹੈ। ਸਿੱਖੀ ਵਿਚ ਮੰਗਣਾ ਵਰਜਿਤ ਹੈ। ਇਹ ਮੰਗਤਿਆਂ ਦਾ ਧਰਮ ਨਹੀਂ, ਦਾਤਿਆਂ ਦਾ ਧਰਮ ਹੈ। ਦਾਨ ਤਾਂ ਗ੍ਰਿਹਸਤੀ ਹੀ ਦੇ ਸਕਦਾ ਹੈ, ਜਿਥੋਂ ਸਭ ਮੰਗਤਿਆਂ ਨੂੰ ਭਿਖਿਆ ਪੈਂਦੀ ਹੈ:

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ।**

*—ਵਡਹੰਸ ਵਾਰ ੪, ਸਲੋਕੁ ਮ: ੩ (587/2)*

ਇਉਂ ਦੇਗ ਤੋਂ ਵਸਦੇ ਘਰ ਦਾ ਸੰਕੇਤ ਮਿਲਦਾ ਹੈ, ਜਿਥੋਂ ਲੋੜਵੰਦਾਂ ਨੂੰ ਆਸਰਾ ਮਿਲਦਾ ਹੈ। ਇਹ ਗ੍ਰਿਹਸਤ ਆਸ਼੍ਰਮ ਦਾ ਚਿੰਨ੍ਹ ਬਣਦੀ ਹੈ, ਜੋ ਦੁਨੀਆ ਤੋਂ ਭੱਜਣ ਦੀ ਨਿਖੇਧੀ ਕਰਦੀ ਹੈ। ਪਰਵਿਰਤੀ ਨਿਵਿਰਤੀ ਦੋ ਤਰ੍ਹਾਂ ਦੇ ਹੱਠ ਹਨ। ਗੁਰਮਤਿ ਰਹਿਣੀ ਇਹਨਾਂ ਦੋਹਾਂ ਤੋਂ ਬਚਦੀ 'ਵਿਚੇ ਗ੍ਰਿਹਸਤ ਉਦਾਸ' ਰਹਿੰਦੀ ਹੈ।[2]

ਇਹ ਦੇਗ ਕਿਸੇ ਦੀ ਨਿੱਜੀ ਮਾਲਕੀ ਨਹੀਂ। ਇਹ ਗੁਰੂ ਦੀ ਦੇਗ ਹੈ। ਅੰਨ ਪਾਣੀ ਗੁਰੂ ਦਾ ਹੈ, ਸਾਡੀ ਤਾਂ ਟਹਿਲ-ਸੇਵਾ ਹੀ ਹੈ। ਅਸੀਂ ਕੀ ਦਾਨ ਕਰਨ ਜੋਗੇ ਹਾਂ ? ਸਾਡਾ ਆਪਣਾ ਹੈ ਕੀ ? ਅਸੀਂ ਤਾਂ ਕੇਵਲ ਸਾਹਿਬ ਸੰਦੀਆਂ ਦਾਤਾਂ ਨੂੰ ਅਗਾਂਹ, ਵਧੇਰੇ ਲੋੜਵੰਦ ਹੱਥਾਂ ਵਿਚ, ਤੋਰ ਹੀ ਸਕਦੇ ਹਾਂ।

ਦੇਗ, ਕਿਰਤ ਦੇ ਗੌਰਵ ਦੀ ਵੀ ਪ੍ਰਤੀਕ ਹੈ। ਕਿਰਤ ਬਿਨਾਂ ਤਾਂ ਦੇਗ ਮਸਤ ਹੀ ਹੋ ਜਾਂਦੀ ਹੈ। ਸੁੱਚੀ ਕਿਰਤ ਜੋ ਦਸਾਂ ਨਹੁੰਆਂ ਦੀ ਘਾਲਨਾ ਕਰਦੀ ਹੈ, ਤੇ ਹੱਥੋਂ ਦੇ ਕੇ ਭਲਾ ਮਨਾਂਦੀ ਹੈ[3], ਉਹੀ ਦੇਗ ਚਲਾ ਸਕਦੀ ਹੈ।

ਦੇਗ, ਗੁਰੂ ਕੇ ਲੰਗਰ ਦਾ ਦੂਜਾ ਨਾਮ ਵੀ ਹੈ। ਜਿਥੇ ਵੀ ਹਰਿ ਦਾ ਮੰਦਰ (ਗੁਰਦੁਆਰਾ) ਹੋਵੇ, ਉਥੇ ਅੰਨ ਦੇ ਮੰਦਰ (ਲੰਗਰ) ਦੀ ਥਾਪਣਾ ਲਾਜ਼ਮੀ ਗਿਣੀ ਜਾਂਦੀ ਹੈ। ਲੰਗਰ ਤੋਂ ਭਾਵ ਇਹ ਨਹੀਂ ਕਿ ਆਪੇ ਪਕਾਈਏ ਤੇ ਆਪੇ ਖਾ ਲਈਏ। ਲੰਗਰ ਤਾਂ ਉਹ ਮੰਦਰ ਹੈ ਜਿਥੇ ਸੇਵਾ ਦਾ ਅਉਸਰ ਮਿਲਦਾ ਹੈ, ਜਿਥੇ ਸੇਵਾ ਦਾ ਪ੍ਰਵਾਹ ਚਲਦਾ ਹੈ। ਇਥੇ ਫ਼ਰਸ਼ ਧੁਪਦੇ, ਰਸਦ ਆਉਂਦੀ, ਬਾਲਣ ਮੁਹੱਈਆ ਹੋਂਦਾ, ਦਾਲਾਂ ਚੁਗੀਂਦੀਆਂ,

---

1. ਲੰਗਰੁ ਚਲੈ ਗੁਰ ਸਬਦਿ ਹਰਿ....। *—ਰਾਮਕਲੀ ਵਾਰ ਰਾਏ ਬਲਵੰਡ....(967/1)*
2. ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ। *—ਮਲਾਰ ਵਾਰ ਮ: ੧ (1280/11)*
3. ਕਿਰਤ ਵਿਰਤ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ। *—ਭਾ: ਗੁਰਦਾਸ ੬ : ੧੨*

ਸਬਜ਼ੀਆਂ ਕਟੀਂਦੀਆਂ, ਆਟਾ ਗੁਨ੍ਹੀਂਦਾ, ਅੰਨ ਪਕਦਾ, ਪੰਗਤਾਂ ਲਗਦੀਆਂ, ਲੰਗਰ ਵਰਤੀਂਦਾ ਤੇ ਭਾਂਡੇ ਮਾਂਜੇ ਜਾਂਦੇ ਹਨ। ਇਕ ਤੋਂ ਇਕ ਅਗਲੇਰੀ ਸੇਵਾ ਪ੍ਰਾਪਤ ਹੁੰਦੀ ਹੈ। ਇਕ ਬਦੇਸ਼ੀ ਪਤ੍ਰਕਾਰ ਨੇ ਜਦ ਹਰਿਮੰਦਰ ਸਾਹਿਬ ਦੇ ਲੰਗਰ ਵਿਚ ਇਹ ਸਭ ਸੇਵਾਵਾਂ ਹੁੰਦੀਆਂ ਵੇਖੀਆਂ ਤਾਂ ਉਹ ਵਿਸਮਿਤ ਹੋ ਕਹਿਣ ਲਗਾ, 'ਏਥੇ ਸਚਮੁਚ ਧਰਮ ਜੀਵਿਆ ਜਾਂਦਾ ਹੈ। ਏਥੇ ਰੱਬ ਦੇ ਪਿਤਾ ਤੇ ਮਨੁੱਖਾਂ ਦੇ ਭਾਈ ਭਾਈ ਹੋਣ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ। ਦਾਤ ਭਾਵੇਂ ਰੱਬ ਦੀ ਹੀ ਵਰਤਦੀ ਹੈ, ਭਾਈ ਭਾਈ ਸਭ ਰਲ ਕੇ ਇਸ ਨੂੰ ਸਾਂਭਦੇ, ਵਰਤਦੇ, ਵਰਤਾਂਦੇ ਹਨ ਤੇ ਦਾਤਾਰ ਦੇ ਸ਼ੁਕਰਾਨੇ ਦੇ ਬੋਲ ਉਚਾਰਦੇ ਹਨ। ਏਈ ਬੈਕੁੰਠ ਹੈ।"

ਗੁਰੂ ਕੇ ਲੰਗਰ ਵਿਚ ਬਰਾਬਰੀ ਦਾ ਅਭਿਆਸ ਹੁੰਦਾ ਹੈ, ਏਕਤਾ ਦੀ ਸਾਧਨਾ ਹੁੰਦੀ ਹੈ, ਕੌਮੀ ਜ਼ਿੰਦਗੀ ਦਾ ਸੰਕੇਤ ਮਿਲਦਾ ਹੈ। ਇਥੇ ਇਕ ਅਨੁਸ਼ਾਸਨ ਵਰਤਦਾ ਹੈ। ਤਿਆਰ ਹੋ ਚੁਕੇ ਲੰਗਰ ਨੂੰ ਵਰਤਾਉਣ ਦੀ ਸਤਿਗੁਰੂ ਪਾਸੋਂ ਅਰਦਾਸ ਰਾਹੀਂ ਆਗਿਆ ਮੰਗੀ ਜਾਂਦੀ ਹੈ; ਸੰਗਤ ਪੰਗਤਾਂ ਵਿਚ ਬੈਠਦੀ ਹੈ; ਜਦ ਤਕ ਲੰਗਰ ਸਭ ਨੂੰ ਵਰਤ ਨਹੀਂ ਜਾਂਦਾ, ਸੰਗਤਾਂ ਨਾਮ ਜਪੀ ਜਾਂਦੀਆਂ ਹਨ, ਛਕਣਾ ਸ਼ੁਰੂ ਨਹੀਂ ਕਰਦੀਆਂ। ਜੈਕਾਰਾ ਬੁਲਾਏ ਜਾਣ ਤੇ ਹੀ ਸਭ ਛਕਣਾ ਸ਼ੁਰੂ ਕਰਦੇ ਹਨ। ਕੋਈ ਜੂਠ ਨਹੀਂ ਛਡਦਾ।

ਗੁਰੂ ਕਾ ਅਤੁੱਟ ਲੰਗਰ ਸਾਡੀਆਂ ਸਰੀਰਕ ਲੋੜਾਂ ਹੀ ਪੂਰੀਆਂ ਨਹੀਂ ਕਰਦਾ, ਅਧਿਆਤਮਕ ਲੋੜਾਂ ਵੀ ਪੂਰੀਆਂ ਕਰਦਾ ਹੈ। ਇਉਂ ਅੰਨ ਦੇ ਇਸ ਮੰਦਰ ਵਿਚ ਮੁਕਤੀ ਦੀ ਦਾਤ ਵਰਤੀਂਦੀ ਹੈ।

ਦੇਗ ਦੀ ਫ਼ਤਹ ਦਾ ਭਾਵ ਪ੍ਰਤਿਪਾਲਕ ਕਰਤਾ ਪੁਰਖ ਦੀ ਫ਼ਤਹ (ਵਾਹਿਗੁਰੂ ਜੀ ਕੀ ਫ਼ਤਹ) ਵੀ ਹੈ; ਅੰਨ ਰਾਹੀਂ ਉਪਾਸ਼ਨਾ ਵੀ ਹੈ; ਗ੍ਰਿਹਸਤ ਦੀ ਪ੍ਰਧਾਨਗੀ ਵੀ ਹੈ; ਕਿਰਤ ਦਾ ਗੌਰਵ ਵੀ ਹੈ; ਸੇਵਾ ਦਾ ਮਹਾਤਮ ਵੀ ਹੈ, ਸਮਾਜਕ ਬਰਾਬਰੀ ਦਾ ਐਲਾਨ ਵੀ ਹੈ।

ਦੇਗ ਵਾਙੂੰ ਹੀ ਤੇਗ਼ ਬਹੁਪਰਤੇ ਚਿੰਨ੍ਹਾਂ ਦੀ ਪ੍ਰਤੀਕ ਵੀ ਹੈ ਤੇ ਆਪਣੇ ਆਪ ਵਿਚ ਇਕ ਉਪਯੋਗੀ ਵਸਤ ਵੀ। ਇਹ ਆਤਮ-ਸੁਰੱਖਿਆ ਦਾ ਹਥਿਆਰ ਵੀ ਹੈ, ਤੇ ਆਤਮ-ਸਾਹਸ ਦਾ ਹੀਲਾ ਵੀ। ਹਥਿਆਰ-ਬੰਦ ਵਿਰੋਧ ਦਾ ਵੀ ਇਹ ਸਾਧਨ ਹੈ ਤੇ ਆਕ੍ਰਮਣ ਰੋਕਣ ਦਾ ਵੀ। ਪਰ ਹਰ ਹਾਲਤ ਸਿਖ ਨੂੰ ਇਸ ਦੀ ਵਰਤੋਂ ਆਖ਼ਰੀ ਹੀਲੇ ਦੇ ਤੌਰ ਤੇ ਹੀ ਕਰਨ ਦਾ ਆਦੇਸ਼ ਹੈ।[1] ਸ਼ਸਤ੍ਰ-ਬੱਧ ਹੋਣਾ, ਪਰ ਸ਼ਸਤ੍ਰਾਂ ਦੀ ਕੁਵਰਤੋਂ ਨ ਕਰਨੀ, ਇਹ ਅਸਲ ਅਹਿੰਸਾ ਹੈ। ਸਿੱਖੀ ਦੀ ਅਹਿੰਸਾ 'ਹੁੰਦੇ ਤਾਣ ਨਿਤਾਣਾ' ਵਾਲੀ ਅਹਿੰਸਾ ਹੈ। ਜੋ ਬਲਹੀਣਾ ਹੈ, ਉਹ ਅਹਿੰਸਾ ਦਾ ਅਭਿਆਸੀ ਨਹੀਂ ਹੋ ਸਕਦਾ, ਕੇਵਲ ਅਹਿੰਸਾ ਦਾ ਨਕਾਬ ਹੀ ਪਹਿਨ ਸਕਦਾ ਹੈ, ਜਿਸ ਦੇ ਉਹਲੇ, ਦਰ-ਅਸਲ, ਕੇਵਲ ਕਾਇਰਤਾ ਹੀ ਵਰਤਦੀ ਹੈ।

ਖ਼ਾਲਸੇ ਦਾ ਤਾਂ ਜਨਮ ਹੀ ਤੇਗ਼ ਵਿਚੋਂ ਹੋਇਆ। ਉਪਰੰਤ, ਇਹ ਤੇਗ਼ ਖ਼ਾਲਸੇ ਦੀ ਰਹਿਤ ਦਾ ਭਾਗ ਬਣ ਗਈ।[2] ਇਹ ਕੇਵਲ ਉਪਯੋਗੀ ਵਸਤ ਕਰਕੇ ਹੀ ਨਹੀਂ, ਇਕ

---

1. ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ੱਸ਼ਤ।
 ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ। —*ਜ਼ਫ਼ਰਨਾਮਾ, ੨੨*
2. ਬਿਨਾ ਤੇਗ਼ੰ ਕੇਸੰ ਦੇਹੁ ਨ ਦਿਦਾਰੇ। —***ਗੁਰਬਿਲਾਸ** ਪਾ: ੧੦, ਅਧਿ: ੨੩*

ਸਜੀਵ ਚਿੰਨ੍ਹ ਦੇ ਤੌਰ ਤੇ ਵੀ ਰਹਿਤ ਵਿਚ ਸ਼ਾਮਲ ਹੋਈ ਜਾਪਦੀ ਹੈ। ਹਜ਼ੂਰ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਨਿੱਕੀ ਕਿਰਪਾਨ ਦੇ ਦਰਸ਼ਨ ਕਰਵਾਏ ਜਾਂਦੇ ਹਨ, ਜੋ ਉਪਯੋਗੀ ਨਹੀਂ, ਕੇਵਲ ਚਿੰਨ੍ਹਾਤਮਕ ਹੀ ਹੋ ਸਕਦੀ ਹੈ, ਪ੍ਰਸ਼ਨ ਪੈਦਾ ਹੁੰਦਾ ਹੈ, ਤੇਗ਼ ਕਾਹਦਾ ਚਿੰਨ੍ਹ ਹੈ?

ਸਭ ਤੋਂ ਪਹਿਲਾਂ ਇਹ ਆਪ ਅਕਾਲ ਪੁਰਖ ਦੀ ਪ੍ਰਤੀਕ ਹੈ। (ਸ੍ਰੀ ਭਗਉਤੀ ਜੀ ਵਾਲੇ ਅਧਿਆਇ ਵਿਚ ਸਵਿਸਥਾਰ ਇਸ ਬਾਰੇ ਵਿਚਾਰ ਕੀਤਾ ਗਿਆ ਹੈ)। ਅਕਾਲ ਪੁਰਖ ਨੂੰ ਖੜਗਕੇਤ[1], ਸ੍ਰੀ ਅਸਪਾਨ[2], ਸ੍ਰੀ ਅਸਿਕੇਤ[3] ਆਦਿ ਵਿਸ਼ੇਸ਼ਣਾਂ ਨਾਲ ਯਾਦ ਕਰਨਾ ਇਸੇ ਗੱਲ ਦਾ ਸੂਚਕ ਹੈ। ਇਸੇ ਨੂੰ ਹੀ ਭਗਉਤੀ ਆਖ ਕੇ ਅਰਦਾਸ ਦੇ ਸ਼ੁਰੂ ਵਿਚ ਆਰਾਧਿਆ ਗਿਆ ਹੈ। ਮੈਕਾਲਿਫ਼ ਦੇ ਸ਼ਬਦਾਂ ਵਿਚ 'ਪਰਮਾਤਮਾ ਵੀ ਦੁਸ਼ਟਾਂ ਦਾ ਸੰਘਾਰ ਕਰਦਾ ਹੈ, ਕਿਰਪਾਨ ਵੀ; ਇਸ ਲਈ ਕਿਰਪਾਨ ਪਰਮਾਤਮਾ, ਤੇ ਪਰਮਾਤਮਾ ਕਿਰਪਾਨ ਹੈ'।[4] ਸਿਰਫ਼ ਗੁਰਮਤਿ ਵਿਚ ਹੀ ਨਹੀਂ, ਈਸਾਈ ਧਰਮ ਵਿਚ ਵੀ ਰੱਬ ਦੀ ਸ਼ਕਤੀ ਨੂੰ ਤੇਗ਼ ਕਰ ਕੇ ਹੀ ਮੰਨਿਆ ਗਿਆ ਹੈ:

And take....the sword of the spirit, which is the word of God. *(Ephesians 6:17)*

ਇਸ ਦੈਵੀ ਤੇਗ਼ ਦਾ ਪ੍ਰਕਾਰਜ ਦਸਮ ਪਾਤਸ਼ਾਹ ਨੇ ਇਉਂ ਵਰਣਨ ਕੀਤਾ ਹੈ:

**ਖਗ ਖੰਡ ਬਿਹੰਡੰ, ਖਲ ਦਲ ਖੰਡੰ, ਅਤਿ ਰਣ ਮੰਡੰ, ਬਰਬੰਡੰ।**
**ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨ ਪ੍ਰਭੰ।**
**ਸੁਖ ਸੰਤਾ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ, ਅਸ ਸਰਣੰ।**
**ਜੈ ਜੈ ਜਗ ਕਾਰਣ, ਸ੍ਰਿਸ਼ਟ ਉਬਾਰਣ, ਮਮ ਪ੍ਰਤਿਪਾਰਣ, ਜੈ ਤੇਗੰ।**

*—ਬਚਿਤ੍ਰ ਨਾਟਕ: ੧.੨.*

ਇਸ ਖੜਗ ਨੂੰ ਮੂਰਖਾਂ ਦੇ ਦਲ ਨੂੰ ਕੱਟਣ ਵਾਲੀ, ਕੁਬੁੱਧ ਹਟਾਉਣ ਵਾਲੀ, ਪਾਪ ਮਿਟਾਉਣ ਵਾਲੀ, ਸੰਸਾਰ ਨੂੰ ਸਿਰਜਣ ਵਾਲੀ, ਸ੍ਰਿਸ਼ਟੀ ਨੂੰ ਬਚਾਉਣ ਵਾਲੀ ਤੇ ਪ੍ਰਤਿਪਾਲਨਾ ਕਰਨ ਵਾਲੀ ਕਿਹਾ ਗਿਆ ਹੈ। ਸਪੱਸ਼ਟ ਹੈ ਕਿ ਜਿਸ ਖੜਗ ਦਾ ਇਥੇ ਜ਼ਿਕਰ ਹੈ ਉਹ ਰੱਬ ਦੀ ਆਪਣੀ ਰੱਬਤਾ ਬਿਨਾਂ ਹੋਰ ਕੁਝ ਵੀ ਨਹੀਂ। ਅਗਿਆਨਤਾ ਨੂੰ ਕੱਟਣ ਵਾਲੀ ਇਹ ਦੈਵੀ ਗਿਆਨ-ਖੜਗ ਹੈ।

**ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ।** *—ਮਾਰੂ ਵਾਰ ਮ: ੩ (1087/4)*

ਇਸੇ ਖੜਗ ਦੁਆਰਾ ਹੀ ਮਨ ਨਾਲ ਲੁਝਿਆ ਜਾਂਦਾ ਹੈ।[5] ਇਸੇ ਨਾਲ ਹੀ ਕਾਮਾਦਿਕ ਪੰਜਾਂ ਦੂਤਾਂ ਦਾ ਸੰਘਾਰ ਕੀਤਾ ਜਾਂਦਾ ਹੈ।[6] ਇਸੇ ਰਾਹੀਂ 'ਸੰਤ ਉਬਾਰਨ, ਦੁਸ਼ਟ ਉਪਾਰਨ'

---

1. ਖੜਗਕੇਤ ਮੈਂ ਸਰਣਿ ਤਿਹਾਰੀ। *—ਪਾ: ੧੦ ਕਬਿਯੋ ਬਾਚ ਬੇਨਤੀ, ਚੌਪਈ ੨੫*
2. ਸ੍ਰੀ ਅਸਪਾਨ ਕ੍ਰਿਪਾ ਤੁਮਰੀ ਕਰਿ.... *—ਰਾਮਾਵਤਾਰ ੮੬੩-੪*
3. ਸ੍ਰੀ ਅਸਿਕੇਤਿ ਜਗਤ ਕੇ ਨਾਥਾ। *—ਚਰਿਤ੍ਰ ੪੦੫, ੩੭੪-੨*
4. ਐਮ. ਏ. ਮੈਕਾਲਿਫ਼: ***ਦੀ ਸਿਖ ਰਿਲੀਜਨ***, ਜਿਲਦ ਦੂਜੀ, ਪੰਨਾ ੮੩
5. ਗਿਆਨ ਖੜਗੁ ਲੈ ਮਨ ਸਿਉ ਲੂਝੈ......। *—ਮਾਰੂ ਮ: ੧ (1022/13)*
6. ਗਿਆਨ ਖੜਗ ਪੰਚ ਦੂਤ ਸੰਘਾਰੇ.... *—ਸਲੋਕ ਮ: ੩ (1414/6)*

ਦਾ ਧਰਮ ਪਾਲਿਆ ਜਾਂਦਾ ਹੈ। ਇਸੇ ਦੀ ਮਾਰਫ਼ਤ ਨਿਆਂ ਕੀਤਾ ਜਾਂਦਾ ਹੈ, ਬਿਰਦ ਦੀ ਪੈਜ ਪਾਲੀ ਜਾਂਦੀ ਹੈ, ਸ਼ਰਣ ਪਏ ਦੀ ਲਾਜ ਰਖੀ ਜਾਂਦੀ ਹੈ। ਤੇਗ਼, ਅਥਵਾ ਕਿਰਪਾਨ, ਕਿਰਪਾ ਦੀ ਹੀ ਨਹੀਂ, 'ਆਨ' (= ਅਣਖ) ਦੀ ਵੀ ਸੂਚਕ ਹੈ। ਅਣਖ ਵਾਲੇ ਹੀ ਵਖਤ ਪਿਆਂ ਤੇ ਲੜਦੇ ਹਨ।[1]

ਤੇਗ਼, ਬਲ ਦਾ ਚਿੰਨ੍ਹ ਹੈ। ਬਲ ਛੁਟਕੇ ਤਾਂ ਬੰਧਨ ਪੈਂਦੇ ਹਨ।[2] ਬਲ ਹੋਵੇ ਤਾਂ ਬੰਧਨ ਛੁੱਟ ਜਾਂਦੇ ਹਨ।[3] ਇਉਂ ਤੇਗ਼ ਬੰਧਨ-ਮੁਕਤੀ ਅਥਵਾ ਆਜ਼ਾਦੀ ਦਾ ਵੀ ਚਿੰਨ੍ਹ ਹੈ।

ਤੇਗ਼ ਰਾਜਸੀ ਸੱਤਾ ਦਾ ਚਿੰਨ੍ਹ ਵੀ ਹੈ। ਤੇਗ਼ ਦੇ ਬਲ ਬਿਨਾਂ ਕੋਈ ਰਾਜ ਕਾਇਮ ਨਹੀਂ ਰਹਿ ਸਕਦਾ।[4] ਜਾਪਦਾ ਹੈ ਇਹ ਤੇਗ਼ ਇਕ ਸਿਰੇ ਰੱਬ ਦੀ ਰੱਬਤਾ ਦੀ ਪ੍ਰਤੀਕ ਹੈ ਤਾਂ ਦੂਸਰੇ ਸਿਰੇ ਰਾਜਸੀ ਸੱਤਾ ਦੀ। ਇਉਂ ਇਹ ਮੀਰੀ ਤੇ ਪੀਰੀ ਦੋਹਾਂ ਦਾ ਚਿੰਨ੍ਹ ਹੈ।

ਈਸਾਈ ਧਰਮ ਵਿਚ ਵੀ ਦੋ ਪ੍ਰਤੀਕਾਤਮਕ ਤਲਵਾਰਾਂ ਦਾ ਜ਼ਿਕਰ ਹੈ:

And they said, Lord here are two swords.
And he saith unto them, it is enough.[5] —*Luke XXii. 38.*

'ਦੇਗ-ਤੇਗ਼' ਖ਼ਾਲਸੇ ਨੂੰ ਵਾਹਿਗੁਰੂ ਦੀ ਬਖ਼ਸ਼ੀਸ਼ ਹੈ—ਉਸ ਤਰ੍ਹਾਂ ਦੀ ਬਖ਼ਸ਼ੀਸ਼ ਜੈਸੀ ਕਿਸੇ ਜੇਤੂ ਸੈਨਾਪਤੀ ਨੂੰ ਬਾਦਸ਼ਾਹ ਵਲੋਂ ਜਾਗੀਰ ਤੇ ਤਲਵਾਰ ਮਿਲਣ ਦੀ ਹੋਂਦੀ ਹੈ। ਐਸੀ ਬਖ਼ਸ਼ਿਸ਼ ਉਸ ਦੀ ਕਾਮਯਾਬੀ (ਫ਼ਤਹ) ਦੀ ਪ੍ਰਵਾਨਗੀ ਵੀ ਹੈ, ਫ਼ਰਜ਼ ਦੀ ਚੇਤਾਉਨੀ ਵੀ, ਤੇ ਭਵਿੱਖ ਦੀਆਂ ਜਿੱਤਾਂ ਲਈ ਪ੍ਰੇਰਨਾ ਵੀ। ਖ਼ਾਲਸਾ ਜੀ ਵੀ ਆਪਣੇ ਫ਼ਰਜ਼ਾਂ ਉਪਰ ਸਹੀ ਪਹਿਰਾ ਤਾਂ ਹੀ ਦੇ ਸਕਦੇ ਹਨ ਜੇਕਰ ਉਨ੍ਹਾਂ ਪਾਸ ਦੇਗ ਤੇ ਤੇਗ਼ ਦੋਵੇਂ ਹੋਣ। ਉਨ੍ਹਾਂ ਦੇ ਮੁਖ ਉੱਦੇਸ਼—ਵਾਹਿਗੁਰੂ ਜੀ ਕੀ ਫ਼ਤਹ, ਪੰਥ ਕੀ ਜੀਤ, ਸਰਬੱਤ ਕਾ ਭਲਾ, ਆਦਿ—ਦੇਗ-ਤੇਗ਼ ਦੇ ਸੁਮੇਲ ਤੋਂ ਹੀ ਪੂਰੇ ਹੋ ਸਕਦੇ ਹਨ। ਇਸੇ ਲਈ ਉਨ੍ਹਾਂ ਦੀ ਯਾਚਨਾ ਸਦਾ ਇਹ ਰਹਿੰਦੀ ਹੈ:

**ਦੇਗ ਤੇਗ ਜਗ ਮਹਿ ਦੋਊ ਚਲੈ।** —*ਕ੍ਰਿਸ਼ਨਾਵਤਾਰ ੪੩੬. ੩.*

ਦੇਗ-ਤੇਗ਼ ਦਾ ਸੁਮੇਲ ਇਕ ਦ੍ਰਿਸ਼ਟੀਕੋਣ ਵੀ ਹੈ, ਜੀਵਨ-ਜਾਚ ਵੀ। ਇਕ ਪ੍ਰਣ ਵੀ ਹੈ ਕਿ ਅਸੀਂ ਦੇਗ ਛਕਣ ਦੇ ਅਧਿਕਾਰੀ ਬਣੇ ਰਹਿਣ ਲਈ ਉਸ ਵੰਗਾਰ ਵਲੋਂ ਸਚੇਤ ਰਹਾਂਗੇ ਜਿਸ ਲਈ ਸਾਨੂੰ ਤੇਗ਼ ਧਾਰਨ ਕਰਾਈ ਗਈ ਹੈ। ਦੇਗ ਤੇ ਤੇਗ਼ ਦੇ ਆਦਰਸ਼ਾਂ ਦਾ ਸਫਲ ਹੋਣਾ ਹੀ ਦੇਗ ਤੇਗ਼ ਫ਼ਤਹ ਹੈ।

ਦੇਗ ਪ੍ਰਭੂ ਦਾ ਪ੍ਰਸਾਦਿ ਹੈ। ਇਸ ਨੂੰ ਤੇਗ਼ ਨਾਲ ਛੁਹਾ ਕੇ ਅਸੀਂ ਨ-ਕੇਵਲ 'ਸ੍ਰੀ ਅਸਿਕੇਤ' ਦੀ ਪ੍ਰਵਾਨਗੀ ਹੀ ਪ੍ਰਾਪਤ ਕਰਦੇ ਹਾਂ, ਸਗੋਂ ਇਹ ਪ੍ਰਣ ਵੀ ਲੈਂਦੇ ਹਾਂ ਕਿ

---

1. ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ। —*ਮਾਝ ਵਾਰ ੧, ਸਲੋਕੁ ਮ: ੧ (145/16)*
2. ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ। —*ਸਲੋਕ ਮ: ੯ (1429/6)*
3. ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ। —*ਸਲੋਕ ਮ: ੯ (1429/7)*
4. ਸ਼ਸਤ੍ਰਨ ਕੇ ਅਧੀਨ ਹੈ ਰਾਜ। —*ਸੁਖਾ ਸਿੰਘ: **ਗੁਰਬਿਲਾਸ***
5. ਇਸ ਕਥਨ ਵਿਚ ਜਿਨ੍ਹਾਂ ਦੋ ਤਲਵਾਰਾਂ ਵਲ ਸੰਕੇਤ ਹੈ ਉਹ ਆਤਮਾ (sword of the spirit) ਤੇ ਬਿਬੇਕ (sword of the intellect) ਦੀਆਂ ਤਲਵਾਰਾਂ ਮੰਨੀਆਂ ਗਈਆਂ ਹਨ।

ਕਿਰਪਾਨ ਭੇਟ ਕੀਤਾ ਹੋਇਆ ਪ੍ਰਸਾਦਿ ਪ੍ਰਾਪਤ ਕਰ ਕੇ ਅਸੀਂ ਕਿਰਪਾਨ ਦੇ ਬਿਰਦ ਦੀ ਲਾਜ ਪਾਲਾਂਗੇ। ਕੜਾਹ ਪ੍ਰਸਾਦਿ ਨੂੰ ਕਿਰਪਾਨ ਭੇਟ ਕਰਨ ਦੀ ਮਰਯਾਦਾ ਦੇਗ ਤੇਗ਼ ਫ਼ਤਹ ਦੇ ਸੰਕਲਪ ਦਾ ਸੰਕੇਤਕ ਕਰਮ ਹੈ।

ਸਿਖ ਅਰਦਾਸ ਵਿਚ ਦੋ ਵਸਤਾਂ ਸਭ ਤੋਂ ਵਧੀਕ ਮੰਗੀਆਂ ਗਈਆਂ ਹਨ : ਇਕ ਨਾਮ ਤੇ ਦੂਸਰੇ ਫ਼ਤਹ। ਦੋਨਾਂ ਦਾ ਸੰਬੰਧ ਚੜ੍ਹਦੀ ਕਲਾ ਨਾਲ ਹੈ। ਨਾਮ, ਜੋ ਚੜ੍ਹਦੀ ਕਲਾ ਦੀ ਕੁੰਜੀ ਹੈ, ਸਭ ਦਾਨਾਂ ਦਾ ਸ਼੍ਰੋਮਣੀ ਦਾਨ ਹੈ—ਇਸ ਨੂੰ 'ਦਾਨਾਂ ਸਿਰ ਦਾਨ' ਆਖਿਆ ਹੈ। ਇਸ ਲਈ ਕਿ ਫ਼ਤਹ ਨਾਮ ਦੇ ਹੀ ਆਸਰੇ ਹੈ। ਫ਼ਤਹ ਤਿੰਨ ਪੱਧਰਾਂ ਦੀ ਹੈ : ਦੇਗ ਤੇਗ਼ ਦੀ, ਪੰਥ ਦੀ, ਵਾਹਿਗੁਰੂ ਜੀ ਦੀ। ਦੇਗ-ਤੇਗ਼ ਦੀ ਫ਼ਤਹ, ਪੰਥ ਕੀ ਜੀਤ ਦੇ ਹਿਤ ਲਈ ਹੈ; ਤੇ ਪੰਥ ਕੀ ਜੀਤ, ਵਾਹਿਗੁਰੂ ਜੀ ਦੀ ਫ਼ਤਹ ਦੇ ਨਮਿਤ।

# ਬਿਰਦ ਕੀ ਪੈਜ

'ਬਿਰਦ ਕੀ ਪੈਜ' ਇਕ ਬਹੁ-ਅਰਥੀ ਵਾਕੰਸ਼ ਹੈ। ਬਿਰਦ ਪਦ ਦੇ ਕਈ ਅਰਥ ਹਨ। ਜੇਕਰ ਇਸ ਦਾ ਮੂਲ ਸੰਸਕ੍ਰਿਤ ਦੇ ਸ਼ਬਦ 'ਵਿਰਦ' ਤੋਂ ਮੰਨੀਏ ਤਾਂ ਇਸ ਦਾ ਇਕ ਅਰਥ ਹੈ ਯਸ਼, ਕੀਰਤੀ (reputation)। ਰਾਜਿਆਂ, ਮਹਾਰਾਜਿਆਂ ਦੇ ਦੁਆਰ ਤੇ, ਉਹਨਾਂ ਦੀ ਸਵਾਰੀ ਆਉਣ ਵੇਲੇ ਦੁਆਰਪਾਲ, ਚੋਬਦਾਰ ਆਦਿ ਜੋ ਉਹਨਾਂ ਦਾ ਯਸ਼, ਆਸ਼ੀਰਬਾਦ ਤੇ ਵੰਸ਼ਾਵਲੀ ਆਦਿ ਪੜ੍ਹਦੇ ਸਨ, ਉਸ ਨੂੰ ਬਿਰਦ ਕਹਿੰਦੇ ਸਨ।[1]

'ਪੈਜ' ਦਾ ਮੂਲ ਅਰਥ ਹੈ ਪ੍ਰਤਗਿਆ, ਪ੍ਰਣ, ਹੋੜ (ਸ਼ਰਤ)। ਇਸ ਵਿਚੋਂ ਗੌਣ ਅਰਥ ਹੈ ਪ੍ਰਤਿਸ਼ਠਾ, ਮਾਣ, ਇੱਜ਼ਤ, ਅਬਰੋ (ਸ਼ਰਤ, ਪ੍ਰਣ, ਪ੍ਰਤਗਿਆ ਆਦਿ ਦੇ ਪੂਰੇ ਹੋਣ ਦੀ)। ਸਿਖ ਸ਼ਬਦਾਵਲੀ ਵਿਚ ਪੈਜ ਪਦ 'ਇੱਜ਼ਤ' ਦੇ ਇਸ ਗੌਣ ਅਰਥ ਵਿਚ ਵਰਤੀਂਦਾ ਆਇਆ ਹੈ।[2]

ਇਉਂ ਬਿਰਦ ਕੀ ਪੈਜ ਦਾ ਅਰਥ ਹੋਇਆ, ਜੋ ਜੱਸ-ਕੀਰਤੀ ਬਣੀ ਹੋਵੇ ਉਸ ਦੀ ਇੱਜ਼ਤ ਅਬਰੋ ਦਾ ਬਣੇ ਰਹਿਣਾ। ਸਰਬੱਤ ਖ਼ਾਲਸਾ ਜੀ ਵਲੋਂ 'ਬਿਰਦ ਕੀ ਪੈਜ' ਦੀ

---

1. ਐਸੇ ਬਿਰਦ ਦੀ ਇਕ ਉਦਾਹਰਣ *ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਜੀ ਇਸ ਪ੍ਰਕਾਰ ਦੇਂਦੇ ਹਨ: "ਸ੍ਰੀ ੧੧੧ ਮਾਨ, ਸਰਵ ਗੁਣ ਖਾਨ, ਸੇਵਕ ਪ੍ਰਿਯਪ੍ਰਾਨ, ਮਹਿਮਾ ਮਹਾਨ, ਅਖੰਡ ਭੁਜਦੰਡ, ਭੂਸ਼ਿਤ ਕੋ ਦੰਡ, ਰਵਿ ਸਸਿ ਪ੍ਰਚੰਡ, ਪਰਮੋਦਾਰ, ਧਰਮਾਵਤਾਰ, ਗੁਣਗਣਾਗਾਰ, ਕਵਿ ਜਨ ਆਧਾਰ, ਮਹਾਰਾਜਾ ਧਿਰਾਜ, ਪਤਿ ਸੰਪਤਿ ਸਮਾਜ, ਸੁਭਟ ਸਿਰਤਾਜ, ਗਰੀਬ ਨਿਵਾਜ, ਸ਼ਰਣਾਗਤ, ਪ੍ਰਤਿਪਾਲਕ, ਸ਼ਤ੍ਰੁ ਘਾਲਕ, ਗਰਬ ਗਾਲਕ, ਅਨਜਾਯ ਕਾਲਕ, ਬੀਰਾਨ ਬੀਰ, ਪੀਰਾਨਪੀਰ, ਧੀਰਾਨਧੀਰ, ਅਤਿਸ਼ਯ ਗੰਭੀਰ, ਉਪਮਾ ਅਨੂਪ, ਕੀਰਤਿ ਸ੍ਤੂਪ, ਸੁੰਦਰ ਸਰੂਪ, ਸੇਨਾਵਾਹਕ, ਪ੍ਰਤਿਪਕ੍ਸ਼ਿਦਾਹਕ, ਪ੍ਰਣਨਿਵਾਹਕ, ਗੁਣਗ੍ਰਾਹਕ, ਸੋਢਿਵੰਸ਼ਾਵਤੰਸ, ਭਕਤਮਨ ਮਾਨਹੰਸ, ਮ੍ਰਿਤ ਭਾਰਤ ਕੋ ਅੰਮ੍ਰਿਤਦਾਨ ਦ੍ਵਾਰਾ ਸਜੀਵ ਕਰਤਾ, ਜਗਤ-ਗੁਰੂ ਨਾਨਕ ਕੀ ਪਰਮ ਜੋਤਿ, ਸ੍ਰੀ ਗੁਰੂ ਰਾਮ ਦਾਸ ਸਾਹਿਬ ਕੇ ਨਾਤੀ, ਪਰਮ ਪੂਜਯ ਗੁਰੂ ਅਰਜਨ ਦੇਵ ਜੀ ਕੇ ਪਰਪੌਤ੍ਰ, ਮੀਰੀ ਪੀਰੀ ਕੇ ਧਨੀ ਗੁਰੂ ਹਰਿ ਗੋਬਿੰਦ ਸਾਹਿਬ ਕੇ ਪੌਤ੍ਰ, ਅਨਾਥ ਭਾਰਤ ਕੇ ਸਹਾਯਕ, ਸ੍ਰੀ ਗੁਰੂ ਤੇਗ਼ ਬਹਾਦੁਰ ਕੇ ਸਰਵਗੁਣ ਪਾਤ੍ਰ ਸਪੁਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਸ੍ਵਾਮੀ ਕੀ ਸਦਾ ਜਯ ਹੋ" (ਪੰਨਾ 655)। ਐਸੇ ਬਿਰਦ ਨੂੰ 'ਬਿਰਦਾਵਲੀ' ਭੀ ਕਹਿੰਦੇ ਹਨ।
2. ਜਿਵੇਂ: ਜਨ ਕੀ ਪੈਜ ਰਖੀ ਕਰਤਾਰੇ।

*-ਗਉੜੀ ਮ: ੫ (201/7)*

ਜਾਂ: ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ।

*—ਆਸਾ ਵਾਰ ੧, ਮ: ੧ (473/15)*

ਅਰਦਾਸ ਹੈ।[1]

ਪ੍ਰਸ਼ਨ ਪੈਦਾ ਹੁੰਦਾ ਹੈ, ਖ਼ਾਲਸਾ ਜੀ ਦੀ ਇਹ ਕੀਰਤੀ ਕਿਹੜੀ ਹੈ, ਜਿਸ ਦੇ ਬਣੇ ਰਹਿਣ ਦੀ ਅਰਦਾਸ ਕੀਤੀ ਜਾਂਦੀ ਹੈ। ਕਿਸੇ ਦੀ ਵੀ ਕੀਰਤੀ ਦੀ ਸਾਖ ਦੋ ਪਰਕਾਰ ਦੇ ਸਰੋਤਾਂ ਤੋਂ ਪ੍ਰਾਪਤ ਹੁੰਦੀ ਹੈ: ਇਕ ਉਹਨਾਂ ਦੀ ਰਾਏ ਤੋਂ ਜੋ ਉਸ ਦੇ ਆਪਣੇ ਹੋਣ ਜਾਂ ਆਪਣੇ ਹਮਦਰਦ ਹੋਣ, ਤੇ ਦੂਜਾ ਉਹਨਾਂ ਦੀ ਰਾਏ ਤੋਂ ਜੋ ਬਿਗਾਨੇ ਹੋਣ, ਪ੍ਰਤਿਦ੍ਵੰਦੀ ਹੋਣ ਜਾਂ ਵਿਰੋਧੀ ਹੋਣ। ਪਹਿਲੀ ਤਰ੍ਹਾਂ ਦੇ ਸ੍ਰੋਤ ਤੋਂ ਇਹ ਪ੍ਰਤੱਖ ਹੁੰਦਾ ਹੈ ਕਿ ਆਪਣੀ ਤੇ ਆਪਣਿਆਂ ਦੀ ਨਜ਼ਰ ਵਿਚ ਉਸ ਦਾ ਬਿੰਬ ਕੈਸਾ ਹੈ, ਦੂਜੀ ਤਰ੍ਹਾਂ ਦੇ ਸ੍ਰੋਤ ਤੋਂ ਜੇਕਰ ਉਸ ਬਿੰਬ ਦੀ ਪੁਸ਼ਟੀ ਹੋਵੇ ਤਾਂ ਹੀ ਉਹ ਭਰੋਸੇ ਜੋਗ ਹੁੰਦਾ ਹੈ, ਨਹੀਂ ਤਾਂ ਉਸ ਦੀ ਪ੍ਰਮਾਣਿਕਤਾ ਸ਼ੱਕੀ ਗਿਣੀ ਜਾਂਦੀ ਹੈ।

ਖ਼ਾਲਸਾ ਜੀ ਦੇ ਬਿਰਦ ਬਾਰੇ ਪਹਿਲੀ ਤਰ੍ਹਾਂ ਦੀ ਸ਼ਾਹਦੀ ਉਨ੍ਹਾਂ ਦੇ ਆਪਣੇ ਇਤਿਹਾਸਕਾਰਾਂ ਤੇ ਰਹਿਤਕਾਰਾਂ ਨੇ ਭਰੀ ਹੈ। ਖ਼ਾਲਸੇ ਦੇ ਬਿਰਦ ਦਾ ਇਕ ਪ੍ਰਮੁਖ ਚਿਤ੍ਰਣ ਭਾਈ ਨੰਦ ਲਾਲ ਜੀ ਨੇ ਕੀਤਾ ਹੈ, ਜੋ ਇਸ ਪ੍ਰਕਾਰ ਹੈ:

**ਖ਼ਾਲਸਾ ਸੋਇ ਜੋ ਨਿੰਦਾ ਤਿਆਗੈ। ਖ਼ਾਲਸਾ ਸੋਇ ਲੜੈ ਹੁਇ ਆਗੈ।**
**ਖ਼ਾਲਸਾ ਸੋਇ ਪੰਚ ਕਉ ਮਾਰੈ। ਖ਼ਾਲਸਾ ਸੋਇ ਭਰਮ ਕਉ ਸਾੜੈ।**
**ਖ਼ਾਲਸਾ ਸੋਇ ਮਾਨ ਜੋ ਤਿਆਗੈ। ਖ਼ਾਲਸਾ ਸੋਇ ਪਰਤ੍ਰਿਆ ਤੇ ਭਾਗੈ।**
**ਖ਼ਾਲਸਾ ਸੋ ਪਰਦ੍ਰਿਸਟਿ ਤਿਆਗੈ। ਖ਼ਾਲਸਾ ਸੋਇ ਨਾਮ ਰਤ ਲਾਗੈ।**
**ਖ਼ਾਲਸਾ ਸੋ ਬਾਣੀ ਹਿਤ ਲਾਇ। ਖ਼ਾਲਸਾ ਸੋਇ ਸਾਰ ਮੁਹਿ ਖਾਇ।**
**ਖ਼ਾਲਸਾ ਸੋਇ ਨਿਰਧਨ ਕਉ ਪਾਲੈ। ਖ਼ਾਲਸਾ ਸੋਇ ਦੁਸਟ ਕਉ ਗਾਲੈ।**
**ਖ਼ਾਲਸਾ ਸੋਇ ਨਾਮ ਜਪ ਕਰੈ। ਖ਼ਾਲਸਾ ਸੋਇ ਮਲੇਛ ਪਰ ਚੜੈ।**
**ਖ਼ਾਲਸਾ ਸੋਇ ਨਾਮ ਸਿਉ ਜੋੜਹਿ। ਖ਼ਾਲਸਾ ਸੋਇ ਬੰਧਨ ਕਉ ਤੋੜਹਿ।**

---

1. 'ਬਿਰਦ ਕੀ ਪੈਜ', ਵਾਹਿਗੁਰੂ ਦੇ ਬਿਰਦ ਬਾਰੇ ਅਰਦਾਸ ਵੀ ਸਮਝੀ ਜਾ ਸਕਦੀ ਹੈ—ਕਿ 'ਹੇ ਵਾਹਿਗੁਰੂ, ਆਪਣੇ ਬਿਰਦ ਦੀ ਪੈਜ ਰਖਣੀ।' ਵਾਹਿਗੁਰੂ ਦਾ ਇਕ ਬਿਰਦ ਉਸ ਦਾ ਭਗਤ-ਵੱਛਲ ਹੋਣਾ ਹੈ (ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ। *—ਆਸਾ ਮ: 8, 449/6)* ਕਿ ਉਹ ਆਪਣੇ ਭਗਤਾਂ ਨਾਲ ਪਿਆਰ ਕਰਦਾ ਤੇ ਉਨ੍ਹਾਂ ਦੀ ਪੈਜ ਰਖਦਾ ਹੈ। ਇਸ ਬਿਰਦ ਨਾਲ ਭਗਤਾਂ ਨੂੰ ਤਾਂ ਆਸਰਾ ਮਿਲਦਾ ਹੈ, ਪਰ ਪਾਪ-ਕਰਮਾਂ ਵਿਚ ਫੱਸੇ ਸਾਧਾਰਨ ਜੀਆਂ ਨੂੰ ਨਹੀਂ। ਪਰ ਉਹਨਾਂ ਦੀ ਹਿੰਮਤ, ਅਕਾਲ ਪੁਰਖ ਦਾ ਦੂਜਾ ਇਕ ਬਿਰਦ 'ਪਤਿਤ ਪਾਵਨ' ਹੋਣ ਵਾਲਾ ਬਿਰਦ, ਹੀ ਬੰਨ੍ਹਾਉਂਦਾ ਹੈ (ਪਤਿਤ ਪਾਵਨ ਬਿਰਦੁ ਸੁਆਮੀ....। *—(1306/9)*। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ:

   ਭਗਤ ਵਛਲ ਸੁਨਿ ਹੋਤ ਹੌ ਨਿਰਾਸ ਰਿਦੈ,
   ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ। *—ਕਬਿਤ: ੫੦੩*

   'ਬਿਰਦ ਕੀ ਪੈਜ' ਸਤਿਗੁਰੂ ਨੂੰ ਵੀ ਆਪਣਾ ਬਿਰਦ ਸਮਾਲਣ ਦੀ ਅਰਦਾਸ ਵੀ ਹੋ ਸਕਦੀ ਹੈ। ਸਤਿਗੁਰੂ ਵੀ ਤਾਂ ਸਿੱਖ ਦੀ ਪ੍ਰਤਿਪਾਲਨਾ ਲਈ ਬਚਨ-ਬੱਧ ਹੈ:

   ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ। ਸੇਵਕ ਕਉ ਗੁਰੁ ਸਦਾ ਦਇਆਲ।
   ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ। ਗੁਰ ਬਚਨੀ ਹਰਿ ਨਾਮੁ ਉਚਰੈ।....
   ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ।
   ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ। *—ਗਉੜੀ ਮ: ੫ (286/14)*

   ਐਪਰ ਜਾਪਦਾ ਹੈ, ਅਰਦਾਸ ਵਿਚ 'ਬਿਰਦ ਕੀ ਪੈਜ' ਖ਼ਾਲਸਾ ਜੀ ਦੇ ਆਪਣੇ ਬਿਰਦ ਦੀ ਪੈਜ ਲਈ ਕੀਤੀ ਅਰਜ਼ੋਈ ਹੈ।

ਖ਼ਾਲਸਾ ਸੋਇ ਜੋ ਚੜ੍ਹਹਿ ਤੁਰੰਗ। ਖ਼ਾਲਸਾ ਸੋ ਜੋ ਕਰਹਿ ਨਿਤ ਜੰਗ।
ਖ਼ਾਲਸਾ ਸੋਇ ਸ਼ਸਤ੍ਰ ਕਉ ਧਾਰੈ। ਖ਼ਾਲਸਾ ਸੋਇ ਦੁਸਟ ਕਉ ਮਾਰੈ।[1]

ਇਸ ਵਿਵਰਣ ਤੋਂ ਖ਼ਾਲਸੇ ਦਾ ਜੋ ਰੂਪ ਉਘੜਦਾ ਹੈ ਉਹ ਇਕ ਸੰਤ-ਸਿਪਾਹੀ ਦਾ ਰੂਪ ਹੈ, ਜੋ ਨਾਮ ਦਾ ਰਸੀਆ, ਉਚੇ ਆਚਰਣ ਦਾ ਮਾਲਿਕ, ਦੀਨਾਂ ਦਾ ਦਰਦਵੰਦ ਤੇ ਨਿਰਧਨਾਂ ਦਾ ਸਹਾਇਕ ਹੈ, ਜੋ ਦੁਸ਼ਟਾਂ ਦਾ ਦਮਨ ਕਰਨਾ ਧਰਮ ਸਮਝਦਾ ਹੈ ਤੇ ਇਸ ਖ਼ਾਤਰ ਸ਼ਸਤ੍ਰ-ਬੱਧ ਵੀ ਹੈ ਤੇ ਬਚਨ-ਬੱਧ ਵੀ। ਐਸੀ ਬਚਨ-ਬੱਧਤਾ ਦੀ ਲਾਜ ਰਹਿ ਜਾਏ, ਏਹੋ 'ਬਿਰਦ ਕੀ ਪੈਜ' ਦਾ ਅਰਥ ਹੈ।

ਦੂਜੀ ਤਰ੍ਹਾਂ ਦੀ ਸਾਖੀ ਵਿਰੋਧੀਆਂ ਵਲੋਂ ਹੁੰਦੀ ਹੈ। ਕਾਜ਼ੀ ਨੂਰ ਮੁਹੰਮਦ ਇਕ ਮੁਸਲਮਾਨ ਇਤਿਹਾਸਕਾਰ ਹੋਇਆ ਹੈ, ਜੋ ਆਪਣੇ ਲਿਖੇ ਜੰਗਨਾਮੇ ਵਿਚ ਸਿੱਖਾਂ ਪ੍ਰਤੀ ਆਪਣੀ ਨਫ਼ਰਤ ਨੂੰ ਲੁਕਾ ਨਹੀਂ ਸਕਦਾ। ਇਸ ਲਈ ਉਹਨਾਂ ਨੂੰ ਸੱਗ (= ਕੁੱਤੇ) ਕਹਿੰਦਾ ਹੈ। ਉਹ ਵੀ ਸਿੰਘਾਂ ਬਾਰੇ ਇਉਂ ਲਿਖਦਾ ਹੈ:

"ਇਹ ਕੇਵਲ ਸੂਰਬੀਰ ਹੀ ਨਹੀਂ, ਇਕ ਗੱਲੇ ਹੋਰ ਸਭ ਤਰ੍ਹਾਂ ਦੇ ਸੂਰਮਿਆਂ ਤੋਂ ਉੱਚੇ ਹਨ। ਇਹ ਕਾਇਰ ਨੂੰ ਨਹੀਂ ਮਾਰਦੇ; ਭੱਜੇ ਜਾਂਦੇ ਤੇ ਪਿਛੋਂ ਦੀ ਵਾਰ ਨਹੀਂ ਕਰਦੇ। ਕਿਸੇ ਤੀਵੀਂ ਦੇ ਗਹਿਣੇ ਨਹੀਂ ਲੁਟਦੇ—ਭਾਵੇਂ ਉਹ ਰਾਣੀ ਹੋਵੇ ਭਾਵੇਂ ਗੋਲੀ। ਇਹਨਾਂ 'ਕੁੱਤਿਆਂ' ਵਿਚ ਵਿਭਚਾਰ ਕੋਈ ਨਹੀਂ, ਇਹਨਾਂ ਵਿਚ ਚੋਰ ਕੋਈ ਨਹੀਂ ਹੋਂਦਾ। ਇਹ ਹਰ ਔਰਤ ਨੂੰ, ਭਾਵੇਂ ਉਹ ਜਵਾਨ ਹੋਵੇ, ਭਾਵੇਂ ਵਡੇਰੀ ਉਮਰ ਦੀ, "ਬੁੜ੍ਹੀ" ਹੀ ਕਹਿੰਦੇ ਹਨ। ਇਹ ਨ ਚੋਰਾਂ ਦੀ ਸੰਗਤ ਕਰਦੇ ਹਨ, ਨ ਵਿਭਚਾਰੀਆਂ ਦੀ।"[2]

ਕਿਸੇ ਨੂੰ ਕੀਰਤੀ ਨ ਪ੍ਰਾਪਤ ਹੋਈ ਹੋਵੇ ਤਾਂ ਇਤਨੀ ਲੱਜਾ ਦੀ ਗੱਲ ਨਹੀਂ ਹੁੰਦੀ, ਜਿਤਨੀ ਪ੍ਰਾਪਤ ਹੋਈ ਹੋਈ ਕੀਰਤੀ ਗੁਆਚ ਜਾਵੇਂ ਤਾਂ ਹੋਂਦੀ ਹੈ। ਇਸ ਲਈ ਕੀਰਤੀ ਦੇ ਬਣੇ ਰਹਿਣ ਦੀ ਅਰਦਾਸ ਬੜੀ ਜ਼ਰੂਰੀ ਹੈ। 'ਬਿਰਦ ਕੀ ਪੈਜ' ਨਿੱਕੇ ਜਹੇ ਵਾਕੰਸ਼ ਵਿਚ ਏਹੋ ਵੱਡੀ ਅਰਦਾਸ ਹੈ।

ਬਿਰਦ ਦਾ ਇਕ ਦੂਜਾ ਅਰਥ ਹੈ 'ਪ੍ਰਤਗਿਆ'।[3] ਇਥੋਂ ਬਿਰਦ ਕੀ ਪੈਜ ਦਾ ਅਰਥ ਹੋਵੇਗਾ, 'ਕੌਲ ਨਿਭੇ', 'ਬਚਨ ਪੂਰਾ ਹੋਵੇ', 'ਪ੍ਰਤਗਿਆ ਸਿਰੇ ਚੜ੍ਹੇ'! ਸਿੱਖੀ ਵਿਚ ਕੌਲ ਪਾਲਣ ਦਾ ਬੜਾ ਮਹੱਤਵ ਹੈ। ਜਿਨ੍ਹਾਂ ਕੌਲ ਪਾਲਿਆ, ਉਹ ਸਿਖ ਤੋਂ ਗੁਰੂ ਦੇ ਮਰਾਤਬੇ ਤਕ ਪਹੁੰਚਣ ਦੇ ਸਮਰੱਥ ਹੋ ਗਏ। ਜਿਨ੍ਹਾਂ ਕੌਲ ਨਹੀਂ ਪਾਲਿਆ, ਉਹ ਭਾਵੇਂ ਸਤਿਗੁਰਾਂ ਦੇ ਆਪਣੇ ਸਾਹਿਬਜ਼ਾਦੇ ਹੀ ਕਿਉਂ ਨ ਹੋਣ, ਸਤਿਗੁਰਾਂ ਉਹਨਾਂ ਵਲ ਕੰਡ ਵਲਾ ਲਈ।[4]

ਸਿੱਖੀ ਦਾ ਕੌਲ ਕੀ ਹੈ? ਦਸਮੇਸ਼ ਜੀ ਨੇ ਹੇਠਲੇ ਛੰਦ ਵਿਚ ਸ਼ਿਵਾ (= ਭਗਉਤੀ ਵਾਹਿਗੁਰੂ) ਪਾਸੋਂ ਜੋ ਕੁਝ ਵਰ ਦੇ ਤੌਰ ਤੇ ਮੰਗਿਆ ਹੈ, ਉਹ ਇਕ ਤਰ੍ਹਾਂ ਨਾਲ ਸਿੱਖਾਂ ਦੀ ਪ੍ਰਤਗਿਆ ਹੀ ਹੈ:

---

1. ਨੰਦ ਲਾਲ: ਤਨਖ਼ਾਹਨਾਮਾ ੨੭-੩੧
2. ਕਾਜ਼ੀ ਨੂਰ ਮੁਹੰਮਦ: *ਜੰਗ ਨਾਮਹ*।
3. ਇਹ ਸਾਰੇ ਅਰਥ ਭਾਈ ਕਾਨ੍ਹ ਸਿੰਘ ਨਾਭਾ ਦੇ *ਮਹਾਨ ਕੋਸ਼* ਅਨੁਸਾਰ ਹਨ।
4. ਪੁਤ੍ਰੀ ਕਉਲੁ ਨਾ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ।

*—ਰਾਮਕਲੀ ਵਾਰ ਰਾਏ ਬਲਵੰਡ...(967/4)*

ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।
ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ।
ਅਰੁ ਸਿਖ ਹੌਂ ਅਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ।
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮਹਿ ਤਬ ਜੂਝ ਮਰੋਂ।

*—ਉਕਤਿ ਬਿਲਾਸ ੨੩੧*

ਇਸ ਛੰਦ ਵਿਚ ਜਿਨ੍ਹਾਂ ਆਦਰਸ਼ਾਂ ਲਈ ਪ੍ਰਤਗਿਆ ਨਿਹਿਤ ਹੈ, ਉਹ ਹਨ : ਸ਼ੁਭ ਕਰਮ, ਨਿਡਰਤਾ, ਨਿਸਚਾ, ਸੁਤੰਤ੍ਰਤਾ, ਸਿਮਰਨ ਤੇ ਸ਼ਹੀਦੀ। ਇਹੀ ਖ਼ਾਲਸਾ ਜੀ ਦਾ ਕੌਲ ਅਥਵਾ ਬਿਰਦ ਹੈ। 'ਬਿਰਦ ਕੀ ਪੈਜ' ਇਸ ਪ੍ਰਤਗਿਆ ਦੀ ਪੂਰਨਤਾ ਲਈ ਅਰਦਾਸ ਹੈ।

ਬਿਰਦ ਦਾ ਇਕ ਤੀਜਾ ਅਰਥ ਹੈ 'ਧਰਮ ਦਾ ਚਿੰਨ੍ਹ'[1]। ਜੇਕਰ ਇਹ ਅਰਥ ਸ੍ਵੀਕਾਰ ਕਰੀਏ ਤਾਂ 'ਬਿਰਦ ਕੀ ਪੈਜ' ਦਾ ਅਰਥ ਹੋਵੇਗਾ, 'ਹੇ ਵਾਹਿਗੁਰੂ! ਸਾਡੇ ਧਾਰਮਕ ਚਿੰਨ੍ਹਾਂ ਦੀ ਲਾਜ ਰਖਣੀ।' ਇਸ ਪੱਖੋਂ ਇਹ 'ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇ' ਦੇ ਸਮਾਨਰਥੀ ਅਰਦਾਸ ਹੋ ਨਿਬੜਦੀ ਹੈ।

ਜੇਕਰ 'ਬਿਰਦ' ਪਦ ਨੂੰ ਫ਼ਾਰਸੀ ਦੇ ਵਿਰਦ (= ਨਿਤ ਦਾ ਭਜਨ, ਜਾਪ ਆਦਿ)[2] ਲਈਏ ਤਾਂ 'ਬਿਰਦ ਕੀ ਪੈਜ' ਦਾ ਅਰਥ ਹੋਵੇਗਾ, 'ਜਿਸ ਨਿਤਨੇਮ ਦਾ ਬਚਨ ਕੀਤਾ ਹੈ ਉਹ ਨਿਭੇ'।

ਉਪਰੋਕਤ ਅਰਥਾਂ ਵਿਚੋਂ ਹਰੇਕ ਗੁਰਮਤਿ ਦੇ ਆਸ਼ੇ ਅਨੁਸਾਰ ਹੈ, ਇਸ ਲਈ ਇਹ ਸਾਰੇ ਅਰਥ 'ਬਿਰਦ ਕੀ ਪੈਜ' ਦੀ ਅਰਦਾਸ ਵਿਚ ਨਿਹਿਤ ਹਨ। ਸੰਖੇਪ ਤੌਰ ਤੇ ਇਸ ਦਾ ਇਹ ਅਰਥ ਹੋਵੇਗਾ ਕਿ 'ਸਾਡੀ ਬਚਨ-ਬੱਧਤਾ ਦੀ ਲਾਜ ਰਹਿ ਜਾਵੇ।' ਇਹ ਤਦੇ ਹੀ ਸੰਭਵ ਹੈ ਜੇਕਰ ਅਸੀਂ ਵੱਡੇ ਬਿਰਦ-ਪਾਲਕ ਵਾਹਿਗੁਰੂ ਉਪਰ ਪੂਰਨ ਵਿਸ਼ਵਾਸ ਰਖੀਏ ਤੇ ਉਸ ਅੱਗੇ 'ਬਿਰਦ ਕੀ ਪੈਜ' ਦੀ ਅਰਦਾਸ ਕਰਦੇ ਰਹੀਏ।

---

1. ਯਥਾ : ਬਿਰਦ ਸੀਸ ਪਰ ਸੇ ਉਤਰਾਵਹੁ (***ਗੁਰ ਪ੍ਰਤਾਪ ਸੂਰਜ***)। ਇਥੇ ਇਸ਼ਾਰਾ ਕੇਸਾਂ ਵਲ ਹੈ।
2. ਯਥਾ : ....ਕਹਿਆ ਬਿਰਦੁ ਨ ਜਾਣਨੀ। *—ਸਲੋਕ ਮ: ੧ (1411/12)*

## ੩੮

# ਪੰਥ ਕੀ ਜੀਤ

ਐਮ. ਏ. ਮੈਕਾਲਿਫ਼ ਨੇ ਇਕ ਵੇਰਾਂ ਇਕ ਬਿਰਧ ਬਾਬੇ ਨੂੰ ਪੁਛਿਆ, "ਪੰਥ ਕਿਸ ਨੂੰ ਕਹਿੰਦੇ ਹਨ ?" ਬਜ਼ੁਰਗ ਨੇ ਉੱਤਰ ਦਿਤਾ, "ਪੰਥ ਦਾ ਸਹੀ ਮਤਲਬ ਸਮਝਾਇਆ ਨਹੀਂ ਜਾ ਸਕਦਾ। ਇਹ ਸਾਡਾ ਮਾਰਗ ਹੈ, ਸਾਡੀ ਕੌਮੀਅਤ ਹੈ, ਸਾਡਾ ਗੁਰੂ ਹੈ, ਸਾਡਾ ਇਸ਼ਟਦੇਵ ਹੈ, ਸਾਡੀ ਜਿੰਦ ਜਾਨ ਹੈ।" ਅੱਖਰੀ ਅਰਥ ਤਾਂ ਪੰਥ ਦਾ ਮਾਰਗ ਅਥਵਾ ਰਸਤਾ ਹੀ ਹੈ।[1] ਸੰਕੇਤਕ ਅਰਥ ਹੈ 'ਪਰਮਾਤਮਾ ਦੀ ਪ੍ਰਾਪਤੀ ਦਾ ਰਾਹ'।[2] ਸਿਖ ਇਸਤਲਾਹ ਵਿਚ ਜਥੇਬੰਦ ਹੋਏ ਅਕਾਲੀ ਧਰਮ ਨੂੰ ਵੀ ਪੰਥ ਕਿਹਾ ਜਾਂਦਾ ਹੈ।[3] ਇਸ ਨਾਤੇ ਅਰਦਾਸ ਵਿਚਲਾ ਵਾਕੰਸ਼ 'ਪੰਥ ਕੀ ਜੀਤ' ਧਰਮ ਦੀ ਜਿੱਤ ਦਾ ਲਖਾਇਕ ਵੀ ਹੈ ਤੇ ਖ਼ਾਲਸਾ ਜੱਥੇਬੰਦੀ ਦੀ ਜਿੱਤ ਦਾ ਵੀ। ਇਸ ਵਾਕੰਸ਼ ਵਿਚ ਜਿੱਤ ਦੀ ਯਾਚਨਾ ਵੀ ਹੈ, ਵਿਸ਼ਵਾਸ ਵੀ।

"ਫ਼ਤਹ ਦਾ ਵਿਸ਼ਵਾਸ ਫ਼ਤਹ ਲਈ ਲਾਜ਼ਮੀ ਸ਼ਰਤ ਹੈ"।[4] ਇਸੇ ਲਈ ਪੰਥ ਦੀ ਜਿੱਤ ਦਾ ਵਿਸ਼ਵਾਸ ਅਰਦਾਸ ਦੇ ਰਚੈਤਿਆਂ ਨੇ ਇਸ ਪੰਕਤੀ ਵਿਚ ਬੰਨ੍ਹ ਦਿੱਤਾ ਹੈ। ਹਰ ਸਿਖ ਆਪਣੇ ਅੰਦਰ ਇਹ ਵਿਸ਼ਵਾਸ ਲਈ ਫਿਰਦਾ ਹੈ ਕਿ ਜਦ ਖ਼ਾਲਸਾ ਅਕਾਲ ਪੁਰਖ ਦੀ ਆਪਣੀ ਫ਼ੌਜ ਹੈ[5] ਤਾਂ ਇਸ ਦੀ ਫ਼ਤਹ ਯਕੀਨੀ ਹੈ, ਕਿਉਂਕਿ ਉਹ ਦਰ-ਅਸਲ ਵਾਹਿਗੁਰੂ ਜੀ ਕੀ ਫ਼ਤਹ ਹੈ। ਇਸ ਨਾਤੇ ਪੰਥ ਕੀ ਜੀਤ ਵਿਚ, ਇੱਕੋ ਵੇਲੇ, ਆਤਮ-ਵਿਸ਼ਵਾਸ ਵੀ ਝਲਕਦਾ ਹੈ, ਪਰਮਾਤਮ-ਵਿਸ਼ਵਾਸ ਵੀ। ਇਉਂ ਆਪਣੀ ਜਿੱਤ, ਪੰਥ ਦੀ

---

1. ਯਥਾ : ਪੰਥਿ ਸੁਹੇਲੈ ਜਾਵਹੁ....। —*ਵਡਹੰਸੁ ਮ: ੧ (579/17)*
2. ਯਥਾ : ਗੁਰਮੁਖ ਪੰਥ ਨਿਰੋਲ ਨ ਰਲੈ ਰਲਾਈਐ। —*ਭਾ: ਗੁਰਦਾਸ, ਵਾਰ ੫.੩*
   ਅਤੇ : ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ।
   —*ਭਾ: ਗੁਰਦਾਸ, ਵਾਰ ੧.੪੫*
3. ਯਥਾ : ਕਹਿਤ ਮਟਕ ਅਬ ਪੰਥ ਕੇ ਊਪਰ ਝੁਕ ਪਈ ਨੰਦਣ ਸਾਰੀ।
   —*ਜੰਗਨਾਮਾ ਸਿੰਘਾਂ, ਮਟਕ ਕਵੀ ਦਾ 1852*
4. ਨਿਸਚੈ ਕਰ ਅਪਨੀ ਜੀਤ ਕਰੋਂ। —*ਉਕਤਿ ਬਿਲਾਸ, ੨੩੧*
5. ਖ਼ਾਲਸਾ ਅਕਾਲ ਪੁਰਖ ਕੀ ਫ਼ੌਜ। ਪ੍ਰਗਟਯੋ ਖ਼ਾਲਸਾ ਪ੍ਰਮਾਤਮ ਕੀ ਮੌਜ। —***ਸਰਬ ਲੋਹ ਗ੍ਰੰਥ, ੫੨੭***
   ਪੁਨਾ : ਖ਼ਾਲਸਾ ਹਮਾਰੀ ਸੈਂਜ, ਖ਼ਾਲਸਾ ਹਮਾਰੀ ਮੌਜ,
   ਖ਼ਾਲਸਾ ਹਮਾਰੀ ਫੌਜ, ਜੀਤ ਕੀ ਨਿਸ਼ਾਨੀ ਹੈ।
   ਖ਼ਾਲਸਾ ਹਮਾਰੀ ਜਾਤਿ, ਖ਼ਾਲਸਾ ਹਮਾਰੀ ਪਾਤਿ,
   ਸ੍ਰੀ ਗੁਰੂ ਗੋਬਿੰਦ ਸਿੰਘ ਥਾਨ ਯੌ ਬਖਾਨੀ ਹੈ। —*ਸੰਤ ਨਿਹਾਲ ਸਿੰਘ*

ਜਿੱਤ ਤੇ ਵਾਹਿਗੁਰੂ ਜੀ ਕੀ ਫ਼ਤਹ ਇਕੋ ਵਿਸ਼ਵਾਸ ਦੇ ਤਿੰਨ ਰੂਪ ਹਨ।

"ਮਨੁੱਖ ਤਾਂ ਜੂਝ ਹੀ ਸਕਦਾ ਹੈ, ਫ਼ਤਹ ਤਾਂ ਰੱਬ ਦੇ ਹੱਥ ਹੈ।"[1] ਇਸ ਲਈ ਜਿੱਤ ਦੀ ਯਾਚਨਾ ਵਾਹਿਗੁਰੂ ਜੀ ਪਾਸੋਂ ਹੀ ਹੋ ਸਕਦੀ ਹੈ। ਤੇ ਵਾਹਿਗੁਰੂ ਜੀ ਪਾਸੋਂ ਨੈਤਿਕ ਜਿੱਤ ਹੀ ਮੰਗੀ ਜਾ ਸਕਦੀ ਹੈ, ਅਨੈਤਿਕ ਜਿੱਤ ਨਹੀਂ। 'ਜਿੱਤ ਵਿਚ ਸੂਰਮਾ ਸ਼ਿਕਾਰ ਨਹੀਂ ਭਾਲਦਾ, ਸ਼ਾਨ ਭਾਲਦਾ ਹੈ'।[2] ਸ਼ਾਨ ਤਦੇ ਪ੍ਰਾਪਤ ਹੁੰਦੀ ਹੈ ਜੇਕਰ ਜਿੱਤ ਨੈਤਿਕ ਹੋਵੇ, ਜੇ ਸੰਗ੍ਰਾਮ ਪਰੋਪਕਾਰ ਲਈ ਕੀਤਾ ਗਿਆ ਹੋਵੇ, ਪੂਰੀ ਨਿਰਭੈਤਾ ਨਾਲ ਰਚਿਆ ਗਿਆ ਹੋਵੇ, ਉਸ ਵਿਚ ਸੁਤੰਤਰ ਇਰਾਦੇ ਨਾਲ ਜੂਝਿਆ ਗਿਆ ਹੋਵੇ (ਕਿਸੇ ਦਬਾਉ ਜਾਂ ਲਾਲਚ ਹੇਠ ਨਹੀਂ), ਵਾਹਿਗੁਰੂ ਜੀ ਨੂੰ ਨਾਲ ਲਿਆ ਗਿਆ ਹੋਵੇ[3], ਤੇ ਸ਼ਹਾਦਤ ਪ੍ਰਾਪਤ ਕਰਨ ਦੇ ਚਾਉ ਨਾਲ ਜੂਝਿਆ ਗਿਆ ਹੋਵੇ।

ਸ਼ਹਾਦਤ ਕਦੇ ਸ਼ਿਕੱਸਤ ਨਹੀਂ ਹੋਂਦੀ। ਉਹ ਤਾਂ ਉੱਚਤਮ ਫ਼ਤਹ ਹੋਂਦੀ ਹੈ, ਆਦਰਸ਼ਾਂ ਦੀ। ਜੋ ਆਦਰਸ਼ਾਂ ਨਾਲ ਜੁੜੇ ਹੋਂਦੇ ਹਨ, ਉਹਨਾਂ ਲਈ ਆਦਰਸ਼ਾਂ ਖ਼ਾਤਰ ਸਰੀਰ ਦਾ ਠੀਕਰਾ ਫੋੜ ਦੇਣਾ ਔਖਾ ਨਹੀਂ ਹੁੰਦਾ। ਉਹ ਤਾਂ ਸ਼ਹੀਦ ਹੋਣ ਵਿਚ ਸਰੀਰ ਦਾ ਲੇਖੇ ਲਗ ਜਾਣਾ ਪਰਵਾਨ ਕਰਦੇ ਹਨ। ਸ਼ਹੀਦੀ ਇਸ ਲਈ ਵੀ ਵਿਜਈ ਹੁੰਦੀ ਹੈ ਕਿਉਂਕਿ ਇਹ ਜ਼ੁਲਮ ਦੀਆਂ ਜੜ੍ਹਾਂ ਖੋਖਲੀਆਂ ਕਰਦੀ ਹੈ। ਪੰਥਕ ਚੇਤਨਾ ਵੀ ਸ਼ਹਾਦਤ ਦੇ ਅਮਲ ਦੇ ਦੌਰਾਨ ਹੀ ਸਭ ਤੋਂ ਵੱਧ ਰੌਸ਼ਨ ਹੁੰਦੀ ਹੈ। ਇਹ ਜਿਤਨੀ ਤੇਗ਼ਾਂ ਦੀ ਛਾਂ ਵਿਚ ਪਨਪਦੀ ਹੈ, ਉਤਨੀ ਹੀ ਅਹਿੰਸਾ ਦੀ ਸਹਿਨ-ਸ਼ੀਲਤਾ ਵਿਚ ਵੀ।[4] ਇਸ ਦੀ ਪ੍ਰੇਰਨਾ ਸਦਾ ਗੁਰਬਾਣੀ ਦੇ ਸਾਹਸ ਜਗਾਉਂਦੇ ਬੋਲ ਹੀ ਰਹੇ ਹਨ, ਜਿਵੇਂ:

> **ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।**
> **ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ।** *—ਮਾਰੂ ਕਬੀਰ (1105/5)*

ਇਸ ਦਾ ਜਲਾਲ ਸਦਾ ਗੁਰੂ-ਲਿਵ ਤੋਂ ਮੌਲਿਆ ਹੈ। ਇਸ ਦਾ ਸਾਹਸ ਸਦਾ ਆਤਮ-ਇਕਾਗਰਤਾ 'ਚੋਂ ਜਨਮਿਆ ਹੈ। ਜਿੱਤ ਉਸੇ ਦੀ ਹੁੰਦੀ ਹੈ ਜੋ ਸ਼ਹਾਦਤ ਕਬੂਲ ਕਰ ਲਵੇ, ਪਰ ਧਰਮ ਨ ਹਾਰੇ; ਨੈਤਿਕ ਕੀਮਤਾਂ ਨੂੰ ਗਿਰਨ ਨ ਦੇਵੇ ਤੇ ਧਰਮ-ਸੰਗ੍ਰਾਮ ਤੋਂ ਮੂੰਹ ਨ ਮੋੜੇ।

'ਪੰਥ ਕੀ ਜੀਤ' ਉਸ ਮਾਰਗ ਦੀ ਜਿੱਤ ਹੈ ਜਿਸ ਨੂੰ ਖ਼ਾਲਸੇ ਨੇ ਧਾਰਨ ਕੀਤਾ। ਇਹ ਮਾਰਗ ਹੈ ੧ਓ ਵਾਲੇ ਇਕੀਸ਼ਰਵਾਦ ਦਾ। ਇਹ ਮਾਰਗ ਹੈ ਮਾਨਵਵਾਦ ਦਾ—ਜ਼ਾਤ ਪਾਤ, ਰੰਗ ਨਸਲ ਆਦਿ ਦੇ ਭਿੰਨ-ਭੇਦ ਦੀ ਨਿਖੇਧੀ ਦਾ। ਇਹ ਮਾਰਗ ਹੈ ਸਾਬਤ ਮਰਦਾਨਗੀ ਦਾ[5], ਤੇ ਜਿੱਤ ਮਰਦਾਨਗੀ ਦਾ ਹੱਕ ਹੁੰਦਾ ਹੈ, ਮੁਰਦਿਆਂ ਦਾ ਨਹੀਂ।[6]

ਜਿੱਤ ਤਾਂ ਇਕ ਮਾਨਸਿਕ ਦਸ਼ਾ ਹੈ। ਜਿਸ ਦਾ ਮਨ ਨਹੀਂ ਹਾਰਦਾ ਉਹ ਸਦਾ

1. 'Tis men's to fight but Heaven's to give success. —*Homer : Iliad.*
2. In victory the hero seeks the glory, not the prey. —*Sir P. Sidney.*
3. ਧੰਨ ਜੀਓ ਤਿਹ ਕੋ ਜਗ ਮੈਂ ਮੁਖ ਤੇ ਹਰਿ ਚਿਤ ਮੈਂ ਜੁਧ ਬੀਚਾਰੈ।
   *—ਕ੍ਰਿਸ਼ਨਾਵਤਾਰ : ੨੪੯੨.੧*
4. ਗੁਰਦੁਆਰਾ ਸੁਧਾਰ ਦੇ ਸ਼ਾਂਤਮਈ ਮੋਰਚਿਆਂ ਵਿਚ ਵੀ ਸਿੰਘਾਂ ਨੇ ਉਸੇ ਚਾਉ ਨਾਲ ਸ਼ਹੀਦੀਆਂ ਪ੍ਰਾਪਤ ਕੀਤੀਆਂ ਜਿਸ ਚਾਉ ਨਾਲ ਧਰਮ-ਜੁੱਧਾਂ ਵਿਚ।
5. ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ। *—ਭਾ: ਗੁਰਦਾਸ ਸਿੰਘ, ਵਾਰ ੪੧/੧੬*
6. Dead men have no victory. —*Euripides*

ਜੇਤੂ ਰਹਿੰਦਾ ਹੈ। ਮਨ-ਜੇਤੂ ਹੀ ਜਗ-ਜੇਤੂ ਹੈ। ਜੋ ਆਪਣੇ ਆਪ ਨੂੰ 'ਗੋਸਾਈ ਦਾ ਪਹਿਲਵਾਨ' ਜਾਣ ਲੈਂਦਾ ਹੈ ਉਸੇ ਦੀ ਪਿੱਠ ਉਪਰ 'ਗੁਰੂ ਦੀ ਥਾਪੀ' ਹੁੰਦੀ ਹੈ। ਉਹੀ ਤਾਂ ਦੂਤਾਂ ਨੂੰ ਪਛਾੜ, 'ਉੱਚ-ਦੁਮਾਲੇ' ਦਾ ਅਧਿਕਾਰੀ ਬਣਦਾ ਹੈ।[1] ਐਸੇ ਜੁਝਾਰ ਹੀ ਪੰਥ ਕੀ ਜੀਤ ਦਾ ਵਸੀਲਾ ਬਣਦੇ ਹਨ।

ਇਕ ਵੇਰਾਂ ਸਿਖਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛਿਆ, "ਪੰਥ ਦੀ ਜਿੱਤ, ਪੰਥ ਦਾ ਵਾਧਾ, ਪੰਥ ਦੀ ਚੜ੍ਹਦੀ ਕਲਾ ਕਿਵੇਂ ਹੋਵੇ?" ਗੁਰੂ ਜੀ ਨੇ ਉੱਤਰ ਦਿੱਤਾ, "ਪੰਥ ਹੈ ਗੁਰੂ ਕਾ। ਪੰਥ ਦਾ ਵਾਧਾ ਵੀ ਗੁਰੂ ਨੇ ਕਰਨਾ ਹੈ। ਪਰ, ਰੌਲੇ ਗੌਲੇ ਦੇ ਸਿੱਖਾਂ ਤੋਂ ਭੀ ਡਰਨਾ।" ਇਹ ਰੌਲੇ ਗੌਲੇ ਦੇ ਸਿਖ ਕੌਣ ਹਨ? ਇਹ ਉਹ ਨਾਮ-ਧਰੀਕ ਸਿਖ ਹਨ ਜੋ ਕੇਵਲ ਆਪਣਾ ਸੁਆਰਥ ਵੇਖਦੇ ਹਨ, ਸਿੱਖੀ ਦਾ ਭਲਾ ਨਹੀਂ ਚਿਤਾਰਦੇ। ਉਹ ਆਪਣੇ ਨਿਕੇ ਨਿਕੇ ਫ਼ਾਇਦਿਆਂ ਲਈ ਪੰਥਕ ਹਿਤਾਂ ਦੇ ਵਿਰੁੱਧ ਵਰਤੇ ਜਾਣ ਲਈ ਤਿਆਰ ਹੋ ਜਾਂਦੇ ਹਨ। ਉਪਰੋਂ ਉਹ ਸਿਖ ਦਿਸਦੇ ਹਨ, ਪਰ ਅੰਦਰੋਂ ਬੇਦਾਵਾ ਲਿਖੀ ਬੈਠੇ ਹੁੰਦੇ ਹਨ।

ਅਸਾਂ ਸਭਨਾਂ ਲਈ ਲਾਜ਼ਮ ਹੈ ਕਿ ਆਪਣੇ ਅੰਦਰ ਝਾਤ ਮਾਰੀਏ ਤੇ ਵੇਖੀਏ, ਕਿਧਰੇ ਅਸੀਂ ਆਪ ਵੀ ਤਾਂ 'ਰੌਲੇ ਗੌਲੇ ਦੇ ਸਿਖ' ਤਾਂ ਨਹੀਂ, ਜੋ ਪੰਥ ਕੀ ਜੀਤ ਵਿਚ ਬਾਧਾ ਬਣੀ ਬੈਠੇ ਹਾਂ? ਕਿਤੇ ਅਸੀਂ ਹੀ ਤਾਂ ਮਨੋਂ ਬੇਦਾਵੀਏ ਨਹੀਂ ਹੋਈ ਬੈਠੇ? ਜੇਕਰ ਹਾਂ, ਤਾਂ ਭਾਵੇਂ ਜਾਨ ਲਾ ਕੇ ਵੀ ਟੁੱਟੀ ਗੰਢਾਉਣੀ ਪਵੇ ਤਾਂ ਗੰਢਵਾ ਕੇ ਗੁਰੂ ਦੇ ਹੋ ਜਾਈਏ।

'ਪੰਥ ਕੀ ਜੀਤ' ਦੀ ਅਰਦਾਸ, ਇਕ ਤਰ੍ਹਾਂ ਨਾਲ ਪੰਥਕ ਏਕਤਾ ਲਈ ਅਰਦਾਸ ਹੈ। ਐਸੀ ਅਰਦਾਸ ਕਰਨ ਵਾਲਿਆਂ ਲਈ ਸੁਾਰਥੀ ਹਿੱਤਾਂ ਨੂੰ ਪੰਥਕ ਏਕਤਾ ਖ਼ਾਤਰ ਕੁਰਬਾਨ ਕਰ ਦੇਣਾ ਹੀ ਬਣਦਾ ਹੈ। ਪੰਥਕ ਏਕਤਾ ਦੀ ਪ੍ਰਤਗਿਆ ਵਿਚ ਹੀ ਪੰਥ ਕੀ ਜੀਤ ਹੈ।

---

1. ਹਉ ਗੋਸਾਈ ਦਾ ਪਹਿਲਵਾਨੜਾ। ਮੈ ਗੁਰ ਮਿਲਿ ਉਚ ਦੁਮਾਲੜਾ।
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ।
ਵਾਤ ਵਜਨਿ ਟੰਮਕ ਭੇਰੀਆ। ਮਲ ਲਥੇ ਲੈਦੇ ਫੇਰੀਆ।
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ। —*ਸਿਰੀਰਾਗੁ ਮ: ੫ (74/8)*

# ੩੯

# *ਸਿਰੀ ਸਾਹਿਬ ਜੀ ਸਹਾਇ*

'ਸਿਰੀ ਸਾਹਿਬ' ਸਿਖ ਇਸਤਲਾਹ ਦਾ ਖ਼ਾਸ ਸ਼ਬਦ ਹੈ। ਇਕ ਪਾਸੇ ਇਹ ਪਦ 'ਸ੍ਰੀ' (= ਲਛਮੀ) ਦੇ ਸਾਹਿਬ (= ਮਾਲਕ) ਅਥਵਾ ਵਾਹਿਗੁਰੂ ਦਾ ਲਖਾਇਕ ਹੈ, ਤਾਂ ਦੂਜੇ ਪਾਸੇ ਖੜਗ ਅਥਵਾ ਕਿਰਪਾਨ ਦਾ।[1] ਇਉਂ ਇਹ ਮੀਰੀ ਤੇ ਪੀਰੀ ਦੋਹਾਂ ਦਾ ਲਖਾਇਕ ਹੈ। ਇਸ ਦਾ ਭਾਵ ਇੱਕੋ ਵੇਲੇ 'ਸਰਬ ਲੋਹ ਦੀ ਖੜਗ' ਵੀ ਹੈ, ਤੇ 'ਗਿਆਨ-ਖੜਗ' ਵੀ। ਇਹ 'ਸਰਬ ਕਾਲ' ਜੀ ਦਾ 'ਸਰਬ ਲੋਹ' ਹੈ। ਇਸੇ ਲਈ ਦਸਮ ਪਾਤਸ਼ਾਹ ਨੇ ਸਦਾ ਇਸੇ ਦੀ ਸਹਾਇਤਾ ਯਾਚਣ ਤੇ ਇਸੇ ਦੀ ਰਛਿਆ ਵਿਚ ਰਹਿਣ ਦਾ ਆਦੇਸ਼ ਦਿੱਤਾ ਹੈ।[2]

ਖ਼ਾਲਸਾ ਧਰਮ ਸੂਰਮਗਤੀ ਦਾ ਧਰਮ ਹੈ। ਸਿਰੀ ਸਾਹਿਬ ਤੋਂ ਇਸ ਦਾ ਜਨਮ ਹੋਇਆ। ਇਸ ਲਈ ਇਸ ਧਰਮ ਦੇ ਹਰ ਸਦੱਸ ਨੂੰ ਸੀਸ ਤਲੀ ਤੇ ਧਰ ਕੇ ਤੁਰਨ ਦਾ ਗੌਰਵ ਹੈ; ਯੁੱਧ ਵਿਚ ਜੂਝ ਕੇ ਸ਼ਹੀਦ ਹੋਣਾ ਉਸ ਦੀ ਰੀਝ ਹੈ।[3] ਧਰਮ-ਸੰਘਰਸ਼ ਉਸ ਦੀ ਰਹੁ-ਰੀਤ ਹੈ, ਜੋ ਇਕੋ ਵੇਲੇ ਆਤਮ-ਸੰਘਰਸ਼ ਵੀ ਹੈ, ਸਮਾਜਕ ਆਦਰਸ਼ ਵੀ। ਆਤਮ-ਸੰਘਰਸ਼ ਇਹ ਧਰਮ-ਚਲਾਵਨ ਤੇ ਸੰਤ-ਉਬਾਰਨ ਦਾ ਹੈ; ਤੇ ਸਮਾਜਕ ਆਦਰਸ਼ ਦੁਸ਼ਟ-ਦਮਨ ਦਾ। ਇਸੇ ਲਈ ਸਿਖ ਦੇ ਬੁਲ੍ਹਾਂ ਉਪਰ ਤਾਂ ਵਾਹਿਗੁਰੂ ਦਾ ਨਾਮ ਹੁੰਦਾ ਹੈ ਪਰ ਚਿੱਤ ਅੰਦਰ (ਜ਼ੁਲਮ ਨਾਲ) ਜੁੱਧ ਅੰਦਰ ਜੂਝਣ ਦਾ ਚਾਅ ਮਚ ਰਿਹਾ ਹੁੰਦਾ ਹੈ।[4]

ਖ਼ਾਲਸੇ ਦਾ ਜਨਮ ਕਿਰਪਾਨ 'ਚੋਂ ਕੀ ਹੋਇਆ, ਕਿਰਪਾਨ ਉਸ ਦਾ ਇਸ਼ਟਦੇਵ ਬਣ ਗਈ। ਅਰਦਾਸ ਕਰਨ ਲਗਿਆਂ ਵੀ ਉਹ ਸਭ ਤੋਂ ਪਹਿਲਾਂ 'ਸ੍ਰੀ ਭਗਉਤੀ ਜੀ' ਨੂੰ ਧਿਆਉਂਦਾ ਤੇ ਉਸੇ ਦੀ ਸਹਾਇਤਾ ਦੀ ਯਾਚਨਾ ਕਰਦਾ ਹੈ।[5] ਸ੍ਰੀ ਅਸਪਾਨ

---

1. ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਕ੍ਰਿਪਾਣ ਦਾ ਇਹ ਨਾਉਂ ਦਸਮੇਸ਼ ਜੀ ਨੇ ਖੜਗ ਨੂੰ ਲਛਮੀ ਦਾ ਪਤੀ ਮੰਨ ਕੇ ਰਖਿਆ ਹੈ।' (*ਮਹਾਨ ਕੋਸ਼*)
2. ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਕੀ ਰਛਿਆ ਹਮਨੈ।
   ਸਰਬ ਕਾਲ ਜੀ ਦੀ ਰਛਿਆ ਹਮਨੈ। ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।
   —*ਅਕਾਲ ਉਸਤਤਿ : ਮੰਗਲਾਚਰਨ*
3. ਸ਼ਸਤ੍ਰਨ ਸਿਉ ਅਤਿ ਹੀ ਰਣ ਭੀਤਰਿ ਜੂਝ ਮਰੋਂ ਤਉ ਸਾਚ ਪਤੀਜੈ।
   —*ਕ੍ਰਿਸ਼ਨਾਵਤਾਰ ੧੯੦੦-੩*
4. ਧੰਨ ਜੀਓ ਤਿਹ ਕੋ ਜਗ ਮੈਂ, ਮੁਖ ਤੇ ਹਰਿ, ਚਿਤ ਮੈਂ ਜੁੱਧ ਬਿਚਾਰੈ। —*ਕ੍ਰਿਸ਼ਨਾਵਤਾਰ ੨੪੯੨-੧*
5. ਸ੍ਰੀ ਭਗਉਤੀ ਜੀ ਸਹਾਇ। —*ਅਰਦਾਸ*

(= ਕਿਰਪਾਨ ਬਹਾਦੁਰ) ਦੀ ਕਿਰਪਾ ਦਾ ਆਸਵੰਤ ਰਹਿੰਦਾ ਹੈ।[1] ਤਨੋਂ ਮਨੋਂ ਸ੍ਰੀ ਖੜਗ ਜੀ ਨੂੰ ਨਮਸਕਾਰ ਕਰਦਾ ਹੈ।[2] ਸ੍ਰੀ ਤੇਗ਼ ਦੀ ਜੈ ਜੈਕਾਰ ਆਖਦਾ ਹੈ।[3] ਖੜਗ ਕੇਤ (= ਕਿਰਪਾਨ ਜਿਸ ਦਾ ਝੰਡਾ ਹੈ) ਦੀ ਸ਼ਰਨ ਲੈਂਦਾ ਹੈ।[4] ਕਾਲ ਕ੍ਰਿਪਾਨ ਦੇ ਵੱਡੇ ਭਰੋਸੇ ਦੀ ਟੇਕ ਲੈਂਦਾ ਹੈ।[5] ਸ਼ਸਤ੍ਰਾਂ ਨੂੰ ਆਪਣਾ ਪੀਰ ਮੰਨਦਾ ਹੈ[6], ਤੇ ਉਹਨਾਂ ਤੋਂ ਰਛਿਆ ਦੀ ਆਸ ਰਖਦਾ ਹੈ:

**ਅਸਿ ਕ੍ਰਿਪਾਨ ਖੰਡੋ ਖੜਗ ਸੈਫ਼ ਤੇਗ਼ ਤਰਵਾਰ।**
**ਰੱਛ ਕਰੋ ਹਮਰੀ ਸਦਾ ਕਵਚਾਂਤਕ ਕਰਵਾਰ।** —*ਸ਼ਸਤ੍ਰਨਾਮਾ ੧੦-੧*

ਇਹੋ ਧਰਵਾਸ 'ਸ੍ਰੀ ਸਾਹਿਬ ਜੀ ਸਹਾਇ' ਦੇ ਭਾਵ-ਪੂਰਤ ਵਾਕੰਸ਼ ਵਿਚ ਸਿਮਟ ਕੇ ਸਿੱਖਾਂ ਦੀ ਅਰਦਾਸ ਵਿਚ ਸ਼ਾਮਿਲ ਹੋ ਗਿਆ ਹੈ।

'ਸ੍ਰੀ ਸਾਹਿਬ ਜੀ ਸਹਾਇ' ਦਾ ਸਿੱਧਾਂਤ ਬਲ ਯੁਕਤ ਹੋਣ ਦਾ ਸਿੱਧਾਂਤ ਹੈ। ਖ਼ਾਲਸੇ ਦੀ ਤਲਵਾਰ ਬੰਧਨ ਛੁੜਾਉਣ ਵਾਲੀ ਤਲਵਾਰ ਹੈ। ਇਹ ਇਸ ਲਈ ਮਿਆਨ ਵਿਚੋਂ ਨਿਕਲਦੀ ਹੈ ਕਿ ਉਹ ਜਰਵਾਨਿਆਂ ਦੀ ਤਲਵਾਰ ਨੂੰ ਵਾਪਸ ਮਿਆਨ ਵਿਚ ਪਰਤ ਜਾਣ ਲਈ ਮਜਬੂਰ ਕਰੇ। ਖ਼ਾਲਸੇ ਦੀ ਤਲਵਾਰ ਨਿਆਂ ਨੂੰ ਜ਼ਿੰਦਾ ਰਖਦੀ ਹੈ, ਅਨਿਆਂ ਨੂੰ ਦੂਰ ਕਰਦੀ ਹੈ।

ਅਸਲ ਸੂਰਮਗਤੀ ਉਹ ਹੈ ਜੋ ਜ਼ਿੰਦਗੀ ਵਿਚ ਵੀ ਮੌਤ ਲਈ ਤਿਆਰ ਰਹਿੰਦੀ ਹੈ। ਮੌਤ ਨੂੰ ਆਪਣਾ ਹੱਕ ਸਮਝਦੀ ਹੈ। ਪਰ, ਜੇਕਰ ਜ਼ਿੰਦਗੀ ਮੌਤ ਨਾਲੋਂ ਬਦਤਰ ਜਾਪਦੀ ਹੋਵੇ, ਤਾਂ ਭਾਣੇ ਅੰਦਰ ਜੀਊਂਦੇ ਰਹਿਣ ਦਾ ਸਾਹਸ ਵੀ ਰਖਦੀ ਹੈ।

ਸਿਰੀ ਸਾਹਿਬ ਦੀ ਸਹਾਇਤਾ 'ਪੰਥ ਕੀ ਜੀਤ' ਦੀ ਬੁਨਿਆਦ ਹੈ। ਏਹੋ ਪੰਥਕ ਆਕਾਂਖਿਆ, 'ਰਾਜ ਕਰੇਗਾ ਖ਼ਾਲਸਾ' ਦਾ ਆਧਾਰ ਹੈ। ਇਤਿਹਾਸ ਵਿਚ ਆਉਂਦਾ ਹੈ, ਅਦੀਨਾ ਬੇਗ ਨੇ ਇਕ ਵਾਰ ਜੱਸਾ ਸਿੰਘ ਜੀ ਨੂੰ ਪੱਤ੍ਰ ਲਿਖਿਆ, ਜਿਸ ਵਿਚ ਖ਼ਾਲਸੇ ਨਾਲ ਸੁਲਹ ਦੀ ਪੇਸ਼ਕਸ਼ ਕਰਦਿਆਂ ਕਿਹਾ, "ਸਿੱਖਾਂ ਨੂੰ ਲੜਾਈ ਦਾ ਰਾਹ ਤਿਆਗ ਦੇਣਾ ਚਾਹੀਦਾ ਹੈ, ਇਸ ਵਿਚ ਸਿੱਖਾਂ ਦਾ ਹੀ ਨੁਕਸਾਨ ਹੈ। ਤੁਹਾਨੂੰ ਸੁਲਹ ਸਫ਼ਾਈ ਦਾ ਰਾਹ ਅਖ਼ਤਿਆਰ ਕਰਨਾ ਚਾਹੀਦਾ ਹੈ।" ਜੱਸਾ ਸਿੰਘ ਨੇ ਉਸ ਦਾ ਉੱਤਰ ਇਸ ਪ੍ਰਕਾਰ ਦਿੱਤਾ: "ਦਿੱਲੀ ਦੀ ਅਧੀਨਗੀ ਖ਼ਾਲਸਾ ਕਿਸੇ ਤਰ੍ਹਾਂ ਵੀ ਮੰਨਣ ਨੂੰ ਤਿਆਰ ਨਹੀਂ। ਸਿਖ ਉਸੇ ਤਰ੍ਹਾਂ ਕਿਰਪਾਨ ਦੇ ਜ਼ੋਰ ਨਾਲ ਰਾਜ ਅਸਥਾਪਨ ਕਰਨਗੇ ਜਿਸ ਤਰ੍ਹਾਂ ਤਲਵਾਰ ਦੇ ਨਾਲ ਮੁਗ਼ਲਾਂ ਨੇ ਹਿੰਦੁਸਤਾਨ ਵਿਚ ਆਪਣਾ ਰਾਜ ਕਾਇਮ ਕੀਤਾ। ਯੋਧਿਆਂ ਦੀ

---

1. ਸ੍ਰੀ ਅਸਪਾਨ ਕ੍ਰਿਪਾ ਤੁਮਰੀ....। —*ਰਾਮਾਵਤਾਰ ੮੬੩-੪*
2. ਨਮਸਕਾਰ ਸ੍ਰੀ ਖੜਗ ਕੋ ਕਰੌਂ ਸੁ ਹਿਤੁ ਚਿਤੁ ਲਾਇ। —*ਬਚਿਤ੍ਰ ਨਾਟਕ ੧, ੧-੧*
3. ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ। —*ਬਚਿਤ੍ਰ ਨਾਟਕ ੧, ੨-੪*
4. ਖੜਗ ਕੇਤ ਮੈਂ ਸਰਣਿ ਤਿਹਾਰੀ। —*ਪਾ: ੧੦ ਕਬਿਯੋ ਬਾਚ ਬੇਨਤੀ, ਚੌਪਈ ੨੫*
5. ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ ਕੋ ਭਾਰੀ ਭਰੋਸੋ। —*ਬਚਿਤ੍ਰ ਨਾਟਕ ੧, ੯੨-੪*
6. ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ।
ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ। —*ਸ਼ਸਤ੍ਰਨਾਮਾ ੩, ੧-੨*

ਮੁਲਾਕਾਤ ਮੈਦਾਨੇ ਜੰਗ ਵਿਚ ਹੋਂਦੀ ਹੈ। ਜਦ ਤਕ ਸ਼ਹੀਦੀਆਂ ਦੇ ਜਾਮ ਨਹੀਂ ਪੀਤੇ ਜਾਂਦੇ ਤੇ ਖ਼ੂਨ ਦੀਆਂ ਨਦੀਆਂ ਨਹੀਂ ਵਹਿੰਦੀਆਂ, ਕੋਈ ਕਿਸੇ ਨੂੰ ਰਾਜ ਨਹੀਂ ਦੇਂਦਾ, ਕੋਈ ਆਜ਼ਾਦੀ ਨਹੀਂ ਦੇਂਦਾ। ਅੱਜ ਤੁਸਾਂ ਸਿਰਫ਼ ਸਾਡੀ ਸਿਰੀ ਸਾਹਿਬ ਦੀ ਚਮਕ ਨੂੰ ਹੀ ਵੇਖਿਆ ਹੈ। ਜਦੋਂ ਇਹ ਸਿਰੀ ਸਾਹਿਬ ਚਲੇਗੀ ਤਾਂ ਰਾਜ ਭਾਗ ਸਾਡੇ ਕਦਮਾਂ ਵਿਚ ਹੋਵੇਗਾ। ਖ਼ਾਲਸਾ ਕਿਸੇ ਦੀ ਮਿੰਨਤ ਜਾਂ ਤਰਲੇ ਨਾਲ ਰਾਜ ਨਹੀਂ ਕਰੇਗਾ। ਖ਼ਾਲਸਾ ਰਾਜ ਕਰੇਗਾ, ਸਿਰੀ ਸਾਹਿਬ ਦੀ ਸਹਾਇਤਾ ਨਾਲ, ਅਕਾਲ ਪੁਰਖ ਦੀ ਕਿਰਪਾ ਨਾਲ।"

*ਗੁਰਪ੍ਰਤਾਪ ਸੂਰਜ* ਅਨੁਸਾਰ ਕਲਗੀਧਰ ਜੀ ਦਾ ਫ਼ੁਰਮਾਨ ਹੈ:

**ਸ਼ਸਤ੍ਰਨ ਕੇ ਅਧੀਨ ਹੈ ਰਾਜ। ਜੋ ਨ ਧਰਹਿ ਤਿਸ ਬਿਗਰਹਿ ਕਾਜ।**
**ਯਾਂ ਤੇ ਸਰਬ ਖਾਲਸਾ ਸੁਨਿਅਹਿ। ਆ ਯੁੱਧ ਸਰਬੇ ਊਤਮ ਗੁਨੀਅਹਿ।**
**ਜਬ ਹਮਾਰੇ ਦਰਸ਼ਨ ਕੋ ਆਵਹੁ। ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ।**

*—ਰੁਤ ੩, ਅਧਿਆਇ ੨੪*

ਸਿਰੀ ਸਾਹਿਬ ਖ਼ਾਲਸਈ ਰਹਿਤ ਦਾ ਚਿੰਨ੍ਹ ਵੀ ਹੈ, ਤੇ ਸੁਰੱਖਿਆ ਦਾ ਹਥਿਆਰ ਵੀ। ਕੇਵਲ ਕਿਰਪਾਨ ਹੀ ਨਹੀਂ, ਹੋਰ ਵੀ ਹਰ ਪ੍ਰਕਾਰ ਦੇ ਉਪਯੋਗੀ ਸ਼ਸਤ੍ਰਾਂ ਨਾਲ ਲੈਸ ਰਹਿਣ ਦਾ ਖ਼ਾਲਸੇ ਨੂੰ ਆਦੇਸ਼ ਹੈ। ਭਾਵੇਂ ਸ਼ਸਤ੍ਰਾਂ ਦਾ ਉਪਯੋਗ ਪਰਗਟ ਰੂਪ ਵਿਚ ਛੇਵੇਂ ਪਾਤਸ਼ਾਹ ਵੇਲੇ ਤੋਂ ਹੀ ਹੋਇਆ, ਇਸ ਦੇ ਲਈ ਤਿਆਰੀ ਪਹਿਲਾਂ ਤੋਂ ਹੀ ਜਾਰੀ ਸੀ, ਤੇ ਪਹਿਲੇ ਗੁਰੂ ਸਾਹਿਬਾਂ ਨੂੰ ਇਸ ਪਰਿਣਾਮ ਦਾ ਪੂਰਬ ਗਿਆਨ ਵੀ ਸੀ।

ਸ਼ਸਤ੍ਰ ਗੀਦੀਆਂ ਨੂੰ ਨਹੀਂ, ਕੇਵਲ ਸੂਰਬੀਰਾਂ (ਸਿੰਘਾਂ) ਨੂੰ ਹੀ ਪਕੜਾਏ ਜਾ ਸਕਦੇ ਹਨ। ਇਸ ਲਈ ਸਤਿਗੁਰਾਂ ਪਹਿਲਾਂ ਆਤਮਕ ਬਲ ਤੇ ਸਦਾਚਾਰਕ ਬਲ ਦਾ ਵਿਕਾਸ ਕਰਵਾਇਆ ਤਾਂ ਜੁ ਸ਼ਸਤ੍ਰਾਂ ਦੀ ਕੁਵਰਤੋਂ ਨ ਹੋਵੇ। ਪਹਿਲਾਂ ਸਾਹਸ ਜਗਾਇਆ, ਫਿਰ ਅਨਿਆਂ ਨਾਲ ਲੜਨ ਲਈ ਤੇਗ਼ ਧਾਰਨ ਕਰਵਾਈ। ਸਿਖ ਬੁਨਿਆਦੀ ਤੌਰ ਤੇ ਅਹਿੰਸਕ ਹੈ, ਪਰ ਅਨਿਆਂ ਬਰਦਾਸ਼ਤ ਨਹੀਂ ਕਰਦਾ, ਕਿਉਂਕਿ ਅਨਿਆਂ ਜਰਨਾ ਬੁਜ਼ਦਿਲੀ ਹੈ; ਤੇ ਬੁਜ਼ਦਿਲੀ ਸਿੱਖੀ ਵਿਚ ਉੱਕੀ ਅਪਰਵਾਨ ਹੈ।[1] ਜਦ ਸਾਰੇ ਹੀਲੇ ਉਪਾਅ ਨਾਕਾਮ ਹੋ ਜਾਣ ਤਾਂ ਤਲਵਾਰ ਸੂਤਣ ਦਾ ਹੱਕ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ:

**ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ।**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।** *—ਜ਼ਫ਼ਰਨਾਮਾ : ੨੨*

ਇਹੋ ਕਾਰਨ ਸੀ ਕਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਤੋਂ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਕਿਰਪਾਨ ਸਦਾ ਅੰਗ ਸੰਗ ਰਖਣ ਦਾ ਆਦੇਸ਼ ਦਿੱਤਾ।[2]

---

1. ਮਹਾਤਮਾ ਗਾਂਧੀ ਨੇ ਵੀ, ਜੋ ਅਜੋਕੇ ਜੁਗ ਵਿਚ ਅਹਿੰਸਾ ਦੇ ਅਲਮਬਰਦਾਰ ਮੰਨੇ ਜਾਂਦੇ ਹਨ, ਇਹ ਕਬੂਲ ਕੀਤਾ ਕਿ, "ਜਿਥੇ ਕਾਇਰਤਾ ਤੇ ਹਿੰਸਾ ਵਿਚੋਂ ਇਕ ਨੂੰ ਚੁਣਨਾ ਪਵੇ, ਉਥੇ ਮੈਂ ਹਿੰਸਾ ਨੂੰ ਚੁਣਨ ਦੀ ਸਲਾਹ ਦੇਵਾਂਗਾ। ਬਿਨਾਂ ਮਾਰਨ ਦੇ ਮੈਂ ਮਰਨ ਦਾ ਸ਼ਾਂਤੀ ਭਰਪੂਰ ਹੌਸਲਾ ਪੈਦਾ ਕਰਨਾ ਚਾਹੁੰਦਾ ਹਾਂ। ਜਿਸ ਵਿਚ ਇਹ ਹੌਸਲਾ ਨਹੀਂ, ਉਸ ਨੂੰ ਮੈਂ ਮਰਨ ਮਾਰਨ ਦੀ ਸਲਾਹ ਦੇਣ ਤੋਂ ਸੰਕੋਚ ਨਹੀਂ ਕਰਾਂਗਾ ਤਾਂ ਜੁ ਉਹ ਨਿਪੁੰਸਕ ਨ ਹੋ ਜਾਵੇ। ਬੁਜ਼ਦਿਲੀ ਤੇ ਬੇਵਸੀ ਦਾ ਸ਼ਿਕਾਰ ਬਣੇ ਰਹਿਣ ਨਾਲੋਂ ਹਿੰਦੁਸਤਾਨ ਨੂੰ ਮੈਂ ਆਪਣੀ ਅਣਖ ਦੀ ਰਾਖੀ ਲਈ ਹਥਿਆਰ ਚੁਕਣ ਦੀ ਸਲਾਹ ਹੀ ਦਿਆਂਗਾ।"
—Quoted by Dr. S. Radhakrishnan : *Religion and Society.* (p. 236)
2. ਅਰ ਸਿੰਘ ਹੋਇ ਕਰਿ ਹਥਿਆਰ ਆਪਸ ਤੇ ਜੁਦਾ ਨਾ ਕਰੇ। *—ਪ੍ਰੇਮ ਸੁਮਾਰਗ, ਪੰਨਾ 11*

ਇਉਂ ਸਿਰੀ ਸਾਹਿਬ ਜੀ ਦੀ ਸਹਾਇਤਾ ਖ਼ਾਲਸੇ ਦੇ ਅੰਗ ਸੰਗ ਰਹਿਣ ਲਗੀ।

ਪਾਸਕਲ ਦਾ ਕਥਨ ਹੈ, "ਬਲ ਤੋਂ ਬਿਨਾਂ ਇਨਸਾਫ਼ ਨਿਰਸ਼ਕਤ ਹੈ; ਇਨਸਾਫ਼ ਤੋਂ ਵਿਹੀਣਾ ਬਲ ਅਤਿਆਚਾਰ ਹੈ। ਬਲਹੀਣ ਇਨਸਾਫ਼ ਬੇਅਰਥ ਹੈ, ਕਿਉਂਕਿ ਉਹ ਜ਼ੁਲਮ ਨੂੰ ਰੋਕ ਨਹੀਂ ਸਕਦਾ। ਇਨਸਾਫ਼ਹੀਣ ਬਲ ਨਿੰਦਣਜੋਗ ਹੈ। ਇਨਸਾਫ਼ ਤੇ ਬਲ ਨਾਲ ਨਾਲ ਚਲਣੇ ਚਾਹੀਦੇ ਹਨ, ਕਿਉਂਕਿ ਨਿਆਂ ਦਾ ਬਲਵਾਨ ਤੇ ਬਲ ਦਾ ਨਿਆਂਵਾਨ ਹੋਣਾ ਬੜਾ ਜ਼ਰੂਰੀ ਹੈ।"[1]

ਨਿਆਂ ਤੇ ਬਲ ਦਾ ਐਸਾ ਸੁਮੇਲ ਖ਼ਾਲਸਾ ਜੀ ਦੀ ਸਿਰੀ ਸਾਹਿਬ ਦੀ ਵਰਤੋਂ ਰਾਹੀਂ ਅਮਲ ਵਿਚ ਆਇਆ। ਇਹੋ ਕਾਰਨ ਹੈ ਕਿ ਜਦ ਜਦ ਵੀ ਖ਼ਾਲਸੇ ਦੀ ਸਿਰੀ ਸਾਹਿਬ ਦੀਨਾਂ-ਦਰਦਵੰਦਾਂ ਦੀ ਰਖਿਆ ਲਈ, ਦੁਸ਼ਟਾਂ ਦੇ ਵਿਨਾਸ਼ ਲਈ, ਨਿਆਂ ਦੀ ਥਾਪਨਾ ਲਈ, ਜਾਂ ਧਰਮ ਦੀ ਪ੍ਰਫੁਲਤਾ ਹਿੱਤ ਉਠੀ, ਅਕਾਲ ਪੁਰਖ ਆਪ ਅੰਗ ਸੰਗ ਹੋਇਆ।

ਖ਼ਾਲਸਾ ਜੀ ਨੇ ਵੀ ਕਿਰਪਾਨ ਸਦਾ ਗਾਤਰੇ ਰਖੀ ਤੇ ਇਸ ਨੂੰ ਧਾਰਨ ਕਰਨ ਦੇ ਹੱਕ ਦੀ ਪ੍ਰਮੁਖ ਧਾਰਮਕ ਹੱਕ ਵਾਂਗ ਰਾਖੀ ਕੀਤੀ। ਜਿਹੜੀ ਸਿਰੀ ਸਾਹਿਬ ਦੀ ਸਿਖ ਇਸ਼ਟ ਵਾਂਗ ਉਪਾਸ਼ਨਾ ਕਰਦੇ ਸਨ, ਉਸ ਉਪਰ ਉਹਨਾਂ ਕਦੇ ਪਾਬੰਦੀ ਬਰਦਾਸ਼ਤ ਨ ਕੀਤੀ।[2]

ਸਿਰੀ ਸਾਹਿਬ ਦੀ ਦਾਤ ਸੂਰਬੀਰਤਾ ਦੀ ਦਾਤ ਹੈ, ਅਣਖ ਦੀ ਦਾਤ ਹੈ, ਸੁਤੰਤ੍ਰਤਾ ਦੀ ਦਾਤ ਹੈ। ਇਸ ਨਾਲ ਸਾਡਾ ਜਨਮ ਹੋਇਆ, ਇਸੇ ਦੀ ਸਾਨੂੰ ਰਹਿਤ ਮਿਲੀ, ਇਸੇ ਦੀ ਉਪਾਸ਼ਨਾ ਪ੍ਰਾਪਤ ਹੋਈ, ਤੇ ਇਸੇ ਦੀ ਸਹਾਇਤਾ ਲਈ ਅਸੀਂ ਨਿੱਤ ਅਰਦਾਸ ਵਿਚ ਜੋਦੜੀ ਕਰਦੇ ਹਾਂ।

---

1. Quoted by S. Radhakrishnan :- *Religion and Society*, p. 224.
2. ਸਰਕਾਰਾਂ, ਖ਼ਾਲਸਾ ਜੀ ਦੇ ਇਸ ਹੱਕ ਨੂੰ ਹਥਿਆਰਬੰਦੀ ਗਰਦਾਨ ਕੇ ਇਸ ਉਪਰ ਬਾਰ ਬਾਰ ਪਾਬੰਦੀ ਲਾਉਣ ਦਾ ਜਤਨ ਕਰਦੀਆਂ ਆਈਆਂ ਹਨ, ਕਿਉਂਕਿ ਜਨਤਾ ਦੀ ਹਥਿਆਰਬੰਦੀ ਉਹਨਾਂ ਦੇ ਆਪਣੇ ਅਧਿਕਾਰ ਨੂੰ ਚੁਨੌਤੀ ਜਾਪਦੀ ਸੀ। ਪਹਿਲਾਂ ਮੁਗ਼ਲਾਂ ਵੇਲੇ ਇਹ ਪਾਬੰਦੀ ਆਇਦ ਹੋਈ। ਓਦੋਂ ਕੇਵਲ ਸਿੱਖਾਂ ਤੇ ਹੀ ਨਹੀਂ, ਹਰ ਗ਼ੈਰ ਮੁਸਲਿਮ ਉਤੇ ਇਹੋ ਪਾਬੰਦੀ ਲਾਗੂ ਸੀ। ਕੇਵਲ ਸਿੱਖਾਂ ਨੇ ਕਿਰਪਾਨ ਪਹਿਨ ਕੇ ਆਪਣੀ ਆਜ਼ਾਦੀ ਦਾ ਐਲਾਨ ਕੀਤਾ ਤੇ ਇਸ ਸ਼ਾਹੀ ਪਾਬੰਦੀ ਦੀਆਂ ਧੱਜੀਆਂ ਉਡਾਈਆਂ। ਬਰਤਾਨਵੀ ਹਕੂਮਤ ਨੇ ਵੀ ਸਿੱਖਾਂ ਦੀ ਕਿਰਪਾਨ ਦੇ ਆਕਾਰ ਤੇ ਪਾਬੰਦੀ ਲਾਈ। ਚਾਲੀ ਸਾਲ ਸਿਖ ਕੌਮ ਨੇ ਇਸ ਪਾਬੰਦੀ ਵਿਰੁੱਧ ਮੋਰਚਾ ਲਾ ਕੇ ਇਸ ਦਾ ਵਿਰੋਧ ਕੀਤਾ। ਮਗਰੋਂ ਅੰਗਰੇਜ਼ਾਂ ਇਹ ਪਾਬੰਦੀ ਹਟਾ ਲਈ। 'ਆਜ਼ਾਦ ਭਾਰਤ' ਵਿਚ ਵੀ ਕਾਂਗਰਸ ਸਰਕਾਰ ਨੇ ਯੂ.ਪੀ. ਵਿਚ ਕਿਰਪਾਨ ਤੇ ਪਾਬੰਦੀ ਲਾਈ, ਪਰ ਮਗਰੋਂ ਵਾਪਸ ਲੈ ਲਈ।

੪੦

# ਖ਼ਾਲਸਾ ਜੀ ਦੇ ਬੋਲ ਬਾਲੇ

'ਬੋਲ' ਦਾ ਅਰਥ ਹੈ ਬਚਨ, ਆਵਾਜ਼। ਬਾਲਾ (ਫ਼ਾਰਸੀ) ਦਾ ਅਰਥ ਹੈ ਉੱਚਾ, ਉੱਤਮ, ਸ਼੍ਰੋਮਣੀ। ਇਉਂ 'ਬੋਲ ਬਾਲੇ' ਦਾ ਇਕ ਅਰਥ ਹੈ 'ਉੱਚੀ ਆਵਾਜ਼' ਤੇ ਦੂਜਾ ਅਰਥ ਹੈ, ਉਹ ਬਚਨ ਜੋ ਸ਼੍ਰੋਮਣੀ ਹੋਣ, ਹਰ ਬੋਲ ਜਿਸ ਤੋਂ ਨੀਵੇਂ ਹੋਣ।

ਖ਼ਾਲਸਾ ਉੱਚੀ ਆਵਾਜ਼ ਵਾਲਾ ਹੋਵੇ, ਖ਼ਾਲਸੇ ਦੀ ਗਰਜ ਸਿੰਘਾਂ ਵਾਲੀ ਹੋਵੇ—ਇਹ ਖ਼ਾਲਸਾ ਜੀ ਦੇ ਜੈਕਾਰੇ ਤੋਂ ਸਪਸ਼ਟ ਹੈ। ਗਰਜ ਵਰਗੇ ਉੱਚੇ ਬੋਲ ਉਸ ਆਤਮ ਵਿਸ਼ਵਾਸ ਦੇ ਸਾਖੀ ਹਨ, ਜਿਸ ਨਾਲ ਜੈਕਾਰਾ ਗਜਾਇਆ ਜਾਂਦਾ ਹੈ।[1]

ਪਰ 'ਬੋਲ ਬਾਲੇ' ਦਾ ਅਰਥ, ਜਿਵੇਂ ਉਪਰ ਕਿਹਾ ਹੈ, ਕੇਵਲ ਉੱਚੀ ਆਵਾਜ਼ ਹੀ ਨਹੀਂ, ਹੁਕਮ ਹਾਸਲ ਵਾਲੇ ਬੋਲ ਵੀ ਹਨ। ਉਹ ਬੋਲ ਵੀ ਹਨ, ਜਿਨ੍ਹਾਂ ਦੀ ਸਾਖ ਕਾਇਮ ਰਹਿੰਦੀ ਹੈ। ਪਰ ਬਚਨਾਂ ਕਿਹੜਿਆਂ ਦੀ ਸਾਖ ਕਾਇਮ ਰਹਿੰਦੀ ਹੈ ? ਉਨ੍ਹਾਂ ਦੀ, ਜੋ ਸੱਚ ਉਪਰ ਆਧਾਰਿਤ ਹੋਣ। ਨਾ ਕਦੇ ਸੱਚ ਪੁਰਾਣਾ ਹੋਂਦਾ ਹੈ,[2] ਨ ਇਹਨਾਂ ਬੋਲਾਂ ਦੀ ਆਭਾ ਘਟਦੀ ਹੈ। ਨ ਸੱਚ ਬਦਲਦਾ ਹੈ ਨ ਇਹਨਾਂ ਬੋਲਾਂ ਦੀ ਸਚਾਈ ਵਿਚ ਫ਼ਰਕ ਆਉਂਦਾ ਹੈ। ਸਚਿਆਰੇ ਬੋਲ ਧਰਮ-ਨਿਆਂ ਦੇ ਬੋਲ ਹੁੰਦੇ ਹਨ—ਐਸੇ ਬੋਲ ਜੋ ਅਕਾਲ ਉਪਰ ਆਸ਼੍ਰਿਤ ਹੋਣ।

ਸਰੀਰ ਨਿਥੜ ਜਾਂਦਾ ਹੈ, ਬੋਲ ਬਣੇ ਰਹਿੰਦੇ ਹਨ। ਬੋਲ ਬਾਲਾ ਉਹਨਾਂ ਦਾ ਹੁੰਦਾ ਹੈ ਜਿਨ੍ਹਾਂ ਦੇ ਪ੍ਰਾਣ ਭਾਵੇਂ ਚਲੇ ਜਾਣ, ਗੱਲ ਨਹੀਂ ਮੁੜਦੀ; ਸਿਰ ਭਾਵੇਂ ਚਲਾ ਜਾਵੇ, ਬਚਨ ਨਹੀਂ ਖਿੜਕਦਾ।

ਜਿਸ ਦਾ ਇਕ ਅਕਾਲ ਉਪਰ ਭਰੋਸਾ ਹੈ, ਉਹ ਕਿਸੇ ਸੰਸਾਰਕ ਸ਼ਕਤੀ ਦੀ ਈਨ ਨਹੀਂ ਮੰਨਦਾ; ਕਿਸੇ ਦੁਨੀਆਵੀ ਤਾਕਤ ਦਾ ਗ਼ੁਲਾਮ ਨਹੀਂ ਹੋਂਦਾ। ਸੁਤੰਤ੍ਰਤਾ ਉਸ ਦੇ ਬੋਲਾਂ ਦੀ ਸਾਖ ਹੁੰਦੀ ਹੈ। ਉਸ ਦਾ ਹਰ ਵਾਕ ਭਉ ਤੋਂ ਸੁਤੰਤ੍ਰ ਹੁੰਦਾ ਹੈ। ਉਸ ਦੇ ਹਰ ਇਰਾਦੇ ਵਿਚ ਜੁਰਅਤ ਦਮਕਦੀ ਹੈ। ਸੱਚ ਵੇਲੇ ਸੱਚ ਸੁਣਾ ਦੇਣ ਦੀ ਉਸ ਅੰਦਰ ਜੁਰਅਤ

---

1. ਇਤਿਹਾਸ ਗਵਾਹ ਹੈ ਕਿ ਬੜੀ ਵੇਰ ਖ਼ਾਲਸਾ ਜੀ ਦੇ ਜੈਕਾਰੇ ਦੇ ਉੱਚੇ ਬੋਲ ਸੁਣ ਕੇ ਵੈਰੀ ਦਹਿਸ਼ਤ ਵਿਚ ਆ ਗਏ, ਤੇ ਭੱਜ ਨਿਕਲੇ।
2. ਸਚੁ ਪੁਰਾਣਾ ਹੋਵੈ ਨਾਹੀ....। —*ਰਾਮਕਲੀ ਵਾਰ ੩, ਸਲੋਕ ਮ: ੧ (956/1)*
ਪੁਨਾ : ਸਚੁ ਪੁਰਾਣਾ ਨਾ ਥੀਐ....। —*ਸਾਰਗ ਵਾਰ ੪, ਮ: ੩ (1248/10)*

ਹੁੰਦੀ ਹੈ।[1] ਉਹ ਬੋਲਦਾ ਹੈ ਕਿ ਉਸ ਦੇ ਲਬ ਆਜ਼ਾਦ ਹੁੰਦੇ ਹਨ, ਜ਼ੁਬਾਨ ਉਸ ਦੀ ਉਤੇ ਕਿਸੇ ਦਾ ਨਿਯੰਤ੍ਰਣ ਨਹੀਂ ਹੁੰਦਾ।[2] ਉਸ ਦੀ ਰਸਨਾ ਤੇ ਸੱਚ ਵਰਤਦਾ ਹੈ—ਦਲੇਰ ਸੱਚ! ਉਹ ਹਰ ਵੇਲੇ ਸੱਚ ਦੀ ਵੰਗਾਰ ਪਾਉਂਦਾ ਹੈ। ਵਖਤ ਸੰਭਾਲਣ ਵਾਲੇ ਬੋਲ ਬੋਲਦਾ ਹੈ।

ਉਹ ਝੁਕਦਾ ਨਹੀਂ, ਸਗੋਂ ਸ਼ਹੀਦੀ ਪ੍ਰਾਪਤ ਕਰ ਕੇ ਆਪਣੇ ਸਤ-ਬੋਲਾਂ ਦੀ ਸ਼ਾਹਦੀ ਭਰਦਾ ਹੈ। ਖ਼ਾਲਸਈ ਬੋਲ ਨੂੰ ਬਾਲਾ ਰੱਖਣ ਲਈ ਖ਼ਾਲਸੇ ਨੂੰ ਬੰਦ ਬੰਦ ਕਟਵਾਉਣੇ ਪਏ, ਚਰਖ਼ੜੀਆਂ ਤੇ ਚੜ੍ਹਨਾ ਪਿਆ, ਆਰਿਆਂ ਨਾਲ ਤਨ ਚਿਰਵਾਉਣੇ ਪਏ, ਖੋਪਰੀਆਂ ਉਤਰਵਾਉਣੀਆਂ ਪਈਆਂ, ਹੋਰ ਅਨੇਕ ਤਰ੍ਹਾਂ ਦੇ ਅਸਹਿ ਤੇ ਅਕਹਿ ਕਸ਼ਟ ਸਹਾਰਨੇ ਪਏ। ਬੋਲ ਬਾਲੇ ਵਾਲਾ ਖ਼ਾਲਸਾ ਸ਼ਹੀਦ ਹੋ ਜਾਂਦਾ ਹੈ, ਪਰ ਬੋਲ ਫਿੱਕੇ ਨਹੀਂ ਪੈਣ ਦੇਂਦਾ।

ਗ਼ੁਲਾਮੀ ਵਿਚ ਬੋਲ ਨੀਵੇਂ ਹੋ ਜਾਂਦੇ ਹਨ। ਗ਼ੁਲਾਮ ਹਿੰਦੁਸਤਾਨ ਦੇ ਬੋਲ ਗੁਆਚੇ ਹੋਏ ਸਨ। ਤਦ ਗੁਰੂ ਨਾਨਕ ਸਾਹਿਬ ਨੇ ਸੱਚ ਵੇਲੇ ਸੱਚ ਦਾ ਬੋਲ ਬੁਲੰਦ ਕੀਤਾ। ਉਹਨਾਂ ਲੋਕਾਂ ਨੂੰ ਵੰਗਾਰ ਕੇ ਆਖਿਆ, "ਲੋਕੋ! ਤੁਹਾਡੀ ਤਾਂ ਬੋਲੀ ਹੀ ਹੋਰ ਹੋ ਗਈ ਹੈ।"[3] ਉਹਨਾਂ ਵੇਖਿਆ, ਖ਼ਤਰੀਆਂ ਨੇ ਵੀ, ਜਿਨ੍ਹਾਂ ਦੇਸ ਧਰਮ ਦਾ ਰਖਵਾਲਾ ਹੋਣਾ ਸੀ, ਆਪਣੀ ਬੋਲੀ ਛੋੜ ਕੇ ਮਲੇਛ ਬੋਲੀ ਅਪਣਾ ਲਈ ਹੈ।[4] ਕੇਵਲ ਖਤਰੀਆਂ ਨੇ ਹੀ ਨਹੀਂ, ਪੰਡਤਾਂ ਨੇ ਵੀ 'ਅਭਾਖਿਆ ਕਾ ਕੁੱਠਾ ਬਕਰਾ ਖਾਣਾ'[5] ਸ਼ੁਰੂ ਕਰ ਦਿਤਾ ਸੀ। ਇਉਂ ਸੁਭ ਦੇ ਤਨ ਗ਼ੁਲਾਮੀ ਦੀ ਜ਼ਿਹਨੀਅਤ ਨਾਲ ਜੂਠੇ ਹੋਏ ਪਏ ਸਨ। ਪਰ ਇਹ ਜੂਠੇ ਪੰਡਿਤ, ਹੋਰਨਾਂ ਨੂੰ ਆਪਣੇ ਚਉਕੇ ਤੇ ਚੜ੍ਹਨੋਂ ਵਰਜਦੇ ਫਿਰਦੇ ਸਨ। ਗੁਰੂ ਨਾਨਕ ਦੀ ਨਜ਼ਰ ਵਿਚ ਤਾਂ ਸਭ ਤੋਂ ਵੱਡੀ ਭਿੱਟ ਗ਼ੁਲਾਮੀ ਦੀ ਭਿੱਟ ਸੀ। ਇਸ ਭਿੱਟ ਨਾਲ ਹਰ ਦੇਸ-ਵਾਸੀ ਭ੍ਰਿਸ਼ਟ ਹੋਇਆ ਪਿਆ ਸੀ। ਗੁਰੂ ਬਾਬਾ ਸਮਸਤ ਭਾਰਤ-ਵਾਸੀਆਂ ਨੂੰ ਇਸੇ ਭਿੱਟ ਵਲੋਂ ਸੁਚੇਤ ਕਰਾ ਰਿਹਾ ਸੀ। ਬਾਰ ਬਾਰ, ਉਚੀ ਆਵਾਜ਼ ਵਿਚ, ਇਕ ਵੰਗਾਰ ਪਾ ਰਿਹਾ ਸੀ ਕਿ ਉਹ ਗੁਆਚਦੇ ਬੋਲਾਂ ਨੂੰ ਸੰਭਾਲਣ। ਦਰਦ ਭਰੀ ਆਵਾਜ਼ ਨਾਲ ਇਕ ਆਸ ਵੀ ਜਗਾ ਰਿਹਾ ਸੀ ਕਿ:

**....ਹਿੰਦੁਸਤਾਨੁ ਸਮਾਲਸੀ ਬੋਲਾ।**[6] —*ਤਿਲੰਗ ਮ: ੧ (723/3)*

ਜਿਸ ਦੇ ਬੋਲ ਬਾਲੇ ਹੁੰਦੇ ਹਨ, ਉਹ ਬਚਨਾਂ ਦਾ ਸੂਰਾ ਹੁੰਦਾ ਹੈ। ਕਦੇ ਕੱਚੇ ਬੋਲ ਨਹੀਂ ਬੋਲਦਾ। ਉਹ ਕੌਲ ਤੋਂ ਖਿਸਕਦਾ ਨਹੀਂ।[7] ਉਸ ਦੇ ਬਚਨ ਭਰੋਸਾ ਜਗਾਉਂਦੇ ਹਨ,

---

1. ...ਸਚੁ ਸੁਣਾਇਸੀ ਸਚ ਕੀ ਬੇਲਾ। —*ਤਿਲੰਗ ਮ: ੧ (723/4)*
2. ਇਕ ਉਰਦੂ ਸ਼ਾਇਰ ਦਾ ਕਲਾਮ ਹੈ:
   ਬੋਲ ਕਿ ਲਬ ਆਜ਼ਾਦ ਹੈਂ ਤੇਰੇ, ਬੋਲ, ਜ਼ੁਬਾਂ ਅਬ ਤਕ ਤੇਰੀ ਹੈ।
3. ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ। —*ਬਸੰਤੁ ਮ: ੧ (1191/4)*
4. ਖਤ੍ਰੀਆ ਤਾ ਧਰਮੁ ਛੋਡਿਆ ਮਲੇਛ ਭਾਖਿਆ ਗਹੀ। —*ਧਨਾਸਰੀ ਮ: ੧ (663/1)*
5. ਅਭਾਖਿਆ ਕਾ ਕੁਠਾ ਬਕਰਾ ਖਾਣਾ। ਚਉਕੇ ਉਪਰਿ ਕਿਸੈ ਨ ਜਾਣਾ।
   —*ਆਸਾ ਵਾਰ ਮ: ੧ (472/1)*
6. ਇਸ ਪੰਕਤੀ ਦੇ ਦੋ ਅਰਥ ਹੋ ਸਕਦੇ ਹਨ: ਇਕ ਇਹ ਕਿ ਹਿੰਦੁਸਤਾਨ ਆਪਣੇ (ਗੁਆਚੇ ਹੋਏ) ਬੋਲਾਂ ਦੀ (ਮੁੜ) ਸੰਭਾਲ ਕਰੇਗਾ; ਤੇ ਦੂਜਾ ਇਹ ਕਿ ਹਿੰਦੁਸਤਾਨ ਮੇਰੇ (ਗੁਰੂ ਨਾਨਕ ਦੇ) ਕਥਨ ਯਾਦ ਕਰੇਗਾ। ਦੋਵੇਂ ਅਰਥ ਪ੍ਰਸੰਗਿਕ ਹਨ।
7. ਬਚਨੁ ਕਰੇ ਤੈ ਖਿਸਕ ਜਾਇ ਬੋਲੇ ਸਭੁ ਕਚਾ।
   ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ। —*ਵਾਰ ਮਾਰੂ ਮ: ੫ (1099/14)*

ਕਿਉਂਜੁ ਉਹ ਸੱਚ-ਧਰਮ ਦੇ ਬੋਲ ਬੋਲਦਾ ਹੈ[1]—ਐਸੇ ਬੋਲ, ਜਿਨ੍ਹਾਂ ਨਾਲ ਇੱਜ਼ਤ ਵਧਦੀ ਹੈ, ਜੋ ਪਰਵਾਨ ਹੁੰਦੇ ਹਨ।[2]

ਇਉਂ 'ਬੋਲ ਬਾਲੇ' ਉਹ ਬੋਲ ਹਨ, ਜੋ ਸੱਚ ਦੇ, ਧਰਮ ਨਿਆਂ ਦੇ, ਭਰੋਸੇ ਜੋਗ, ਇੱਜ਼ਤ ਅਬਰੋ ਵਾਲੇ, ਪਰਵਾਨ ਬੋਲ ਹੁੰਦੇ ਹਨ, ਸ਼ਹੀਦੀ ਜਿਨ੍ਹਾਂ ਦੀ ਸ਼ਾਹਦੀ ਭਰਦੀ ਹੈ। ਖ਼ਾਲਸਾ ਜੀ ਨੇ ਅਜਿਹੇ ਬੋਲ ਆਪਣੇ ਇਤਿਹਾਸ ਵਿਚ ਕਮਾਏ ਤੇ ਅਜਿਹੇ ਬੋਲਾਂ ਦੀ ਹੀ ਅਰਦਾਸ ਵਿਚ ਯਾਚਨਾ ਕੀਤੀ।

'ਬੋਲ ਬਾਲੇ' ਰਾਜ-ਸੱਤਾ ਦੇ ਬੋਲ ਵੀ ਹੁੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੱਖਾਂ ਨੂੰ ਐਸੇ 'ਬੋਲ ਬਾਲੇ' ਵਾਲੇ ਵੀ ਵੇਖਣਾ ਚਾਹੁੰਦੇ ਸਨ। ਉਹ ਉਹਨਾਂ ਨੂੰ ਇੱਕੋ ਵੇਲੇ ਬਲਵਾਨ, ਵਿਦਵਾਨ, ਨੀਤੀਵਾਨ, ਸੱਤਾਵਾਨ ਸਿਰਦਾਰ ਬਣਾਉਣਾ ਚਾਹੁੰਦੇ ਸਨ:

**ਇਨ ਤੇ ਗਹਿ ਪੰਡਿਤ ਉਪਜਾਊਂ। ਕਥਾ ਕਰਨ ਕੀ ਰੀਤਿ ਸਿਖਾਊਂ।**
**ਮੈਂ ਇਨ ਕੋ ਸਿਰਦਾਰ ਬਣਾਊਂ। ਰਾਜ ਕਰਨ ਕੀ ਜਾਚ ਸਿਖਾਊਂ।**
**ਮੈਂ ਇਨ ਕੋ ਦੇਹੋਂ ਪਾਤਸ਼ਾਹੀ। ਵੈ ਯਾਦ ਕਰੇਂ ਹਮਰੀ ਗੁਰਿਆਈ।**

ਇਉਂ ਜਦ ਅਰਦਾਸ ਵਿਚ ਅਸੀਂ 'ਬੋਲ ਬਾਲੇ' ਦੀ ਯਾਚਨਾ ਕਰਦੇ ਹਾਂ, ਤਾਂ ਇਕ ਤਰ੍ਹਾਂ ਨਾਲ ਇਕ ਪ੍ਰਤਗਿਆ ਵੀ ਲੈਂਦੇ ਹਾਂ ਅਜਿਹੇ ਗੁਣ ਪੈਦਾ ਕਰਨ ਦੀ, ਜਿਨ੍ਹਾਂ ਸਦਕੇ ਸਾਨੂੰ ਹੁਕਮ ਹਾਸਲ ਹੋ ਸਕੇ, ਤੇ ਜਿਸ ਦੀ ਕਲਗੀਧਰ ਪਾਤਸ਼ਾਹ ਜੀ ਸਾਡੇ ਪਾਸੋਂ ਆਸ ਰਖਦੇ ਸਨ।

---

1. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ। —*ਆਸਾ ਫ਼ਰੀਦ (488/14)*
2. ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ। —*ਸਿਰੀਰਾਗੁ ਮ: ੧ (15/13)*

# ੪੧

## *ਮਾਂਗਨਾ, ਮਾਂਗਨੁ ਨੀਕਾ*

ਮਨੁੱਖ ਸਦੀਵਕਾਲ ਤੋਂ ਲੋੜਾਂ-ਥੁੜਾਂ ਮਾਰਿਆ ਹੈ। ਇਸੇ ਕਾਰਨ ਉਸਦਾ ਸਦਾ ਦੂਜਿਆਂ ਤੇ ਨਿਰਭਰ ਰਹਿੰਦਾ ਹੈ। ਉਹ ਦੂਜਿਆਂ ਪਾਸੋਂ ਆਸਰਾ ਭਾਲਦਾ ਹੈ, ਉਪਜੀਵਕਾ ਪ੍ਰਾਪਤ ਕਰਦਾ ਹੈ, ਸੁਰੱਖਿਆ ਲੱਭਦਾ ਹੈ, ਇਥੋਂ ਤਕ ਕਿ ਵਿਚਾਰ ਤੇ ਸਾਹਸ ਵੀ ਦੂਜਿਆਂ ਪਾਸੋਂ ਹੀ ਭਾਲਦਾ ਹੈ। ਇਸ ਨਾਤੇ ਮਨੁੱਖ ਸਦਾ ਮੰਗਤ ਹੈ। ਪਰ, ਜਦ ਉਹ ਮੰਗਣ ਨਿਕਲਦਾ ਹੈ ਤਾਂ ਉਸ ਨੂੰ ਪ੍ਰਤੀਤ ਆਉਂਦੀ ਹੈ ਕਿ ਜਿਨ੍ਹਾਂ ਪਾਸੋਂ ਉਹ ਮੰਗਣ ਤੁਰਿਆ ਹੈ, ਉਹ ਤਾਂ ਉਸ ਵਾਂਗੂੰ ਹੀ, ਆਪ ਵੀ ਮੰਗਤ ਹਨ। ਇਸ ਲਈ ਕਈ ਵਾਰ ਸੋਚਦਾ ਹੈ, ਇਹਨਾਂ ਪਾਸੋਂ ਕੀ ਮੰਗਣਾ ਹੈ।

ਐਸਾ ਇਹਸਾਸ ਜਾਗਣ ਨਾਲ ਉਹ ਪਰਮ ਦਾਤਾਰ ਵਾਹਿਗੁਰੂ ਜੀ ਵਲ ਪਰਤਦਾ ਹੈ ਤੇ ਉਸ ਅੱਗੇ ਆਪਣੀ ਯਾਚਨਾ-ਝੋਲੀ ਅੱਡਦਾ ਹੈ, ਕਿਉਂਕਿ ਉਹ ਕੇਵਲ ਦੇਂਦਾ ਹੀ ਨਹੀਂ, ਦੇ ਕੇ ਕਦੇ ਪਛਤਾਉਂਦਾ ਵੀ ਨਹੀਂ।[1] ਸਿੱਖ ਨੂੰ ਐਸੇ 'ਇਕ ਦਾਤਾਰ' ਪਾਸੋਂ ਮੰਗਣ ਦੀ ਤਾਕੀਦ ਹੈ। ਹੋਰਨਾਂ ਪਾਸੋਂ ਮੰਗਦਿਆਂ ਉਸ ਨੂੰ ਲਾਜ ਨਾਲ ਮਰਨਾ ਪੈਂਦਾ ਹੈ।[2]

ਪਰ, ਉਸ ਪਾਸੋਂ ਮੰਗੀਏ ਕੀ ? ਉਹ ਤਾਂ ਜੋ ਚਾਹੋ ਦੇ ਦੇਂਦਾ ਹੈ।[3] ਕਿਰਸ ਨਹੀਂ ਕਰਦਾ। ਅਸੀਂ ਮੰਗਣ ਲਗਿਆਂ ਕਿਰਸ ਕਰ ਬਹਿੰਦੇ ਹਾਂ। ਕਹਿੰਦੇ ਹਨ ਇਕ ਰਾਜਾ ਕਿਸੇ ਬੰਦੇ ਉਪਰ ਪ੍ਰਸੰਨ ਹੋ ਗਿਆ ਤੇ ਕਹਿਣ ਲੱਗਾ, "ਮੰਗ ਲੈ ਜੋ ਮੰਗਣਾ ਈ!" ਉਹ ਬੰਦਾ ਕਈ ਦਿਨ ਦਾ ਭੁੱਖਾ ਸੀ, ਕਹਿਣ ਲੱਗਾ, "ਇਕ ਪਰਾਤ ਹਲਵੇ ਦੀ ਦੇ ਦਿਓ।" ਰਾਜੇ ਪਾਸੋਂ ਐਸੀ ਨਿਗੂਣੀ ਮੰਗ ਮੰਗਣੀ ਉਸ ਦਾ ਅਪਮਾਨ ਕਰਨਾ ਹੈ। ਫਿਰ ਕੀ 'ਰਾਜਨ

---

1. ...ਦੇਹਿ ਨ ਪਛੋਤਾਇ। —*ਵਾਰ ਸੋਰਠਿ ੪, ਸਲੋਕ ਮ: ੩ (653/14)*
2. ਹਉ ਮਾਗਉ ਆਨ ਲਜਾਵਉ। ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ?
—*ਆਸਾ ਮ: ੫ (401/7)*

ਪੁਨਾ :
ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ।
ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ।
ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ। —*ਵਡਹੰਸ ਵਾਰ ਮ: ੪ (590/4)*

3. ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ।
—*ਮਲਾਰ ਮ: ੫ (1266/15)*

ਕੇ ਰਾਜਾ, ਮਹਾਰਾਜਨ ਕੇ ਮਹਾਰਾਜਾ' ਪਾਸੋਂ ਨਿਗੂਣੀਆਂ ਮੰਗਾਂ ਮੰਗਣੀਆਂ ਸੋਭਦੀਆਂ ਹਨ? ਬਦਕਿਸਮਤੀ ਦੀ ਗੱਲ ਇਹ ਹੈ ਕਿ ਅਸੀਂ ਬਹੁਤੀ ਵਾਰ ਐਸੀਆਂ ਨਿਗੂਣੀਆਂ ਵਸਤਾਂ ਦੀ ਮੰਗ ਕਰਦੇ ਹਾਂ ਜੋ ਸਾਡੇ ਬੰਧਨ ਦਾ ਕਾਰਨ ਬਣਦੀਆਂ ਹਨ। ਅਸੀਂ ਕਮਾਈ ਮੰਗਦੇ ਹਾਂ, ਮਿਲਖ ਧਨ ਮੰਗਦੇ ਹਾਂ, ਧੀ-ਪੁੱਤ ਮੰਗਦੇ ਹਾਂ, ਸੰਸਾਰਕ ਕਾਮਯਾਬੀਆਂ ਮੰਗਦੇ ਹਾਂ, ਸਿਹਤ-ਯਾਬੀਆਂ ਮੰਗਦੇ ਹਾਂ, ਸੋਭਾ ਵਡਿਆਈ ਮੰਗਦੇ ਹਾਂ, ਪਦਵੀ ਮਰਾਤਬੇ ਮੰਗਦ ਹਾਂ। ਪਰ ਐਸਾ ਕੁਝ ਨਹੀਂ ਮੰਗਦੇ ਜਿਸ ਦੇ ਮੰਗਿਆਂ ਮੁੜ ਕਦੇ ਮੰਗਣ ਦੀ ਲੋੜ ਨ ਰਹੇ। ਐਸੀ ਵਸਤ ਤਾਂ ਕੇਵਲ ਵਾਹਿਗੁਰੂ ਦਾ ਨਾਮ, ਉਸ ਦੀ ਸਿਫ਼ਤ-ਸਲਾਹ ਹੈ। ਇਹੋ ਚੰਗਾ ਮੰਗਣ ਹੈ।[1] ਇਹੋ ਦਾਨਾਂ ਸਿਰ ਦਾਨ ਹੈ। ਮਤਾਂ ਅਸੀਂ ਆਪਣੀਆਂ ਨਿਗੂਣੀਆਂ ਮੰਗਾਂ ਵਿਚ ਉਲਝ ਕੇ ਨਾਮ ਦੀ ਦਾਤ ਮੰਗਣੀ ਭੁੱਲ ਜਾਈਏ, ਇਸ ਲਈ ਇਹ ਮੰਗ ਅਰਦਾਸ ਦੇ ਰਚੈਤਿਆਂ ਨੇ ਅਰਦਾਸ ਵਿਚ ਅਗਾਊਂ ਹੀ ਸ਼ਾਮਿਲ ਕਰ ਦਿੱਤੀ ਹੈ। ਇਸ ਦੇ ਨਾਲ ਹੀ ਰਹਿਤ, ਆਚਰਨ ਤੇ ਕੌਮੀ ਸਾਂਝ ਨਾਲ ਲਗਦੇ ਉਹ ਦਾਨ ਵੀ ਮੰਗ ਲਏ ਹਨ, ਜਿਨ੍ਹਾਂ ਨਾਲ ਨਾਮ ਪ੍ਰਪੱਕ ਹੁੰਦਾ ਹੈ। ਐਸੇ ਦਾਨ ਹਨ: (੧) ਸਿੱਖੀ ਦਾਨ, (੨) ਕੇਸ ਦਾਨ, (੩) ਰਹਿਤ ਦਾਨ, (੪) ਬਿਬੇਕ ਦਾਨ, (੫) ਵਿਸਾਹ ਦਾਨ, (੬) ਭਰੋਸਾ ਦਾਨ, ਤੇ (੭) ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ। ਐਸੇ ਦਾਨ ਮੰਗਣ ਨਾਲ ਹੀ "ਧਰਮ ਕਾ ਜੈਕਾਰ" ਹੁੰਦਾ ਹੈ।

---

1. ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ। *—ਮਾਰੂ ਮ: ੫ (1018/11)*

# ੪੨

## *ਸਿੱਖੀ ਦਾਨ*

ਅਕਾਲ ਪੁਰਖ ਦੀ ਪ੍ਰੇਰਨਾ ਸਦਕਾ ਜੋ ਧਰਮ ਗੁਰੂ ਨਾਨਕ ਦੇਵ ਜੀ ਨੇ ਪ੍ਰਚਲਤ ਕੀਤਾ, ਉਸ ਦਾ ਨਾਮ ਸਿਖ ਧਰਮ ਹੈ। ਇਸ ਧਰਮ ਦੀ ਰਹੁ-ਰੀਤਿ ਦਾ ਨਾਮ ਸਿੱਖੀ ਹੈ। ਇਸ ਨਾਤੇ, ਸਿੱਖੀ ਗੁਰੂ-ਕਰਤਾਰ ਦੀ ਸਿਖਿਆ ਅਨੁਸਾਰ ਜੀਵਨ ਬਿਤੀਤ ਕਰਨ ਦੀ ਵਿਧੀ ਹੈ।[1]

ਸੰਸਾਰ ਵਿਚ, ਵਿਸ਼ੇਸ਼ ਕਰ ਭਾਰਤ ਦੇਸ ਵਿਚ ਛੇ ਸ਼ਾਸਤ੍ਰਾਂ ਦਾ ਬੜਾ ਬੋਲ-ਬਾਲਾ ਸੀ। ਪਰ ਗੁਰੂ ਦਾ ਸ਼ਾਸਤ੍ਰ (ਧਰਮ) ਗੁਰੂ ਅਮਰਦਾਸ ਜੀ ਅਨੁਸਾਰ ਛਿਆਂ ਦਰਸ਼ਨਾਂ ਤੋਂ ਉੱਚਾ ਤੇ ਅਦੁੱਤੀ ਹੈ, ਕਿਉਂਕਿ ਇਸ ਰਾਹੀਂ ਕਰਤਾਰ ਮਨ ਅੰਦਰ ਆ ਵਸਦਾ ਹੈ ਤੇ ਇਉਂ ਇਹ ਮੁਕਤੀ ਦਾ ਸਾਧਨ ਬਣਦਾ ਹੈ।[2]

ਐਸੇ "ਗੁਰਮੁਖ ਗਾਡੀ ਰਾਹ"[3] ਦਾ ਨਾਮ ਸਿੱਖੀ ਹੈ। ਇਹ ਮਾਰਗ ਕਿਸੇ ਇਕ ਜਾਤੀ ਜਾਂ ਸ਼੍ਰੇਣੀ ਲਈ ਨਹੀਂ, ਸਮੁੱਚੇ ਮਨੁੱਖ ਮਾਤ੍ਰ ਵਾਸਤੇ ਹੈ। ਜੋ ਵੀ ਪ੍ਰਾਣੀ ਸਤਿਗੁਰਾਂ ਦੇ ਉਪਦੇਸ਼ ਨੂੰ ਗ੍ਰਹਿਣ ਕਰਦਾ ਹੈ, ਉਹ ਇਸ ਧਰਮ ਵਿਚ ਸਹੋਦਰ ਭਾਈ ਦਾ ਦਰਜਾ ਰਖਦਾ ਹੈ। ਸਾਰੇ ਮਨੁੱਖ ਮਾਤ੍ਰ ਨੂੰ ਇਸ ਤਰ੍ਹਾਂ ਦੇ ਨਾਤੇ ਵਿਚ ਬੰਨ੍ਹ ਕੇ ਆਪੋ ਵਿਚ ਜੋੜ ਦੇਣਾ ਹੀ ਸਤਿਗੁਰਾਂ ਦਾ ਉਦੇਸ਼ ਸੀ।[4]

**ਭਗਤ ਰਤਨਾਵਲੀ** ਵਿਚ ਭਾਈ ਫਿਰਣੇ ਤੇ ਜੋਧ ਨੂੰ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੈ, "ਮਨ ਨੀਵੇਂ ਕਰ ਸਿਖੀ ਪ੍ਰਾਪਤ ਹੁੰਦੀ ਹੈ, ਜੋ ਤੁਸਾਡੇ ਸਰੀਰ ਪਾਸੋਂ ਸੇਵਾ ਸਿਖਾਂ ਦੀ ਹੋਇ ਆਵੈ ਸੋ ਕਰਨੀ ਤੇ ਪਿਛਲੀ ਰਾਤ ਉਠ ਕੇ ਅਸਨਾਨ ਕਰ ਕੈ ਸਬਦ ਦਾ ਅਭਯਾਸ ਕਰਨਾ ਤੇ ਵਾਹਿਗੁਰੂ ਨੂੰ ਸੁਆਮੀ ਅਤੇ ਆਪ ਨੂੰ ਸੇਵਕ ਜਾਣਨਾ ਤੇ ਸਾਧੂ ਸੰਗਤਿ ਵਿਚ ਜਾਇਕੈ ਪ੍ਰੀਤਿ ਕਰ ਕੇ ਗੁਰੂ ਕਾ ਸਬਦ ਸੁਣਨਾ ਤੇ ਆਪਸ ਵਿਚ ਬਾਣੀ

---

1. ਗੁਰ ਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰ ਸਿਖ ਕਰਣਾ। —*ਭਾ: ਗੁਰਦਾਸ, ਵਾਰ 28 : 10*
2. ਖਟੁ ਦਰਸਨ ਵਰਤੈ ਵਰਤਾਰਾ। ਗੁਰ ਕਾ ਦਰਸਨੁ ਅਗਮ ਅਪਾਰਾ।
   ਗੁਰ ਕੈ ਦਰਸਨਿ ਮੁਕਤਿ ਗਤਿ ਹੋਇ। ਸਾਚਾ ਆਪਿ ਵਸੈ ਮਨਿ ਸੋਇ।
   —*ਆਸਾ ਮ: ੩ (360/19)*
3. ਭਾ: ਗੁਰਦਾਸ : ਵਾਰ 40-11
4. ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ। —*ਸਿਰੀਰਾਗੁ ਮ: ੧ (72/8)*

ਦਾ ਮੰਨਣ ਕਰਨਾ।"[1] ਇਥੋਂ ਇਹ ਸਪੱਸ਼ਟ ਹੁੰਦਾ ਹੈ ਕਿ ਸਿੱਖੀ ਨਿਮ੍ਰਤਾ, ਸੇਵਾ, ਸਿਮਰਨ ਆਦਿ ਜਹੇ ਗੁਣਾਂ ਤੋਂ ਉਪਜਦੀ ਤੇ ਭ੍ਰਾਤ੍ਰੀ ਭਾਵਨਾ ਨਾਲ ਸਾਧਸੰਗਤ ਵਿਚ ਪ੍ਰਪੱਕ ਹੁੰਦੀ ਹੈ। ਸਿੱਖੀ ਦੇ ਏਹੋ ਜਹੇ ਹੀ ਲੱਛਣ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਚੂਹੜ ਨੂੰ ਦ੍ਰਿੜ ਕਰਵਾਏ ਸਨ।[2]

ਭਾਈ ਚਉਪਾ ਸ੍ਰਿੰਘ ਦੇ ਰਹਿਤਨਾਮੇ ਵਿਚ ਸਿੱਖੀ ਦਾ ਇਕ ਸਵਿਸਥਾਰ ਚਿਤ੍ਰਣ ਹੈ, ਜੋ ਇਸ ਪ੍ਰਕਾਰ ਹੈ:

| | | | |
|---|---|---|---|
| ਸਿੱਖੀ ਕੇਸਾਂ ਸ੍ਵਾਸਾਂ ਕੀ, | ਚਰਚਾ ਸ਼ਬਦ ਕਾ, | ਫਲ ਸੰਗਤਿ ਕਾ, | ਬੀਜ ਕਰਮਾਂ ਕਾ, |
| ਬੀਚਾਰ ਗੁਰਮਤਿ ਕਾ, | ਕਿਰਤ ਧਰਮ ਕੀ, | ਹਥਿਆਰ ਜਤ ਕਾ, | ਵਾਕ ਸਤ ਕਾ, |
| ਭਾਗ ਪੂਰਬ ਕਾ, | ਜਸ ਦੇਗ ਕਾ, | ਪੂਜਾ ਅਕਾਲ ਕੀ, | ਦੂਜਾ ਸ਼ਸਤ੍ਰ ਕੀ, |
| ਸਾਖ ਪੁੰਨ ਕੀ, | ਖ਼ੁਸ਼ਬੋਈ ਸਿਖੀ ਕੀ, | ਸੋਭਾ ਸੇਵਾ ਕੀ, | ਸ਼ੀਰੀਂ ਬਚਨ ਕੀ, |
| ਲਾਜ ਨੈਣ ਕੀ, | ਹਯਾ ਅਖੀਂ ਕੀ, | ਘੁੰਡ ਪਰਨਾਰਿ ਕਾ, | ਗ੍ਰਹਸਤ ਭਲੀ ਨਾਰਿ ਕਾ, |
| ਰਹਿਣਾ ਹਜ਼ੂਰੀ ਕਾ, | ਮੰਨਣਾ ਕੁਲ ਕਾ, | ਹੁਕਮ ਗੁਰੂ ਕਾ, | ਸੇਵਕੀ ਸਿਖੀ ਕੀ, |
| ਆਗਿਆ ਗ੍ਰੰਥ ਕੀ, | ਦੀਦਾਰ ਖ਼ਾਲਸੇ ਕਾ, | ਜਾਗਣਾ ਹਰਿਜਸ ਕਾ, | ਇਸਨਾਨ ਕੇਸਾਂ ਕਾ, |
| ਤਿਆਗਣਾ ਵਿਕਾਰਾਂ ਕਾ, | ਵਰਤਣ ਸੁਚੇਤੀ ਕੀ, | ਬੋਲਣਾ ਮਿਰਜਾਦਾ ਕਾ, | ਰਹਿਤ ਰਿਦੈ ਕੀ, |
| ਬਿਬੇਕ ਮੰਨਣ ਕਾ, | ਸੇਵਾ ਸਿਖ ਕੀ, | ਸਿਖ ਗੁਰੂ ਕਾ, | ਪ੍ਰੀਤ ਗੁਰਭਾਈ ਕੀ, |
| ਟਹਿਲ ਮਾਤਾ ਪਿਤਾ ਕੀ, | ਪੜ੍ਹਨਾ ਸ਼ੌਕ ਕਾ, | ਗਾਵਣਾ ਕੰਠ ਕਾ, | ਜੀਤਣਾ ਮਨ ਕਾ, |
| ਸਿਰਦਾਰੀ ਟਹਿਲ ਕੀ, | ਭਾਉ ਅੰਦਰ ਕਾ, | ਵੰਡ ਖਾਣਾ ਹੋਂਦੇ ਦਾ, | ਚਿਤਾਵਣੀ ਭਲਿਆਈ ਦੀ |
| ਮਾਰਨਾ ਪਾਪਾਂ ਦਾ, | ਵਰਤਣ ਜੁਗਤਿ ਦੀ, | ਅਮਲ ਪ੍ਰਸਾਦਿ ਦਾ, | ਜੁੱਧ ਜੁਟੇ ਕਾ, |
| ਬਲ ਸ਼ਬਦ ਕਾ, | ਵਾਧਾ ਧਰਮ ਕਾ, | ਨਾਤਾ ਸਿਖੀ ਕਾ, | ਤ੍ਰਿਸ਼ਨਾ ਭਜਨ ਕੀ। |

ਏਡੇ ਵੇਰਵੇ ਵਿਚੋਂ ਜੋ ਗੱਲਾਂ ਨਿਤਰ ਕੇ ਆਉਂਦੀਆਂ ਹਨ, ਉਹ ਇਹ ਹਨ:

੧. **ਸਿੱਖੀ** : ਕੇਸਾਂ ਸ੍ਵਾਸਾਂ ਦੀ ਹੈ, ਅਥਵਾ ਰਹਿਤ ਨੂੰ ਜ਼ਿੰਦਗੀ ਨਾਲੋਂ ਪਿਆਰਾ ਮੰਨਣ ਦੀ ਹੈ। ਰਹਿਤ ਵੀ ਵਿਖਾਵੇ ਦੀ ਨਹੀਂ, ਰਿਦੇ ਦੀ ਹੈ, ਅੰਦਰ ਦੇ ਭਾਉ ਦੀ, ਮੰਨਣ ਦੇ ਬਿਬੇਕ ਦੀ; ਜਿਸ ਵਿਚੋਂ ਸੁਚੇਤੀ ਦੀ ਵਰਤਣ, ਪੁੰਨ ਦੀ ਸਾਖ, ਸਤ ਬਚਨਾਂ ਦੀ ਮਿੱਠਤ ਤੇ ਭਲਿਆਈ ਦੀ ਚੇਤਨਾ ਉਮਲ੍ਹਦੀ ਹੈ।

੨. **ਪੂਜਾ** : ਇਕ ਅਕਾਲ ਦੀ, ਦੂਜਾ ਸ਼ਸਤ੍ਰ ਦੀ, ਜੋ ਉਸੇ ਅਕਾਲ ਪੁਰਖ ਦੀ ਸਰਬ-ਸ਼ਕਤੀਮਾਨਤਾ ਦੇ ਪ੍ਰਤੀਕ ਹਨ। ਇਹ ਭਗਤੀ ਤੇ ਸ਼ਕਤੀ ਦੀ ਰਲਵੀਂ ਪੂਜਾ

---

1. *ਭਗਤ ਰਤਨਾਵਲੀ*, ਟੀਕਾ 14ਵੀਂ ਪੌੜੀ ਦਾ।
2. ਬਚਨ ਹੋਆ, "ਮਨ ਨੀਵਾਂ, ਸੇਵਾ ਟਹਲ, ਸਾਧੂ ਸੰਗਤਿ ਕਾ ਸੰਗ, ਸ਼ਬਦ ਦਾ ਅਭਿਆਸ, ਸਮਝ (ਗਯਾਨ), ਜਿਸ ਨੇ ਜਗਤ ਕੋ ਝੂਠ ਅਤੇ ਪਰਮਾਤਮਾ ਕੋ ਸੱਤਿ ਜਾਤਾ ਹੈ ਸੋ ਸਿਖ ਹੈ। ਤੁਸਾਂ ਸਾਰੇ ਇਕ ਵਾਹਿਗੁਰੂ ਨੋ ਜਾਣਨਾ।" —*ਭਗਤ ਰਤਨਾਵਲੀ, ਟੀਕਾ 31ਵੀਂ ਪੌੜੀ ਦਾ।*

ਹੈ। ਭਗਤੀ ਉਹ ਹੈ ਜੋ ਵਿਹਾਰ ਵਿਚ ਗੁਰਮਤਿ ਦਾ ਵੀਚਾਰ, ਸ਼ਬਦ ਦਾ ਚਰਚਾ, ਗੁਰੂ ਦਾ ਹੁਕਮ ਤੇ ਗ੍ਰੰਥ ਦੀ ਆਗਿਆ ਹੋ ਕੇ ਵਰਤਦੀ ਹੈ। ਸ਼ਕਤੀ ਉਹ ਹੈ ਜੋ ਜੁੱਧ ਵਿਚ ਜੂਝਣ ਦਾ ਚਾਉ ਹੋ ਕੇ ਵਰਤਦੀ, ਮਨ ਨੂੰ ਜਿਤਦੀ ਤੇ ਵਿਕਾਰਾਂ ਦਾ ਖੰਡਨ ਕਰਦੀ ਹੈ।

੩. **ਉਪਜੀਵਕਾ** : ਧਰਮ ਦੀ ਕਿਰਤ ਰਾਹੀਂ। ਬਿਨਾ ਪ੍ਰਸਾਦ ਦੇ ਹੋਰ ਅਮਲ ਨ ਰਖਣਾ। ਘਾਲ ਕਮਾਈ 'ਚੋਂ ਲੋੜਵੰਦਾਂ ਨਾਲ ਵੰਡ ਕੇ ਛਕਣਾ, ਤੇ ਦੇਗ ਦਾ ਜੱਸ ਕਾਇਮ ਕਰਨਾ। ਆਏ ਗਏ ਦੀ ਸੇਵ੍ਹਾ ਕਰਨੀ। ਦੇ ਕੇ ਖ਼ੁਸ਼ ਹੋਣਾ, ਮੰਗਣ ਤੋਂ ਲੱਜਾਣਾ। ਸੇਵਾ ਦੀ ਸੋਭਾ ਤੇ ਟਹਿਲ ਦੀ ਸਿਰਦਾਰੀ ਸਥਾਪਿਤ ਕਰਨੀ।

੪. **ਨਾਤਾ** : ਸਿੱਖੀ ਦਾ। ਗ੍ਰਹਸਤ ਵਿਚ ਵਿਚਰਨਾ, ਪਰ-ਨਾਰੀ ਦਾ ਤਿਆਗ ਕਰਨਾ। ਗੁਰਭਾਈਆਂ ਨਾਲ ਪ੍ਰੀਤ ਪਿਆਰ ਵਧਾਉਣਾ। ਖ਼ਾਲਸੇ ਵਿਚੋਂ ਸਤਿਗੁਰੂ ਦਾ, ਤੇ ਸੰਗਤ ਵਿਚੋਂ ਪਰਮੇਸ਼ਰ ਦਾ ਦੀਦਾਰ ਪ੍ਰਾਪਤ ਕਰਨਾ।

ਐਸੀ ਜੀਵਨ-ਜੁਗਤ ਨਾਲ ਧਰਮ ਦਾ ਵਾਧਾ ਕਰਨਾ ਤੇ ਸਿੱਖੀ ਦੀ ਮਹਿਕ ਖਿਲਾਰਨੀ—ਏਹੋ ਸਿੱਖੀ ਦੀ ਪਰਿਭਾਸ਼ਾ ਹੈ।[1]

ਭਾਈ ਸਾਹਿਬ ਭਾ: ਸੰਤੋਖ ਸਿੰਘ ਜੀ ਨੇ ਸਿੱਖੀ ਪੰਜ ਪ੍ਰਕਾਰ ਦੀ ਦੱਸੀ ਹੈ:

**ਧੰਧੇ ਕੀ, ਇਕ ਦੇਖਾ ਦੇਖੀ। ਹਿਰਸੀ ਤ੍ਰੈ, ਸਿਦਕੀ ਅਵਰੇਖੀ।**
**ਪੰਚਮ ਅਹੈ ਭਾਵ ਕੀ ਭਲੇ।.....** *—ਗੁਰ ਪ੍ਰਤਾਪ ਸੂਰਜ, ਰੁਤ ੩, ਅੰਸੂ ੩੪*

ਇਨ੍ਹਾਂ ਪੰਜਾਂ ਪ੍ਰਕਾਰਾਂ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਜਾਂਦੀ ਹੈ:

੧. **ਧੰਧੇ ਦੀ** : ਇਮ ਜਿਮ, ਨਿਗੁਰੀ, ਮਤਲਬ ਦੀ।

੨. **ਦੇਖਾ ਦੇਖੀ ਦੀ** : ਭੇਡ ਚਾਲ ਦੀ, ਸ਼ਬਦ ਦੇ ਪਰਿਚੈ ਬਿਨਾ ਦੂਜਿਆਂ ਨੂੰ ਵੇਖ ਵੇਖ, ਜਿਵੇਂ ਹੋਰ ਸਿਖ ਕਰਨ ਉਵੇਂ ਕਰੀ ਜਾਣਾ।

੩. **ਹਿਰਸੀ** : ਪਦਾਰਥਾਂ ਦੇ ਲੋਭ ਵਿਚ ਖਚਿਤ, ਆਪੇ ਦੀ ਸੋਝੀ ਤੋਂ ਖ਼ਾਲੀ, ਗੁਰਮਤਿ ਦੀ ਸਿਖਿਆ ਤੋਂ ਵਿਹੀਨ।

੪. **ਸਿਦਕੀ** : ਗੁਰੂ ਤੇ ਅਨਿੰਨ ਵਿਸ਼ਵਾਸ ਵਾਲੀ, ਸੰਕਟ ਵੇਲੇ ਵੀ ਸਿਦਕ ਕਾਇਮ ਰਖਣ ਵਾਲੀ, ਸਰੀਰ ਨੂੰ ਮਿਥਿਆ ਜਾਣ ਕੇ ਆਦਰਸ਼ਾਂ ਤੋਂ ਨਿਛਾਵਰ ਕਰਨ ਵਾਲੀ।

੫. **ਭਾਵਨਾ ਵਾਲੀ** : ਹਰ ਵੇਲੇ ਲਿਵ-ਤਾਰ ਵਿਚ ਜੁੜੀ ਸੁਰਤਿ ਵਾਲੀ। ਸਤਿਗੁਰਾਂ ਦੀ ਸਿਫ਼ਤ-ਸਲਾਹ ਵਾਲੀ। ਗੁਰਭਾਈਆਂ ਨਾਲ ਪ੍ਰੇਮ-ਭਾਵ ਵਾਲੀ।

ਅਰਦਾਸ ਵਿਚ ਜਿਸ ਸਿੱਖੀ ਦੀ ਮੰਗ ਕੀਤੀ ਜਾਂਦੀ ਹੈ, ਉਹ ਸਿਦਕ ਤੇ ਭਾਵਨਾ ਵਾਲੀ ਸਿੱਖੀ ਹੈ—ਸਿੱਖੀ ਸਿਦਕ ਨੂੰ ਕੇਸਾਂ-ਸਵਾਸਾਂ ਨਾਲ ਨਿਭਾਉਣ ਦੀ। ਐਸੀ ਉੱਚਤਮ ਸਿੱਖੀ

---

1. ਸੰਖੇਪ ਵਿਚ ਸਿੱਖੀ ਦੀ ਪਰਿਭਾਸ਼ਾ ਗੁਰੂ ਦੇ ਵਿਚਾਰ ਅਨੁਸਾਰ ਸਿਖਿਆ ਸਿਖਣੀ ਹੈ:
ਸਿਖੀ ਸਿਖਿਆ ਗੁਰ ਵੀਚਾਰਿ।
*—ਆਸਾ ਵਾਰ ਮ: ੧ (465/10)*

ਦਾ ਦਾਨ ਕੇਵਲ ਆਪਣੇ ਲਈ ਹੀ ਨਹੀਂ, ਅਰਦਾਸ ਵਿਚ ਸਾਰੇ ਸਿੱਖਾਂ ਲਈ ਮੰਗਿਆ ਜਾਂਦਾ ਹੈ।

ਗੁਰਸਿੱਖੀ ਬੜੀ ਕਠਨ ਘਾਲਨਾ ਹੈ। ਇਸ ਨੂੰ ਖੰਡੇ ਦੀ ਧਾਰ ਤੇ ਤੁਰਨ ਨਾਲ ਉਪਮਾਇਆ ਗਿਆ ਹੈ:

**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ।**[1]

*—ਰਾਮਕਲੀ ਮ: ੩ (918/19)*

ਇਸ ਖੰਡੇਧਾਰ ਮਾਰਗ ਤੇ ਮਾਨ, ਮੋਹ, ਮੇਰ ਤੇਰ, ਸਭ ਵਰਜਿਤ ਹੈ।[2] ਇਥੇ ਮਨ ਦੀ ਮਤ ਤਿਆਗ ਕੇ, ਦੂਜਾ ਭਾਉ ਵਿਸਾਰ ਕੇ ਗੁਰੂ ਦੀ ਮੱਤ ਅਨੁਸਾਰ ਚਲਣ ਦਾ ਆਦੇਸ਼ ਹੈ:

**ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ।**
**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ।**

*—ਸੂਹੀ ਮ: ੫ (763/4)*

ਇਤਿਹਾਸ ਵਿਚ ਆਉਂਦਾ ਹੈ, ਭਾਈ ਚੂਹੜ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਬਾਰ ਹਾਜ਼ਰ ਹੋਇਆ ਤੇ ਅਰਜ਼ ਗੁਜ਼ਾਰੀ, "ਸੱਚੇ ਪਾਤਸ਼ਾਹ, ਸਿੱਖੀ ਦੇ ਬੂਟੇ ਦੀ ਸੋਝੀ ਬਖ਼ਸ਼ੋ।" ਗੁਰਦੇਵ ਬੋਲੇ, "ਸਿੱਖੀ ਦੀ ਜੜ੍ਹ ਨਿਮ੍ਰਤਾ ਹੈ। ਜੇ ਨਿਮ੍ਰਤਾ ਨਹੀਂ ਤਾਂ ਸਿੱਖੀ ਦਾ ਬੀਜ ਪ੍ਰਫੁਲਤ ਨਹੀਂ ਹੁੰਦਾ। ਸੇਵਾ ਟਹਿਲ ਸਿੱਖੀ ਦਾ ਟਾਹਣ ਹੈ। ਉਦਮ ਨਾਲ, ਉਮਾਹ ਨਾਲ, ਕ੍ਰਿਆਸ਼ੀਲ ਹੋ ਕੇ ਸੇਵਾ ਕਰਨੀ। ਜਿਵੇਂ ਭਾਈ ਮੰਝ[3] ਨੇ ਕੀਤੀ, ਭਾਈ ਬਹਿਲੋ[4] ਨੇ ਕੀਤੀ, ਭਾਈ ਸਾਹਲੋ[5] ਨੇ ਕੀਤੀ। ਪੱਤਰ ਸਾਧ ਸੰਗਤ ਹੈ—ਇਸ ਦੀ ਘਣ-ਪਤਰੀ ਛਾਂ ਵਿਚ ਹੀ ਠੰਢਕ ਹੈ। ਫੁੱਲ ਸ਼ਬਦ ਦੀ ਸੋਝੀ ਹੈ—ਇਸ ਤੋਂ ਹੀ ਅੰਦਰਾ ਖਿੜਦਾ ਤੇ ਜੀਵਨ ਮਹਿਕਦਾ ਹੈ। ਫੱਲ, ਦੇਹ ਵਿਚ ਵਿਦੇਹ ਦੀ ਪ੍ਰਾਪਤੀ ਹੈ।"

ਪੂਰਾ ਗੁਰਸਿਖ ਹੋਣਾ ਕਿਤਨਾ ਕਠਨ ਹੈ, ਇਹ ਗੁਰੂ ਅਰਜਨ ਦੇਵ ਜੀ ਨੇ ਦੱਸਿਆ। ਉਨ੍ਹਾਂ ਦੇ ਦਰਬਾਰ ਵਿਚ ਇਕ ਵੇਰਾਂ ਪ੍ਰਸ਼ਨ ਹੋਇਆ, "ਸੱਚੇ ਪਾਤਸ਼ਾਹ, ਆਪ ਦੀ ਨਿਗਾਹ ਵਿਚ ਪੂਰਨ ਗੁਰਸਿਖ ਕਿਤਨੇ ਹਨ?" ਗੁਰੂ ਜੀ ਨੇ ਉੱਤਰ ਦਿੱਤਾ, "ਸਾਢੇ ਚਾਰ!" ਫਿਰ ਪਹਿਲੇ ਚਹੁੰਆਂ ਗੁਰੁ ਸਾਹਿਬਾਂ ਦਾ ਨਾਮ ਲੈ ਕੇ ਬੋਲੇ, "ਇਹ ਚਾਰ ਤੇ ਅੱਧਾ-ਅਧੂਰਾ ਮੈਂ, ਜੋ ਅਜੇ ਵੀ ਪੂਰਾ ਸਿਖ ਬਣਨ ਲਈ ਜਤਨ-ਸ਼ੀਲ ਹਾਂ।"

---

1. ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
ਓਥੈ ਟਿਕੈ ਨ ਭੁਣਹਣਾ, ਚੱਲ ਨ ਸਕੈ ਉੱਪਰ ਕੀੜੀ। *—ਭਾ: ਗੁਰਦਾਸ, ਵਾਰ ੧੧-੫*
2. ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇਧਾਰ।
*—ਦੇਵਗੰਧਾਰੀ ਮ: ੫ (534/13)*
3. ਭਾਈ ਮੰਝ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਗੁਰੂ ਅਰਜਨ ਦੇਵ ਜੀ ਨੇ ਕਿਹਾ ਸੀ:
ਮੰਝ ਪਿਆਰਾ ਗੁਰੂ ਕੋ ਗੁਰ ਮੰਝ ਪਿਆਰਾ। ਮੰਝ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ।
*—ਭਾਈ ਸੰਤੋਖ ਸਿੰਘ: ਗੁਰ ਪ੍ਰਤਾਪ ਸੂਰਜ*
4. ਭਾਈ ਬਹਿਲੋ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਪੰਚਮ ਪਾਤਸ਼ਾਹ ਜੀ ਨੇ ਕਿਹਾ ਸੀ:
ਭਾਈ ਬਹਿਲੋ, ਸਭ ਤੋਂ ਪਹਿਲੋਂ।
5. ਭਾਈ ਸਾਹਲੋ ਨੂੰ ਗੁਰੂ ਅਰਜਨ ਦੇਵ ਜੀ ਨੇ 'ਸਿੱਖੀ ਦਾ ਕੋਤਵਾਲ' ਖ਼ਿਤਾਬ ਦਿੱਤਾ ਸੀ।
ਇਹ ਗੁਰਸਿਖੀ ਕਾ ਕੋਤਵਾਲ। ਖੋਟੇ ਖਰੇ ਕੀ ਕਰੇ ਸੰਭਾਲ। *—ਗੁਰ ਪ੍ਰਤਾਪ ਸੂਰਜ*

ਸਿੱਖੀ ਵਿਚ ਇਕ ਅਲੋਕਾਰ ਪਰੰਪਰਾ ਹੈ : ਇਥੇ ਜਦੋਂ ਸਿਖ ਪੂਰਨਤਾ ਦੀਆਂ ਸਿਖਰਾਂ ਨੂੰ ਛਹੰਦਾ ਹੈ ਤਾਂ ਉਹ ਗੁਰੂ ਹੋ ਨਿਬੜਦਾ ਹੈ। ਐਸੇ ਸਿਖ ਨੂੰ ਆਪਣਾ ਉੱਤਰ-ਅਧਿਕਾਰੀ ਗੁਰੂ ਥਾਪ ਕੇ ਪਹਿਲਾ ਗੁਰੂ ਆਪ ਉਸ ਦੀ ਸਿੱਖੀ ਵਿਚ ਸ਼ਾਮਲ ਹੋ ਕੇ ਸੇਵ ਕਮਾਉਂਦਾ ਹੈ। ਗੁਰੂ ਅੰਗਦ ਸਾਹਿਬ ਨੂੰ ਗੁਰ-ਗੱਦੀ ਦੇਣ ਉਪਰੰਤ ਗੁਰੂ ਨਾਨਕ ਦੇਵ ਜੀ ਨੇ ਰਹਿੰਦੀ ਉਮਰ ਸਿਖ ਬਣ ਕੇ ਉਨ੍ਹਾਂ ਦੀ ਸੇਵਾ ਵਿਚ ਬਿਤੀਤ ਕੀਤੀ। ਅਗੋਂ ਗੁਰੂ ਅਮਰਦਾਸ ਜੀ ਨੂੰ ਗੁਰਤਾ ਦੇ ਕੇ, ਗੁਰੂ ਅੰਗਦ ਸਾਹਿਬ ਨੇ ਉਨ੍ਹਾਂ ਦੀ ਸਿੱਖੀ ਕਬੂਲੀ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜ ਕੇ ਫਿਰ ਆਪ ਉਸ ਪਾਸੋਂ ਅੰਮ੍ਰਿਤ ਦੀ ਯਾਚਨਾ ਕੀਤੀ।

ਕਦੇ ਕਦੇ ਪੂਰਨਤਾ ਦੀ ਸਿਖਰ ਛੁਹ ਕੇ ਵੀ ਸਿੱਖ ਨੇ ਗੁਰਤਾ ਨਾਲੋਂ ਸਿੱਖੀ ਨੂੰ ਹੀ ਤਰਜੀਹ ਦਿੱਤੀ। ਭਾਈ ਪਾਰੋ ਜੁਲਕਾ ਗੁਰੂ ਅਰਜਨ ਦੇਵ ਜੀ ਦਾ ਥਾਪਿਆ ਪ੍ਰਚਾਰਕ ਸੀ, ਜਿਸ ਨੇ ਸਿੱਖੀ ਦਾ ਬੜਾ ਪ੍ਰਚਾਰ ਕੀਤਾ। ਗੁਰੂ ਅਰਜਨ ਦੇਵ ਜੀ ਉਸ ਦੀ ਸੇਵਾ ਘਾਲਨਾ ਤੋਂ ਬੜੇ ਪ੍ਰਸੰਨ ਹੋ ਕਹਿਣ ਲੱਗੇ, "ਤੁਹਾਡੀ ਸੇਵਾ ਤੇ ਅਸੀਂ ਬੜੇ ਖ਼ੁਸ਼ ਹਾਂ। ਜੀ ਕਰਦਾ ਏ ਗੁਰਿਆਈ ਤੁਹਾਨੂੰ ਦੇ ਦੇਈਏ।" ਤਦ ਭਾਈ ਪਾਰੋ ਬੋਲੇ, "ਸੱਚੇ ਪਾਤਸ਼ਾਹ, ਮੈਨੂੰ ਸਿੱਖੀ ਹੀ ਚੰਗੀ ਲਗਦੀ ਹੈ। ਗੁਰਤਾ ਤਾਂ ਸਤਿਗੁਰੂ ਨੂੰ ਹੀ ਸੋਭਦੀ ਹੈ।"[1]

ਸਿੱਖੀ ਆਪਣੇ ਆਪ, ਜਾਂ ਆਪਣੇ ਉੱਦਮ ਆਸਰੇ ਨਹੀਂ ਪ੍ਰਾਪਤ ਹੁੰਦੀ। ਇਹ ਤਾਂ ਸਤਿਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦੀ ਹੈ। ਇਸੇ ਲਈ ਅਰਦਾਸ ਵਿਚ ਸਤਿਗੁਰਾਂ ਪਾਸੋ ਇਸ ਦੀ ਉਚੇਚੀ ਯਾਚਨਾ ਕੀਤੀ ਗਈ ਹੈ।

---

1. ਮੋ ਕਉ ਗੁਰ ਸਿਖੀ ਮਨ ਭਾਵੈ। ਗੁਰਿਆਈ ਸਤਿਗੁਰੂ ਸੁਹਾਵੈ।
ਇਹ ਕਹਿ ਕੇ ਚਰਨਨ ਗਿਰ ਪਇਆ। ਮੋਹੁ ਸਿਖ ਰਖਹੁ ਸਤਿਗੁਰ ਕਰ ਮਇਆ।

## ੪੩

# ਕੇਸ ਦਾਨ

ਕੇਸਾਂ ਦੀ ਧਰਮ ਦੇ ਇਤਿਹਾਸ ਵਿਚ ਵਿਸ਼ੇਸ਼ ਮਹਾਨਤਾ ਹੈ। ਇਹ ਉਹ ਪਹਿਰਨ ਹੈ, ਜਿਸ ਨਾਲ ਕੁਦਰਤ ਨੇ ਸਾਨੂੰ ਸਜਾਇਆ ਹੈ। ਜੰਮਦਿਆਂ ਹੀ ਇਹ ਪੋਸ਼ਾਕ ਪਰਮਾਤਮਾ ਨੇ ਸਾਨੂੰ ਪਹਿਨਾਈ। ਮਰਨ ਵੇਲੇ ਵੀ ਇਸ ਦਾ ਰੇਸ਼ਮੀ ਚੰਦੋਆ ਸਾਡੇ ਉਪਰ ਹੁੰਦਾ ਹੈ।[1]

ਕੇਸ ਕਰਤਾਰੀ ਦੇਣ ਹਨ। ਰੱਬ ਦੇ ਹੁਕਮ ਵਿਚ ਸਾਨੂੰ ਪ੍ਰਾਪਤ ਹੋਏ ਹਨ। ਦਾਤਾਰ ਦੀ ਕੋਈ ਗੁੱਝੀ ਸਿਆਣਪ ਇਸ ਦਾਤ ਵਿਚ ਜ਼ਰੂਰ ਨਿਹਿਤ ਹੈ। ਜੇਕਰ ਅਸੀਂ ਇਸ ਸਿਆਣਪ ਦੇ ਕਾਇਲ ਹਾਂ ਤਾਂ ਕੇਸਾਂ ਨੂੰ ਕਰਤਾਰ ਦੀ ਮਿਹਰਾਮਤ ਪਰਵਾਨ ਕਰ ਇਨ੍ਹਾਂ ਨੂੰ ਸੰਭਾਲਣਾ ਸਾਨੂੰ ਬਣ ਆਉਂਦਾ ਹੈ। ਇਹ ਉਸ ਦੇ ਭਾਣੇ ਵਿਚ ਸਾਨੂੰ ਪ੍ਰਾਪਤ ਹੋਏ ਹਨ। ਜੇਕਰ ਭਾਣਾ ਮੰਨਣਾ ਸਾਡਾ ਆਦਰਸ਼ ਹੈ ਤਾਂ ਕੇਸਾਧਾਰੀ ਹੋਣਾ ਸਾਡੇ ਲਈ ਅਨਿਵਾਰੀ ਹੈ। ਇਉਂ ਨ ਕਰਨਾ ਇਕ ਪਾਸੇ ਰੱਬ ਦੀ ਰਜ਼ਾ ਤੋਂ ਮੁਨਕਰ ਹੋਣਾ ਹੈ ਤਾਂ ਦੂਜੇ ਪਾਸੇ ਆਪਣੀ ਨਿਗੂਣੀ ਸਿਆਣਪ ਨੂੰ ਕਰਤਾਰੀ ਸਿਆਣਪ ਤੋਂ ਉੱਪਰ ਸਮਝਣਾ ਹੈ—ਜੋ ਕੁਫ਼ਰ ਹੈ।

'ਕੇਸ਼' ਸ਼ਬਦ ਦਾ ਮੂਲ ਧਾਤੂ ਪਾਣਿਨੀ ਨੇ 'ਕਾਸ਼' ਦੱਸਿਆ ਹੈ, ਜਿਸ ਦਾ ਅਰਥ ਹੈ 'ਜੋਤੀ'। ਇਸ ਨਾਤੇ ਕੇਸ਼ ਜੋਤੀ ਨੂੰ ਆਕਰਸ਼ਤ ਕਰਨ ਵਾਲੇ ਮੰਨੇ ਗਏ ਹਨ। ਯਜੁਰਵੇਦ ਅਨੁਸਾਰ "ਅਰੋਗਤਾ, ਤੇਜ ਤੇ ਬਲ ਵਧਾਉਣ ਲਈ ਕੇਸ ਹੋਣੇ ਜ਼ਰੂਰੀ ਹਨ।" ਅਥਰਵ ਵੇਦ ਅਨੁਸਾਰ "ਕੇਸ ਬੀਜੇ ਨਹੀਂ ਜਾਂਦੇ। ਇਹਨਾਂ ਨੂੰ ਪੱਟਣਾ ਜਾਂ ਕੱਟਣਾ ਵਾਜਬ ਨਹੀਂ। ਸਗੋਂ ਕੇਸ ਧਾਰਨ ਕਰ ਕੇ ਸ਼ਕਤੀ ਤੇ ਮਾਣ ਨੂੰ ਵਧਾਉਣਾ ਚਾਹੀਦਾ ਹੈ"।[2] ਇਉਂ ਜਾਪਦਾ ਹੈ, ਕੇਸ ਭਾਰਤ ਦੀ ਅਧਿਆਤਮਕ ਸੰਸਕ੍ਰਿਤੀ ਦੇ ਚਿੰਨ੍ਹ ਸਨ। ਸਾਰੇ ਰਿਸ਼ੀ, ਸਾਰੇ ਅਵਤਾਰ ਕੇਸਾਧਾਰੀ ਸਨ। ਭੱਦਣ (ਮੁੰਡਨ) ਤਾਂ ਸੋਗ ਦੀ ਨਿਸ਼ਾਨੀ ਮੰਨਿਆ ਜਾਂਦਾ ਸੀ। ਮਹਾਤਮਾ ਬੁੱਧ ਵੀ ਜਦੋਂ ਸੰਸਾਰ ਤੋਂ ਉਪਰਾਮ ਹੋਏ ਤੇ ਰਾਜ-ਪਾਟ ਤਿਆਗ ਘਰੋਂ ਨਿਕਲ ਤੁਰੇ ਤਾਂ ਪਹਿਲਾਂ ਉਹਨਾਂ ਕੇਸ ਕਟਵਾ ਦਿੱਤੇ। ਪਰ, ਜਦ ਉਹ ਗਿਆਨ ਪ੍ਰਾਪਤ ਕਰ ਕੇ ਪਰਤੇ

---

1. Hair, 'tis the robe which curious nature weaves to hang upon the head, and to adorn our bodies.—When we are born, God doth bestow that garment.—When we die, then like a soft and silken canopy it is still over us.
—Decker

2. ਅਥਰਵ ਵੇਦ : 19-32-2.

ਤਾਂ ਉਹਨਾਂ ਦੁਬਾਰੇ ਕੇਸ ਧਾਰਨ ਕਰ ਲਏ। ਇਸ ਨਾਤੇ ਕੇਸ ਗਿਆਨ ਦਾ ਸੰਕੇਤਕ ਹਨ।

ਕੇਵਲ ਭਾਰਤ ਵਿਚ ਹੀ ਨਹੀਂ, ਸਾਮੀ ਧਰਮਾਂ ਦੇ ਪੀਰ-ਪੈਗ਼ੰਬਰ ਵੀ ਸਾਰੇ ਕੇਸਾਧਾਰੀ ਹੀ ਸਨ। ਮੁਸਲਮਾਨਾਂ ਦੇ ਰਸੂਲ ਹਜ਼ਰਤ ਮੁਹੰਮਦ ਸਾਹਿਬ ਨੂੰ ਗੇਸੂ ਦਰਾਜ਼ (ਲੰਮੇ ਕੇਸਾਂ ਵਾਲੇ) ਨਾਮ ਨਾਲ ਵੀ ਯਾਦ ਕੀਤਾ ਜਾਂਦਾ ਹੈ। ਈਸਾਈ ਧਰਮ ਦੇ ਪੈਗ਼ੰਬਰ ਹਜ਼ਰਤ ਈਸਾ ਮਸੀਹ ਵੀ ਕੇਸਾਧਾਰੀ ਸਨ। ਅੱਜ ਵੀ ਅਧਿਆਤਮਕ ਪ੍ਰਾਪਤੀ ਵਾਲੇ ਬੰਦੇ ਸਹਿਜੇ ਹੀ ਕੇਸਾਧਾਰੀ ਹੋ ਜਾਂਦੇ ਹਨ।[1]

ਇਉਂ ਜਾਪਦਾ ਹੈ ਕੇਸ ਸਦਾ ਤੋਂ ਅਧਿਆਤਮਕਤਾ ਦਾ ਚਿੰਨ੍ਹ ਮਨੀਂਦੇ ਚਲੇ ਆਏ ਹਨ। ਇਥੋਂ ਤਕ ਕਿ ਇਕ ਸੰਕਲਪਨਾ ਅਨੁਸਾਰ ਈਸ਼ਵਰ ਆਪ ਕੇਸ਼ਵ (ਕੇਸ਼ਾਂ ਵਾਲਾ) ਹੈ।[2]

ਜੇਕਰ ਇਕ ਪਾਸੇ ਕੇਸ ਅਧਿਆਤਮਕਤਾ ਦਾ ਚਿੰਨ੍ਹ ਹਨ ਤਾਂ ਦੂਜੇ ਪਾਸੇ ਕੇਸ-ਦਾੜ੍ਹੀ ਮਰਦਊ ਦਾ, ਸੂਰਬੀਰਤਾ ਦਾ, ਨਿਰਭੈਤਾ ਦਾ ਵੀ ਚਿੰਨ੍ਹ ਹਨ। ਚੰਗੇ ਕੇਸ, ਸੁੰਦਰਤਾ, ਤੇਜ, ਸ਼ਕਤੀ ਤੇ ਸੁਆਸਥ ਦੇ ਪ੍ਰਤੀਕ ਮੰਨੇ ਗਏ ਹਨ। ਸਿੰਘਾਂ ਵਾਲਾ ਸੁਭਾ ਪੈਦਾ ਕਰਨ ਲਈ ਸਿੰਘਾਂ ਵਾਲਾ ਰੂਪ ਵੀ ਲਾਜ਼ਮੀ ਹੈ।

ਇਉਂ ਕੇਸ ਕੇਵਲ ਭਗਤੀ ਦੇ ਹੀ ਨਹੀਂ, ਸ਼ਕਤੀ ਦੇ ਵੀ ਉਚਿਤ ਪ੍ਰਤੀਕ ਹਨ। ਜਿਹੜੇ ਧਰਮ ਦਾ ਉੱਦੇਸ਼ ਸੰਤ-ਸਿਪਾਹੀਆਂ ਦੀ ਫ਼ੌਜ ਸਿਰਜਣ ਦਾ ਹੋਵੇ, ਉਸ ਲਈ ਸੁਭਾਵਕ ਸੀ ਕਿ ਕੇਸਾਂ ਦੀ ਆਦਿਮ-ਰੂਪਕ ਮਹੱਤਾ (archetypal significance) ਨਾਲ ਆਪਣਾ ਸੰਬੰਧ ਗੰਢੇ। ਇਸ ਦ੍ਰਿਸ਼ਟੀ ਤੋਂ ਸਿਖ ਧਰਮ ਵਿਚ ਕੇਸਾਂ ਦੀ ਮਹੱਤਾ ਦਾ ਪ੍ਰਵੇਸ਼ ਲਾਜ਼ਮੀ ਸੀ। ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਕੇਸਾਂ ਦੇ ਸਤਿਕਾਰ ਦੀ ਪ੍ਰਥਾ ਸ਼ੁਰੂ ਹੋ ਗਈ। ਜਦੋਂ ਬਾਬੇ ਨੇ ਮਰਦਾਨੇ ਨੂੰ ਉਮਰ ਭਰ ਦਾ ਸਾਥੀ ਬਣਨ ਲਈ ਰਜ਼ਾਮੰਦ ਕੀਤਾ ਤਾਂ ਉਸ ਨੂੰ ਕਿਹਾ, "ਮਰਦਾਨਿਆ, ਇਹਨਾਂ ਤਿੰਨ ਗੱਲਾਂ ਨੂੰ ਪੱਲੇ ਬੰਨ੍ਹ ਲੈ: ਇਕ ਕੇਸ ਨਹੀਂ ਕਟਾਉਣੇ, ਦੂਜੇ ਅੰਮ੍ਰਿਤ ਵੇਲਾ ਨਹੀਂ ਖੁੰਝਾਉਣਾ, ਤੀਜੇ ਆਏ ਗਏ ਸਾਧੂ-ਸੰਤਾਂ ਅਤਿਥੀਆਂ ਦੀ ਸੇਵਾ ਭਾਵਨੀ-ਪਿਆਰ ਨਾਲ ਕਰਨੀ।" ਜਾਪਦਾ ਹੈ, ਕੇਸ ਰਖਣ ਦਾ ਆਦੇਸ਼ ਤਾਂ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਹੋ ਗਿਆ ਸੀ। ਗੁਰੂ ਗੋਬਿੰਦ ਸਿੰਘ ਜੀ ਵੇਲੇ ਕੇਸ ਸਿੱਖੀ ਰਹਿਤ ਦਾ ਜ਼ਰੂਰੀ ਭਾਗ ਬਣ ਗਏ, ਤੇ ਕੇਸਾਂ ਦੇ ਕਤਲ ਨੂੰ ਕੁਰਹਿਤ ਕਰਾਰ ਦਿਤਾ ਗਿਆ।

ਇਹ ਬੜੀ ਨਿਰਣਾ-ਜਨਕ ਗੱਲ ਹੈ, ਕਿਉਂਕਿ ਇਹ ਭੁਲੇਖਾ ਆਮ ਤੁਰਿਆ ਆਉਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਕੇਸ ਰਖਣ ਦਾ ਆਦੇਸ਼ ਕੋਈ ਨਹੀਂ ਸੀ। ਇਸ ਗੱਲ ਦਾ, ਕਿ ਇਹ ਆਦੇਸ਼ ਗੁਰੂ ਨਾਨਕ ਸਾਹਿਬ ਜੀ ਵੇਲੇ ਹੀ ਪ੍ਰਚਲਤ ਹੋ ਗਿਆ ਸੀ, ਹੋਰ ਵੀ ਸਬੂਤ ਹਨ। ਬੜੀਆਂ ਉਹਨਾਂ ਥਾਵਾਂ ਤੇ, ਜਿੱਥੇ ਗੁਰੂ ਨਾਨਕ ਦੇਵ ਜੀ ਦੀ ਲਾਈ

---

1. ਉਦਾਹਰਣ ਵਜੋਂ : ਅਰਵਿੰਦ ਘੋਸ਼, ਰਾਬਿੰਦਰ ਨਾਥ ਟੈਗੋਰ, ਭਗਵਾਨ ਦਾਸ, ਵਿਸ਼ਨੂ ਦਿਗੰਬਰ, ਵਿਨੋਬਾ ਭਾਵੇ, ਆਦਿ।
2. ਗੁਰਬਾਣੀ ਵਿਚ ਵੀ ਵਾਹਿਗੁਰੂ ਦਾ ਇਕ ਚਿਤ੍ਰ ਹੈ ਜਿਸ ਵਿਚ ਉਸ ਨੂੰ ਲੰਮੇ ਵਾਲਾਂ ਵਾਲਾ ਕਿਹਾ ਗਿਆ ਹੈ:

   ਤੇਰੇ ਬੰਕੇ ਲੋਇਣ ਦੰਤ ਰੀਸਾਲਾ। ਸੋਹਣੇ ਨਕ ਜਿਨ ਲੰਮੜੇ ਵਾਲਾ।

   *—ਵਡਹੰਸੁ ਛੰਤ ਮ: ੧ (567/9)*

ਸਿੱਖੀ ਦੇ ਬੂਟੇ ਅਜੇ ਕਾਇਮ ਹਨ, ਪਰ ਜਿਨ੍ਹਾਂ ਦਾ ਸੰਪਰਕ ਮਗਰਲੇ ਗੁਰੂ ਸਾਹਿਬਾਂ ਨਾਲ ਕਦੇ ਨਹੀਂ ਹੋਇਆ, ਗੁਰੂ ਨਾਨਕ ਨਾਮ ਲੇਵਾ ਜਟਾ-ਜੂਟ ਕੇਸਾ-ਧਾਰੀ ਹਨ।[1]

ਗੁਰਬਾਣੀ ਵਿਚ ਕੇਸ ਦਾੜ੍ਹੀ ਨੂੰ ਸੁੱਚੇ ਆਚਰਨ ਦੇ ਪ੍ਰਤੀਕ ਬਣਾਉਣ ਦਾ ਆਦੇਸ਼ ਹੈ :

**ਮੁਖ ਸਚੇ ਸਚੁ ਦਾੜੀਆਂ ਸਚੁ ਬੋਲਹਿ ਸਚੁ ਕਮਾਹਿ।**

*—ਸਲੋਕ ਮ: ੩ (1419/10)*

ਗੁਰੂ ਅਰਜਨ ਦੇਵ ਜੀ ਨੇ 'ਸਾਬਤ ਸੂਰਤ' ਰਹਿਣ ਤੇ ਸਿਰ ਉਪਰ ਦਸਤਾਰ ਸਜਾਉਣ ਨੂੰ ਮਹਿਮਾ ਜੋਗ ਜਾਣਿਆ ਹੈ :

**....ਸਾਬਤ ਸੂਰਤਿ ਦਸਤਾਰ ਸਿਰਾ।**[2]

*—ਮਾਰੂ ਸੋਲਹੇ ਮ: ੫ (1084/9)*

ਇਉਂ ਕੇਸਾਂ ਦੀ ਮਹੱਤਾ ਸ਼ੁਰੂ ਤੋਂ ਲੈ ਕੇ ਹੀ ਚਲੀ ਆਉਂਦੀ ਸੀ।

ਕੇਸਾਂ ਉਪਰ ਆਕ੍ਰਮਣ ਵੀ ਗੁਰੂ ਸਾਹਿਬਾਂ ਦੇ ਹੁੰਦਿਆਂ ਹੀ ਸ਼ੁਰੂ ਹੋ ਗਿਆ ਸੀ। ਜੋ ਸਿਖ ਵੀ ਮੁਗ਼ਲ ਹਾਕਮਾਂ ਦੇ ਹੱਥ ਆਉਂਦਾ, ਉਸ ਨੂੰ ਮਾਰਨ ਤੋਂ ਪਹਿਲੋਂ ਉਸ ਦੇ ਕੇਸ ਕਤਲ ਕਰਨਾ ਲੋਚਦੇ ਸਨ। ਪਰ ਸਿਖ ਜਾਨ ਦੇ ਦੇਂਦੇ ਸਨ, ਕੇਸ ਨਹੀਂ ਦੇਂਦੇ ਸਨ। ਗੁਰੂ ਤੇਗ਼ ਬਹਾਦਰ ਜੀ ਦੇ ਸਾਹਵੇਂ ਭਾਈ ਮਤੀ ਦਾਸ ਤੇ ਭਾਈ ਦਿਆਲੇ ਨੂੰ ਸ਼ਹੀਦ ਕਰ ਦਿਤਾ ਗਿਆ, ਉਨ੍ਹਾਂ ਸੀਸ ਦੇ ਦਿੱਤਾ, ਕੇਸਾਂ ਦੀ ਆਬਰੂ ਨਹੀਂ ਜਾਣ ਦਿੱਤੀ। ਭਾਈ ਤਾਰੂ ਸਿੰਘ ਨੇ ਖੋਪਰੀ ਲੁਹਾ ਲਈ, ਕੇਸਾਂ ਨੂੰ ਬਰਕਰਾਰ ਰਖਿਆ। ਇਉਂ ਉਹ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਂਦੇ ਸ਼ਹੀਦੀ ਪ੍ਰਾਪਤ ਕਰ ਗਏ।

ਜਾਪਦਾ ਹੈ, ਭਗਤੀ ਤੇ ਸ਼ਕਤੀ ਦਾ ਪ੍ਰਤੀਕ ਤਾਂ ਕੇਸ ਪਹਿਲੇ ਗੁਰੂ ਸਾਹਿਬਾਂ ਵੇਲ ਹੀ ਹੋ ਚੁੱਕੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਨੂੰ ਅੰਮ੍ਰਿਤਧਾਰੀ ਸਿੱਖਾਂ ਦੀ ਬਾਹਰੀ

---

1. ਮੇਜਰ ਜਗਤ ਸਿੰਘ ਜੀ ਆਪਣੇ ਟ੍ਰੈਕਟ '***ਕੇਸ ਮਹੱਤਾ***' (ਪ੍ਰਕਾਸ਼ਕ : ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ) ਵਿਚ ਲਿਖਦੇ ਹਨ ਕਿ ਉਹ ਕੁਝ ਤਿਬਤੀਆਂ ਨੂੰ ਮਿਲੇ ਜੋ ਕੇਸਾਧਾਰੀ ਸਨ। ਉਨ੍ਹਾਂ ਪਾਸੋਂ ਮੇਜਰ ਸਾਹਿਬ ਨੇ ਪੁਛਿਆ, "ਤੁਸੀਂ ਲਾਮੇ ਹੁੰਦੇ ਹੋ ?" ਉਹਨਾਂ ਕਿਹਾ, "ਨਹੀਂ, ਅਸੀਂ ਰਿੰਮਪੋਚੇ ਗੁਰੂ ਦੇ ਸਿਖ ਹਾਂ।" ਰਿੰਮਪੋਚੇ ਗੁਰੂ ਨੂੰ ਉਹ ਭਦ੍ਰਾ ਗੁਰੂ (ਕਲਿਆਣਕਾਰੀ ਗੁਰੂ) ਵੀ ਕਹਿੰਦੇ ਸਨ। ਮੇਜਰ ਸਾਹਿਬ ਨੇ ਪੁਛਿਆ, "ਰਿੰਮਪੋਚੇ ਕਉਣ ਹੈ ?" ਤਾਂ ਉਹਨਾਂ ਕਿਹਾ, "ਉਹੀ, ਜਿਹੜਾ ਤੁਹਾਡਾ ਗੁਰੂ ਹੈ।" ਮੇਜਰ ਸਾਹਿਬ ਨੇ ਕਿਹਾ, "ਮੈਂ ਤਾਂ ਗੁਰੂ ਨਾਨਕ ਦੇਵ ਦਾ ਸਿਖ ਹਾਂ।" ਉੱਤਰ ਮਿਲਿਆ, "ਉਹੀ ਸਾਡਾ ਰਿੰਮਪੋਚੇ ਗੁਰੂ ਹੈ। ਅਸੀਂ ਸਤਿਕਾਰ ਵਜੋਂ ਉਹਨਾਂ ਦਾ ਨਾਮ ਨਹੀਂ ਲੈਂਦੇ ਤੇ ਰਿੰਮਪੋਚੇ ਕਹਿ ਕੇ ਯਾਦ ਕਰਦੇ ਹਾਂ।" ਮੇਜਰ ਸਾਹਿਬ ਨੇ ਪੁਛਿਆ, "ਤੁਸਾਂ ਕੇਸ ਕਿਉਂ ਰਖੇ ਹੋਏ ਹਨ ?" ਉਹਨਾਂ ਦਸਿਆ, "ਜਦ ਸੁਮੇਰ ਪਰਬਤ ਤੇ ਗੁਰੂ ਜੀ ਦੀ ਸਿੱਧਾਂ ਨਾਲ ਚਰਚਾ ਹੋਈ ਤੇ ਸਿੱਧ ਹਾਰ ਗਏ, ਤਾਂ ਸਾਡੇ ਵਡੇਰੇ, ਜੋ ਪਹਿਲੋਂ ਸਿੱਧਾਂ ਦੇ ਪੈਰੋਕਾਰ ਸਨ, ਉਹਨਾਂ ਨੂੰ ਛਡ ਕੇ ਗੁਰੂ ਜੀ ਦੇ ਸੇਵਕ ਜਾ ਬਣੇ। ਓਦੋਂ ਤੋਂ ਹੀ ਅਸੀਂ ਪੁਸ਼ਤ ਦਰ ਪੁਸ਼ਤ ਕੇਸਾਧਾਰੀ ਚਲੇ ਆ ਰਹੇ ਹਾਂ। ਸਾਨੂੰ ਇਹ ਰਿੰਮਪੋਚੇ ਗੁਰੂ ਦੀ ਦੇਣ ਹੈ।"

   ਪਹਿਲੀ ਵਡੀ ਲਾਮ ਦੌਰਾਨ ਬਗ਼ਦਾਦ ਗਏ ਕੁਝ ਫ਼ੌਜੀਆਂ ਦੇ ਹਵਾਲੇ ਨਾਲ ਇਸੇ ਲੇਖਕ ਨੇ ਇਹ ਵੀ ਲਿਖਿਆ ਹੈ ਕਿ ਬਗ਼ਦਾਦ ਵਿਚ ਗੁਰੂ ਨਾਨਕ ਦੇਵ ਜੀ ਦੇ ਸਥਾਨ ਦਾ ਮੁਸਲਮਾਨ ਰਾਖਾ ਵੀ ਕੇਸ-ਦਾੜ੍ਹੀ ਵਾਲਾ ਸੀ ਤੇ ਉਹ ਦਸਦਾ ਸੀ ਕਿ ਕੇਸ ਗੁਰੂ ਸਾਹਿਬ ਦੇ ਆਦੇਸ਼ ਅਨੁਸਾਰ ਉਸ ਦੇ ਬਜ਼ੁਰਗਾਂ ਨੇ ਧਾਰਨ ਕੀਤੇ ਸਨ।

2. ਗੋਸ਼ਟ ਵਿਚ ਵੀ ਆਉਂਦਾ ਹੈ : ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ।

ਰਹਿਤ ਦਾ ਜ਼ਰੂਰੀ ਅੰਗ ਬਣਾ ਦਿੱਤਾ। ਸਾਰੇ ਰਹਿਤਨਾਮੇ ਇਸ ਤੱਥ ਦੀ ਸ਼ਾਹਦੀ ਭਰਦੇ ਹਨ।[1] ਕੇਸਾਂ ਦੀ ਕਿਸੇ ਪ੍ਰਕਾਰ ਦੀ ਵੀ ਨਿਰਾਦਰੀ ਸਿੰਘਾਂ ਨੂੰ ਅਪ੍ਰਵਾਨ ਹੋਣ ਲੱਗੀ।[2]

ਕੇਸਾਂ ਦੀ ਰਹਿਤ ਮੁਤਾਬਕ ਸਿਖ ਪਰਿਭਾਸ਼ਾ ਵਿਚ ਕੁਝ ਨਵੇਂ ਸੰਕੇਤਕ ਸ਼ਬਦ ਵਰਤੀਣ ਲਗੇ। ਜਿਨ੍ਹਾਂ ਨੇ ਅਜੇ ਕੇਸ ਧਾਰਨ ਨਹੀਂ ਸਨ ਕੀਤੇ, ਪਰ ਸਿੱਖੀ ਧਾਰਨ ਕਰ ਲਈ ਸੀ, ਤੇ ਆਪਣੇ ਆਪ ਨੂੰ ਅੰਮ੍ਰਿਤਧਾਰੀ ਹੋਣ ਲਈ ਤਿਆਰ ਕਰ ਰਹੇ ਸਨ, ਉਨ੍ਹਾਂ ਨੂੰ ਸਹਿਜਧਾਰੀ ਸਿਖ਼ ਆਖਿਆ ਜਾਣ ਲਗਾ। ਜੋ ਪ੍ਰਾਣੀ ਇਸ ਤਿਆਰੀ ਵਿਚ ਕੇਸਾ-ਧਾਰੀ ਵੀ ਹੋ ਗਏ ਸਨ, ਪਰ ਅਜੇ ਅੰਮ੍ਰਿਤਧਾਰੀ ਨਹੀਂ ਸਨ ਹੋਏ, ਉਹ ਵੀ ਸਹਿਜਧਾਰੀ ਹੀ ਸਨ।[3] ਪਰ, ਜੋ ਅੰਮ੍ਰਿਤ ਪਾਨ ਕਰ ਕੇ ਰਹਿਤਵਾਨ ਹੋ ਗਏ ਉਹ ਅੰਮ੍ਰਿਤਧਾਰੀ ਸਿਖ ਹੋਏ। ਜੋ ਅੰਮ੍ਰਿਤ ਪਾਨ ਕਰ ਕੇ ਫਿਰ ਕੇਸਾਂ ਦੀ ਬੇਅਦਬੀ ਕਰ ਬੈਠੇ, ਉਨ੍ਹਾਂ ਨੂੰ 'ਪਤਿਤ' ਕਿਹਾ ਜਾਣ ਲਗਾ। ਪਰ, ਜਿਨ੍ਹਾਂ ਵੇਖੋ ਵੇਖੀ ਕੇਸ ਤਾਂ ਰੱਖ ਲਏ, ਪਰ ਅੰਮ੍ਰਿਤ ਪਾਨ ਕਰਨ ਦਾ ਸੰਕਲਪ ਨਹੀਂ ਬਣਾਇਆ, ਉਹ ਭੇਖੀ ਸਿਖ ਗਿਣੇ ਜਾਣ ਲਗੇ।[4]

**ਧਰਹਿ ਕੇਸ ਪਾਹੁਲ ਬਿਨਾ ਭੇਖੀ ਮੂੜਾ ਸਿਖ।**

*—ਰਹਿਤਨਾਮਾ ਭਾਈ ਸਾਹਿਬ ਸਿੰਘ*

ਜੇਕਰ ਕੇਸਾਧਾਰੀ ਸਿਖ ਕੁਰਹਿਤੀਆ ਹੋ ਜਾਵੇ ਤਾਂ ਸੋਭਾਹੀਣ ਸਮਝਿਆ ਜਾਂਦਾ ਸੀ:

**ਤਿਮ ਕੁਰਹਿਤੀਏ ਕੇਸ ਰਖਾਏ। ਕਹਹੁ ਸੁ ਕੈਸੇ ਸੋਭਾ ਪਾਏ ?**

*-ਰਹਿਤਨਾਮਾ ਭਾ: ਦੇਸਾ ਸਿੰਘ।*

ਬੜੀ ਜਲਦੀ ਇਹ ਪ੍ਰਤੱਖ ਹੋਣ ਲਗ ਪਿਆ ਕਿ ਇਹ ਧਰਮ ਲੁਕ ਛੁਪ ਕੇ ਨਹੀਂ ਜੀਵਿਆ ਜਾ ਸਕਦਾ। ਕੇਸ ਖ਼ਾਲਸੇ ਦਾ 'ਨੀਸਾਣ' ਹੋ ਗਏ। "ਜੋ ਲੱਖ ਹਿੰਦੂ ਅਤੇ ਲੱਖ ਮੁਸਲਮਾਨ ਹੋਵਨਿ ਤਾਂ ਭੀ ਸਿਖੁ ਵਿਚ ਛਪਦਾ ਨਹੀਂ। ਕਿਉਂ ਜੋ ਹੱਛਾ ਦਾਹੜਾ ਸਿਰ ਤੇ ਕੇਸ, ਸੋ ਕਿਥੋਂ ਛਪੈ।"[5] ਕੇਸ 'ਗੁਰੂ ਕੀ ਮੁਹਰ' ਤੇ ਸਿੱਖੀ ਸਿਦਕ ਦਾ ਐਲਾਨ ਵੀ ਹੋ ਗਏ ਤੇ ਸਿੱਖਾਂ ਦੀ ਸ਼ਨਾਖ਼ਤ ਵੀ। ਕਿਉਂਕਿ ਸਿਖ ਛੁਪ ਨਹੀਂ ਸੀ ਸਕਦਾ, ਸੋ ਕੇਸਾਂ ਵਾਲਿਆਂ ਦੀ ਆਚਰਨਕ ਜ਼ਿੰਮੇਵਾਰੀ ਵੱਧ ਗਈ। ਉਨ੍ਹਾਂ ਉਤੇ ਕੇਸ ਦਾੜ੍ਹੀ ਦੀ ਲਾਜ ਰਖਣ ਦੀ ਜ਼ਿੰਮੇਵਾਰੀ ਵੀ ਪੈ ਗਈ। ਇਉਂ ਕੇਸਾਂ ਦੀ ਦਾਤ ਸਾਡੇ ਆਚਰਨ ਦਾ ਝੂਲਦਾ ਨਿਸ਼ਾਨ ਬਣ ਗਈ।

---

1. ਉਦਾਹਰਣ ਲਈ: ਗੁਰੂ ਕਾ ਸਿਖ ਕੇਸ ਮੁਹਰ ਨਿਸ਼ਾਨੀ ਸਿਖੀ ਕੀ ਜਾਣੇ।

   *—ਰਹਿਤਨਾਮਾ ਭਾ: ਚਉਪਾ ਸਿੰਘ*

   ਕੇਸਨ ਧੂਪ ਦਏ ਸੁਚ ਪਾਵਨ। ਹੈ ਇਹ ਗੁਰ ਕੀ ਮੁਹਰ ਸੁਹਾਵਨ। *—ਰਹਿਤਨਾਮਾ ਭਾ: ਦੇਸਾ ਸਿੰਘ*
2. ਨੰਗੇ ਕੇਸੀ ਫਿਰੇ, ਰਵਾਲ ਪਾਏ, ਸੋ ਤਨਖ਼ਾਹੀਆ। ਨੰਗੇ ਕੇਸੀ ਮਾਰਗ ਟੁਰੇ, ਸੋ ਤਨਖ਼ਾਹੀਆ। ਕੇਸਾ ਨੂੰ ਮੰਦਾ ਹੱਥ ਲਾਏ, ਸੋ ਤਨਖ਼ਾਹੀਆ....ਜੋ ਸਿਖ ਦੀ ਆਪੇ ਪੱਗ ਉਤਾਰੇ ਸੋ ਭੀ ਤਨਖ਼ਾਹੀਆ।

   *—ਰਹਿਤਨਾਮਾ ਭਾ: ਚਉਪਾ ਸਿੰਘ*
3. ਅਸਲ ਭੇਦ ਅੰਮ੍ਰਿਤਧਾਰੀ ਤੇ ਸਹਿਜਧਾਰੀ ਵਿਚਾਲੇ ਹੈ, ਕੇਸਾਧਾਰੀ ਤੇ ਸਹਿਜਧਾਰੀ ਵਿਚਾਲੇ ਨਹੀਂ। ਜੋ ਕੇਸਾਧਾਰੀ ਹੈ, ਪਰ ਅੰਮ੍ਰਿਤਧਾਰੀ ਨਹੀਂ, ਜੇ ਉਹ ਅੰਮ੍ਰਿਤ ਦੀ ਰਹਿਤ ਵਾਸਤੇ ਆਪਣੇ ਆਪ ਨੂੰ ਤਿਆਰ ਕਰ ਰਿਹਾ ਹੈ ਤਾਂ ਸਹਿਜਧਾਰੀ ਹੈ, ਨਹੀਂ ਤਾਂ ਭੇਖੀ ਸਿੱਖ ਹੈ।
4. ਐਸੇ ਭੇਖੀ ਸਿੱਖਾਂ ਦੇ ਵਿਖਾਲੇ ਦੇ ਕੇਸਾਂ ਬਾਰੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ:

   'ਕੇਸ ਧਰੇ ਨ ਮਿਲੇ ਹਰਿ ਪਿਆਰੇ।' *(ਅਕਾਲ ਉਸਤਤਿ, ੫-੨੫੨)*
5. ਭਾਈ ਨੰਦ ਲਾਲ: ਸਾਖੀ ਰਹਿਤ ਕੀ

ਕੇਸ, ਇਕ ਤਰ੍ਹਾਂ ਨਾਲ, ਆਪਣੇ ਮੁਰਸ਼ਦ ਦਾ ਐਲਾਨ ਵੀ ਹੋ ਗਏ। ਕੇਸਾਂ ਵਾਲਿਆਂ ਨੂੰ ਮਰ੍ਹਾਲੇ ਗੁਰੂ ਦਾ ਸਿੱਖ ਕਿਹਾ ਜਾਣ ਲਗਾ। ਦਾੜ੍ਹੀ ਕੇਸ ਤੋਂ ਮੁਨਕਰ ਹੋ ਕੇ ਸਿਖ ਆਪਣੇ ਗੁਰੂ ਨੂੰ ਗੋਪਦਾ (ਲੁਕਾਉਂਦਾ) ਹੈ। ਪਰ ਗੁਰਮਤਿ ਅਨੁਸਾਰ ਤਾਂ :

**ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਸੰਤਹੁ....।**

*—ਗਉੜੀ ਵਾਰ ਮ: ੪ (304/1)*

ਦਰ-ਅਸਲ ਮੁਗ਼ਲਾਂ ਵੇਲੇ ਤਾਂ ਇਹ ਸਰਕਾਰੀ ਹੁਕਮ ਹੋ ਗਿਆ ਸੀ, ਕਿ ਸਿਵਾਏ ਹਾਜੀਆਂ ਦੇ ਕੋਈ ਦਾੜ੍ਹੀ ਨ ਰਖੇ। ਸਿੱਖਾਂ ਨੂੰ ਦਾੜ੍ਹੀ ਕੇਸ ਵਾਲਾ ਬਣਾ ਕੇ ਸਤਿਗੁਰਾਂ ਇਕ ਤਰ੍ਹਾਂ ਰਹਿਤ ਦੀ ਆਜ਼ਾਦੀ ਦਾ ਐਲਾਨ ਕੀਤਾ। ਇਹ ਐਲਾਨ ਵੀ ਓਡਾ ਹੀ ਮਹੱਤਵਪੂਰਨ ਸੀ ਜੇਡਾ ਗੁਰੂ ਤੇਗ਼ ਬਹਾਦਰ ਜੀ ਦਾ ਐਲਾਨ, ਕਿ ਹਰ ਇਕ ਨੂੰ ਆਪਣੀ ਮਰਜ਼ੀ ਅਨੁਸਾਰ ਆਪਣਾ ਧਰਮ ਗ੍ਰਹਿਣ ਕਰਨ ਦਾ ਹੱਕ ਹੈ। ਪੂਜਾ ਦੀ ਆਜ਼ਾਦੀ ਗੁਰੂ ਤੇਗ਼ ਬਹਾਦਰ ਜੀ ਦੀ ਦਾਤ ਹੈ,[1] ਰਹਿਤ ਦੀ ਆਜ਼ਾਦੀ ਗੁਰੂ ਗੋਬਿੰਦ ਸਿੰਘ ਜੀ ਦੀ। ਕੇਸ, ਜੋ ਹੁਣ ਤਕ ਭਗਤੀ ਤੇ ਸ਼ਕਤੀ ਦਾ ਚਿੰਨ੍ਹ ਸਨ, ਆਜ਼ਾਦੀ ਦਾ ਚਿੰਨ੍ਹ ਵੀ ਹੋ ਗਏ।

ਕੋਈ ਵੀ ਸਰਕਾਰ ਆਪਣੀ ਪ੍ਰਜਾ ਅੰਦਰ ਆਜ਼ਾਦੀ ਦਾ ਜਜ਼ਬਾ ਉਭਰਦਾ ਬਰਦਾਸ਼ਤ ਨਹੀਂ ਕਰ ਸਕਦੀ। ਉਸ ਨੂੰ ਇਸ ਵਿਚੋਂ ਵਿਦਰੋਹ ਦੀ ਬੂ ਆਉਣ ਲਗ ਜਾਂਦੀ ਹੈ। ਇਹੋ ਕਾਰਨ ਹੈ ਕਿ ਜਦ ਕੇਸ ਪੰਥ ਦੀ ਆਜ਼ਾਦ ਹਸਤੀ ਦਾ ਚਿੰਨ੍ਹ ਬਣ ਗਏ ਤਾਂ ਸਰਕਾਰ ਨੂੰ ਖਟਕਣ ਲਗੇ। ਤਦ ਤੋਂ, ਜਾਪਦਾ ਹੈ, ਇਹ ਹਰ ਸਰਕਾਰ ਨੂੰ ਖਟਕਦੇ ਆਏ ਹਨ।

ਸਭ ਤੋਂ ਪਹਿਲਾਂ ਇਹ ਮੁਗ਼ਲਾਂ ਨੂੰ ਖਟਕੇ। ਉਨ੍ਹਾਂ ਕੇਵਲ ਦਾੜ੍ਹੀ ਕੇਸ ਰਖਣ ਦੀ ਸਰਕਾਰੀ ਤੌਰ ਤੇ ਮਨਾਹੀ ਹੀ ਨਹੀਂ ਸੀ ਕੀਤੀ, ਕੇਸਾਂ ਵਾਲਿਆਂ ਦੇ ਸਿਰ ਉਤਾਰਨ ਦੀ ਮੁਹਿੰਮ ਵੀ ਜਾਰੀ ਕੀਤੀ ਸੀ। ਸਿੱਖਾਂ ਦੇ ਸਿਰਾਂ ਤੇ ਇਨਾਮ ਲਾਏ ਗਏ। ਲੋਕਾਂ ਸਿੱਖਾਂ ਦੇ ਸਿਰਾਂ ਦੀਆਂ ਕੀਮਤਾਂ ਵੱਟੀਆਂ। ਸਿੱਖਾਂ ਵੀ ਸਿਰ ਦੇ ਦਿੱਤੇ, ਪਰ ਕੇਸ ਨ ਦਿੱਤੇ। ਕੇਸ ਸਿੱਖੀ ਸਿਦਕ ਦਾ ਚਿੰਨ੍ਹ ਹੋ ਗਏ। ਅਰਦਾਸ ਵਿਚ, ਜਿੱਥੇ, ਕੇਸਾਂ ਦੇ ਦਾਨ ਦੀ ਯਾਚਨਾ ਹੋਣ ਲਗੀ, ਉਥੇ ਇਹ ਬੇਨਤੀ ਵੀ ਅਰਦਾਸ ਦਾ ਅੰਗ ਹੋ ਗਈ ਕਿ 'ਸਿੱਖੀ ਕੇਸਾਂ ਸੁਆਸਾਂ ਸੰਗ ਨਿਭੇ।'

ਅਬਦਾਲੀ ਨੇ ਫੂਲਕੀਆਂ ਮਿਸਲ ਦੇ ਆਗੂ ਸਰਦਾਰ ਆਲਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਉਸ ਦੇ ਕੇਸ ਕਤਲ ਕਰਨ ਦਾ ਹੁਕਮ ਕਰ ਦਿਤਾ। ਸਰਦਾਰ ਆਲਾ ਸਿੰਘ ਦੀ ਪਤਨੀ ਨੇ ਇਕ ਲੱਖ ਰੁਪਿਆ ਅਬਦਾਲੀ ਨੂੰ ਦੇ ਕੇ ਉਨ੍ਹਾਂ ਦੇ ਕੇਸ ਬਚਾਏ। ਕੇਸ ਇਕ ਸਿਖ ਲਈ ਸਭ ਤੋਂ ਵੱਡੀ ਦੌਲਤ ਸੀ। ਜਦੋਂ ਜਾਨ-ਬਖ਼ਸ਼ੀ ਦੀ ਸ਼ਰਤ ਕੇਸ ਕਟਾਉਣੇ ਹੋ ਗਏ ਸਨ, ਓਦੋਂ ਵੀ ਅਣਖੀ ਸਿੱਖਾਂ ਜਾਨ ਦੇਣੀ ਪਰਵਾਨ ਕੀਤੀ, ਕੇਸ ਦੇਣੇ ਨਹੀਂ। ਇਉਂ ਕੇਸ ਸਿੱਖੀ ਅਣਖ ਦਾ ਚਿੰਨ੍ਹ ਵੀ ਹੋ ਗਏ। ਕੇਸਾਂ ਵਾਲੇ ਸਿੰਘਾਂ ਨੂੰ 'ਸਿਰਦਾਰ ਸਾਹਿਬ' ਕਿਹਾ ਜਾਣ ਲਗਾ।

---

1. ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਧਾਰਮਕ ਆਜ਼ਾਦੀ ਲਈ ਇਕ ਅਦੁਤੀ ਸ਼ਹਾਦਤ ਹੈ। ਨ ਉਨ੍ਹਾਂ ਤੋਂ ਪਹਿਲਾਂ ਕੋਈ ਐਸੀ ਸ਼ਹਾਦਤ ਹੋਈ ਨ ਉਨ੍ਹਾਂ ਤੋਂ ਮਗਰੋਂ। ਇਸ ਨਾਤੇ ਗੁਰੂ ਗੋਬਿੰਦ ਸਿੰਘ ਜੀ ਦਾ ਵਾਕ ਕਿ :

   ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ। *—ਬਚਿਤ੍ਰ ਨਾਟਕ, ੫-੧੫, ੨*

   ਇਕ ਅਕੱਟ ਸਚਾਈ ਹੈ।

ਅੰਗਰੇਜ਼ ਵੀ ਪਹਿਲੋਂ ਪਹਿਲ ਸਿੱਖਾਂ ਦੇ ਵਿਰੁੱਧ ਸਨ। ਪੰਜਾਬ ਦੀਆਂ ਲੜਾਈਆਂ ਵਿਚ ਸਿੱਖ ਹਾਰ ਭਾਵੇਂ ਗਏ ਸਨ, ਪਰ ਅੰਗਰੇਜ਼ਾਂ ਦੇ ਦੰਦ ਉਨ੍ਹਾਂ ਬੁਰੀ ਤਰ੍ਹਾਂ ਖੱਟੇ ਕੀਤੇ ਸਨ। ਇਸ ਲਈ ਉਹ ਵੀ ਸਿੰਘਾਂ ਨੂੰ ਖ਼ਤਮ ਕਰਨਾ ਚਾਹੁੰਦੇ ਸਨ। ਉਨ੍ਹਾਂ ਵੀ ਵੱਡੇ ਵੱਡੇ ਸਿੱਖਾਂ ਨੂੰ ਈਸਾਈ ਬਣਾ ਕੇ ਸਿੱਖਾਂ ਨੂੰ ਆਪਣੇ ਧਰਮ ਤੋਂ ਬੇਮੁਖ ਕਰਨ ਦਾ ਜਤਨ ਕੀਤਾ। ਨਾਬਾਲਗ਼ ਮਹਾਰਾਜਾ ਦਲੀਪ ਸਿੰਘ ਨੂੰ ਕੇਸਹੀਣ ਕਰਨ ਹਿਤ ਸਰਕਾਰੀ ਸਪੁਰਦਦਾਰੀ ਅੰਦਰ ਵਲਾਇਤ ਭੇਜ ਦਿੱਤਾ।[1] ਇਹ ਤਾਂ ਮਗਰੋਂ ਜਾ ਕੇ ਅੰਗਰੇਜ਼ ਨੂੰ ਇਹਸਾਸ ਹੋਇਆ ਕਿ ਸਿਖ ਬੜਾ ਸੂਰਬੀਰ ਫ਼ੌਜੀ ਹੈ, ਅਤੇ ਉਸ ਦੀ ਸੂਰਬੀਰਤਾ ਦਾ ਰਾਜ਼ ਬੜੀ ਹੱਦ ਤਕ ਉਸ ਦੇ ਕੇਸਾਧਾਰੀ ਹੋਣ ਵਿਚ ਹੈ। ਤਦ ਉਸ ਨੇ ਇਕ ਸਰਕਾਰੀ ਹੁਕਮ ਰਾਹੀਂ ਸਿਖ ਸਰਕਾਰੀ ਕਰਮਚਾਰੀਆਂ ਨੂੰ ਦਾੜ੍ਹੀ ਕੇਸਾਂ ਦੀ ਬੇਅਦਬੀ ਤੋਂ ਵਰਜ ਦਿੱਤਾ।

ਆਜ਼ਾਦ ਹਿੰਦ ਵਿਚ ਵੀ ਕੇਸਾਂ ਵਾਲਿਆਂ ਤੇ ਆਕ੍ਰਮਣ ਹੋਇਆ, ਜੋ 1984 ਵਿਚ ਪ੍ਰਤੱਖ ਰੂਪ ਵਿਚ ਪ੍ਰਗਟ ਹੋਇਆ। ਫਿਰ ਤੋਂ ਸਿੱਖਾਂ ਅੰਦਰ ਘਲੂਘਾਰਿਆਂ ਦੀ ਯਾਦ ਤਾਜ਼ਾ ਹੋ ਗਈ। ਫਿਰ ਤੋਂ ਸਿਖਾਂ ਨੂੰ ਇਹਸਾਸ ਹੋਣ ਲਗਾ ਕਿ ਕੇਸ ਉਨ੍ਹਾਂ ਦੀ ਕੌਮੀ ਅਣਖ ਦਾ ਚਿੰਨ੍ਹ ਹਨ। ਕੇਸਾਂ ਦੀ ਬੇਅਦਬੀ ਕਰਨ ਵਾਲਾ, ਮੁੜ, ਸਮੁੱਚੇ ਪੰਥ ਨੂੰ ਬਦਨਾਮ ਕਰਦਾ ਪ੍ਰਤੀਤ ਹੋਣ ਲਗਾ। ਅਨੇਕਾਂ ਕੱਚੇ ਪਿਲਿਆਂ ਨੇ ਕੇਸ ਕਤਲ ਕਰਵਾ ਲਏ। ਇਕ ਵਾਰ ਫਿਰ 'ਖੋਟ' ਨਿਕਲ ਗਿਆ। ਪਰ ਬੇਅੰਤ ਸਿਦਕਵਾਨ ਆਪਣੇ ਸਿਦਕ ਤੇ ਕਾਇਮ ਰਹਿੰਦੇ ਸ਼ਹੀਦੀਆਂ ਪਾ ਗਏ। ਬੜਿਆਂ ਦੀ ਅਣਖ ਨੂੰ ਨਵੀਂ ਵੰਗਾਰ ਵੱਜੀ ਤੇ ਉਹਨਾਂ ਕੌਮ ਦੇ ਵਕਾਰ ਨੂੰ ਬਹਾਲ ਕਰਨ ਦਾ ਪ੍ਰਣ ਲਿਆ।

ਇਉਂ ਸਿਖ ਕੌਮ ਦਾ ਇਤਿਹਾਸ, ਆਜ਼ਾਦੀ ਦੀ ਜਦੋ-ਜਹਿਦ ਦਾ ਅਵਿਰਲ ਇਤਿਹਾਸ ਹੈ। ਇਸ ਜਦੋ-ਜਹਿਦ ਵਿਚ ਉਨ੍ਹਾਂ ਦਾ ਸ਼ਨਾਖ਼ਤੀ ਕੌਮੀ ਚਿੰਨ੍ਹ, ਉਨ੍ਹਾਂ ਦੇ ਕੇਸ, ਉਨ੍ਹਾਂ ਦੀ ਆਜ਼ਾਦੀ ਦੀ ਲਾਲਸਾ ਦੇ ਪ੍ਰਤੀਕ ਹੋ ਗਏ। ਸੁਭਾਵਕ ਸੀ ਕਿ ਸਿਖ ਆਪਣੀ ਅਰਦਾਸ ਵਿਚ 'ਕੇਸ ਦਾਨ' ਲਈ ਵੀ ਯਾਚਨਾ ਕਰਨ ਲਗੇ।

---

1 ਜਦ ਮਹਾਰਾਜਾ ਵੱਡਾ ਹੋਇਆ ਤੇ ਉਸ ਦਾ ਸਿੱਖੀ ਗੌਰਵ ਜਾਗਿਆ ਤਾਂ ਉਹ ਵਾਪਸ ਆਪਣੇ ਦੇਸ ਪਰਤਣਾ ਚਾਹੁੰਦਾ ਸੀ। ਪਰ ਦੇਸ ਪਰਤਣ ਦਾ ਉਸ ਦਾ ਅਰਮਾਨ ਅੰਗਰੇਜ਼ ਨੇ ਕਦੇ ਪੂਰਾ ਨ ਹੋਣ ਦਿੱਤਾ।

# ੪੪

## ਰਹਿਤ ਦਾਨ

ਸਿਖ ਸੰਕੇਤਾਵਲੀ ਵਿਚ ਧਾਰਮਿਕ ਜ਼ਿੰਦਗੀ ਜੀਊਣ ਦੇ ਚੱਜ-ਆਚਾਰ ਨੂੰ ਰਹਿਤ ਆਖਿਆ ਜਾਂਦਾ ਹੈ। ਇਹ ਉਹ ਅਨੁਸ਼ਾਸਨ ਹੈ ਜੋ ਦੁਨੀਆਵੀ ਕਾਮਨਾਵਾਂ ਤੇ ਨਿਯੰਤ੍ਰਣ ਲਾਗੂ ਕਰਦਾ, ਜ਼ਿੰਦਗੀ ਨੂੰ ਉੱਚੇ ਆਦਰਸ਼ਾਂ ਵਲ ਪ੍ਰੇਰਦਾ, ਮਨ ਨੂੰ ਸੁੱਚੇ ਗਿਆਨ ਨਾਲ ਰੁਸ਼ਨਾਉਂਦਾ, ਜੀਵਨ ਨੂੰ ਅਰਥ-ਭਰਪੂਰ ਕਰਦਾ ਹੈ।

ਜੀਵਨ-ਮਰਯਾਦਾ ਲਈ 'ਰਹਿਤ' ਪਦ ਭਗਤਾਂ ਨੇ ਵੀ ਵਰਤਿਆ ਹੈ। ਕਬੀਰ ਜੀ ਕਹਿੰਦੇ ਹਨ :

ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ।
ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ।
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ।
ਐਸੇ ਮਰਹੁ ਜਿ ਬਹੁਰਿ ਨ ਮਰਨਾ।....
ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ।
ਐਸੀ ਰਹਤ ਰਹਉ ਹਰਿ ਪਾਸਾ।

*—ਗਉੜੀ ਕਬੀਰ (327/6)*

ਰਹਿਤ, ਗੁਰਮਤਿ ਦਾ ਚਲਨ ਹੈ,[1] ਹਰ ਸਿਖ ਨੂੰ ਜਿਸ ਅਨੁਸਾਰ ਜੀਊਣ ਦਾ ਆਦੇਸ਼ ਹੈ।

ਰਹਿਤ ਦੋ ਪ੍ਰਕਾਰ ਦੀ ਹੁੰਦੀ ਹੈ—ਅੰਦਰ ਦੀ ਤੇ ਬਾਹਰ ਦੀ।

### ਅੰਦਰ ਦੀ ਰਹਿਤ

ਇਸ ਨੂੰ ਗੁਰਬਾਣੀ ਵਿਚ 'ਆਤਮ ਕੀ ਰਹਤ'[2] ਵੀ ਆਖਿਆ ਗਿਆ ਹੈ। ਇਹ ਅੰਦਰਲੀ ਜੀਵਨ-ਜੁਗਤਿ ਹੈ। ਅਧਿਆਤਮਕ ਜੀਵਨ ਦਾ ਇਹ ਮੂਲਾਧਾਰ ਹੈ। ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਅੰਦਰਲੀ ਰਹਿਤ ਦੀ ਹੀ ਵਿਆਖਿਆ ਕੀਤੀ ਗਈ ਹੈ, ਕਿਉਂਕਿ ਏਹੋ ਬੁਨਿਆਦੀ ਧਾਰਮਿਕ ਰਹਿਤ ਹੈ।

ਸੱਚੀ ਰਹਿਤ ਓਹੋ ਹੈ ਜੋ ਦਿਲੋਂ ਜਾਗੇ। ਜਿਸ ਵਿਚ ਅੰਦਰ ਤੇ ਬਾਹਰ ਦਾ, ਕਥਨੀ

1. ਗੁਰਸਿਖ ਮੀਤ ਚਲਹੁ ਗੁਰ ਚਾਲੀ। *—ਧਨਾਸਰੀ ਮ: ੪ (667/15)*
2. ਸਭੁ ਕਛੁ ਜਾਨੈ ਆਤਮ ਕੀ ਰਹਤ। *—ਗਉੜੀ ਸੁਖਮਨੀ ਮ: ੫ (269/11)*

ਤੇ ਕਰਨੀ ਦਾ ਅੰਤਰ ਨਿਬੜ ਜਾਵੇ। ਜਿਥੇ ਕਥਨੀ ਤੇ ਕਰਨੀ ਵਿਚ ਅੰਤਰ ਵਰਤਦਾ ਹੈ, ਉਹ ਗੁਰਮਤਿ ਰਹਿਤ ਨਹੀਂ ਹੋਂਦੀ:

**ਸਾਚੀ ਰਹਤ, ਸਾਚਾ ਮਨਿ ਸੋਈ।**
**ਮਨਮੁਖਿ ਕਥਨੀ ਹੈ, ਪਰੁ ਰਹਤ ਨ ਹੋਈ।**[1]

*—ਬਿਲਾਵਲੁ ਮ: ੧ (831/12)*

ਅੰਦਰੋਂ ਬਾਹਰੋਂ ਇਕ ਹੋ ਕੇ ਸਚਿਆਰ ਹੋਣਾ ਹੀ ਗੁਰਮੁਖ ਰਹਤ ਦੀ ਕਸੌਟੀ ਹੈ।

ਗੁਰਮਤਿ ਦੀ ਅੰਦਰਲੀ ਰਹਿਤ ਸ਼ਖ਼ਸੀ ਵੀ ਹੈ, ਜਮਾਤੀ ਵੀ। **ਸ਼ਖ਼ਸੀ ਰਹਿਤ** ਵਿਚ ਨਾਮ-ਦਾਨ-ਇਸ਼ਨਾਨ ਦ੍ਰਿੜ੍ਹ ਕਰਵਾਇਆ ਗਿਆ ਹੈ।[2] ਨਾਮ, ਆਤਮਕ; ਦਾਨ, ਆਰਥਕ; ਤੇ ਇਸ਼ਨਾਨ ਸਰੀਰਕ ਪਵਿਤ੍ਰਤਾ ਦੇ ਸਾਧਨ ਹਨ। ਧਰਮ ਦੀ ਕਿਰਤ ਕਰਨੀ ਤੇ ਘਾਲ ਕਮਾਈ ਵਿਚੋਂ ਕੁਝ ਹਥੋਂ ਦੇ ਕੇ ਖ਼ੁਸ਼ੀ ਮਨਾਉਣ ਦਾ ਆਦੇਸ਼ ਹੈ।[3] ਸ਼ੁਭ ਗੁਣਾਂ ਦਾ ਵਿਹਾਜਣਾ[4], ਪਰਉਪਕਾਰ ਵਿਚ ਜੁਟੇ ਰਹਿਣਾ[5], ਮਿੱਠਾ ਬੋਲਣਾ ਤੇ ਨਿਵ ਚਲਣਾ[6], ਹਰਖ ਸੋਗ ਇਕ ਸਮਾਨ ਜਾਣਨੇ[7], ਨਿਰਭੈ ਹੋ ਕੇ ਜ਼ੁਲਮ ਦਾ ਟਾਕਰਾ ਕਰਨਾ[8], ਤੇ ਜ਼ਿੰਦਗੀ ਦੀ ਰਣ-ਭੂਮੀ ਵਿਚ ਆਤਮ-ਬਲੀਦਾਨ ਲਈ ਤੱਤਪਰ ਰਹਿਣਾ[9], ਇਹ ਸਭ ਅੰਦਰਲੀ ਰਹਿਤ ਦੇ ਅੰਗ ਹਨ।

ਨਿਤਨੇਮ ਵਿਚ ਜੁੜਨ ਦਾ ਉਚੇਚਾ ਆਦੇਸ਼ ਹੈ। ਜਪੁ ਜੀ ਸਾਹਿਬ, ਜਾਪੁ ਸਾਹਿਬ ਤੇ ਤਵਪ੍ਰਸਾਦਿ ਸਵਈਆਂ ਦਾ ਪਾਠ ਅੰਮ੍ਰਿਤ ਵੇਲੇ; ਰਹਰਾਸਿ ਤੇ ਚਉਪਈ ਦਾ ਪਾਠ ਸੰਧਿਆ ਵੇਲੇ; ਤੇ ਕੀਰਤਨ ਸੋਹਿਲੇ ਦਾ ਪਾਠ ਸੌਣ ਲਗਿਆਂ ਕਰਨ ਦਾ ਆਦੇਸ਼ ਹੈ।

ਉਪਰੋਕਤ ਰਹਿਤ ਤੋਂ ਇਲਾਵਾ ਥਾਂ ਥਾਂ ਅੰਦਰ ਦੀਆਂ ਕੁਰਹਿਤਾਂ ਤੋਂ ਬਚਣ ਦਾ ਵੀ ਆਦੇਸ਼ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਜੈਸੇ ਅਉਗਣਾਂ ਦੇ ਤਿਆਗ ਕਰਨ ਦਾ ਕਦਮ ਕਦਮ ਤੇ ਉਪਦੇਸ਼ ਦਿੱਤਾ ਗਿਆ ਹੈ।[10] ਪਰ-ਧਨ, ਪਰ-ਦਾਰਾ, ਪਰ-ਨਿੰਦਾ ਆਦਿ ਜੈਸੇ ਨਿਤ ਦੇ ਪ੍ਰਲੋਭਨਾਂ ਤੋਂ ਪਰਹੇਜ਼ ਕਰਨ ਦਾ ਬਾਰ ਬਾਰ ਆਦੇਸ਼ ਹੈ।[11] ਵਾਦ

---

1. ਰਹਤ ਅਵਰ ਕਛੁ ਅਵਰ ਕਮਾਵਤ। ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ। *—ਗਉੜੀ ਮ: ੫ (269/7)*
2. ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ। *—ਆਸਾ ਮ: ੧ (419/5)*
3. ਕਿਰਤ ਵਿਰਤ ਕਰ ਧਰਮ ਦੀ ਹੱਥਹੁ ਦੇ ਕੈ ਭਲਾ ਮਨਾਵੈ। *—ਭਾ: ਗੁਰਦਾਸ, ਵਾਰ ੬ : ੧੨*
4. ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ। *—ਉਕਤਿ ਬਿਲਾਸ, ੨੩੧-੧*
   ਪੁਨਾ: ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ। *—ਮਾਰੂ ਵਾਰ ੩, ਸਲੋਕੁ ਮ: ੩ (1087/8)*
5. ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ। *—ਗਉੜੀ ਮਾਝ ਮ: ੫ (218/18)*
6. ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ। *—ਸਿਰੀਰਾਗੁ ਮ: ੩ (31/12)*
7. ਹਰਖ ਸੋਗ ਤੇ ਰਹਹਿ ਨਿਰਾਰਾ। *—ਬਿਲਾਵਲੁ ਮ: ੫ (801/9)*
8. ਨ ਡਰੋਂ ਅਰਿ ਸੋਂ ਜਬ ਜਾਇ ਲਰੋ ਨਿਸਚੈ ਕਰ ਅਪਨੀ ਜੀਤ ਕਰੋਂ। *—ਉਕਤਿ ਬਿਲਾਸ, ੨੩੧-੨*
9. ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ। *—ਉਕਤਿ ਬਿਲਾਸ, ੨੩੧-੪*
10. ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋਂ ਲਯਾਵੈ। *—ਪਾ: ੧੦, ੧-੭*
11. ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ। *—ਆਸਾ ਮ: ੫ (379/12)*

ਵਿਵਾਦ ਕਰਨ,[1] ਤੇ ਕੂੜ ਕੁਸੱਤ ਬੋਲਣ ਤੋਂ[2] ਬਾਰ ਬਾਰ ਵਰਜਿਆ ਗਿਆ ਹੈ।

ਗੁਰਮਤਿ ਦੀ ਅੰਦਰਲੀ ਰਹਿਤ ਦੀ ਨੇਮਾਵਲੀ ਸੰਖੇਪ ਰੂਪ ਵਿਚ ਇਸ ਪ੍ਰਕਾਰ ਉਲੀਕੀ ਗਈ ਹੈ:

> **ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ।**
> **ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।**
> **ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ।**
> **ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ।**
> **ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ।**
> **ਜਿਨ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ।**
> **ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।**
>
> *—ਗਉੜੀ ਵਾਰ 8, ਮ: 8 (305/16)*

**ਸਮੂਹਿਕ ਅੰਦਰੂਨੀ ਰਹਿਤ** ਵਿਚ ਸਾਧ ਸੰਗਤ, ਕੀਰਤਨ, ਸੇਵਾ ਤੇ ਅਰਦਾਸ ਸ਼ਾਮਿਲ ਹਨ।

**ਸਾਧ ਸੰਗਤ** ਸਿਖ ਜਥੇਬੰਦੀ ਦਾ ਮੁਢਲਾ ਪ੍ਰਮਾਣਿਕ ਰੂਪ ਹੈ। ਸਤਿਗੁਰਾਂ ਸੰਗਤ ਵਿਚ ਵਾਹਿਗੁਰੂ ਦਾ ਨਿਵਾਸ ਮੰਨਿਆ ਹੈ।[3] ਗੁਰੂ ਕਰਣੀ ਦੇ ਦੋ ਪੱਖ ਹਨ: ਇਕ ਜੋਤ ਤੇ ਦੂਜਾ ਜੁਗਤ। ਜੋਤ ਦਾ ਵਾਸਾ ਗੁਰ-ਸ਼ਬਦ ਵਿਚ ਤੇ ਜੁਗਤ ਦਾ ਗੁਰ-ਸੰਗਤ ਵਿਚ ਮੰਨਿਆ ਗਿਆ ਹੈ। ਇਹ ਸੰਗਤ ਹੀ ਸੀ ਜੋ ਵਿਗਾਸ ਪਾ ਕੇ ਖ਼ਾਲਸਾ ਹੋ ਗਈ।[4] ਤੇ ਸਮੂਹਕ ਜਥੇਬੰਦੀ, ਸਰਬੱਤ ਖ਼ਾਲਸਾ ਜੀ, ਲਈ ਸੁਹਿਰਦਤਾ ਸਮੂਹਕ ਰਹਿਤ ਦਾ ਅੰਗ ਹੋ ਗਈ।

**ਕੀਰਤਨ**, ਜੋ ਸਾਧ ਸੰਗਤ ਦਾ ਵੱਡਾ ਅਧਿਆਤਮਕ ਪਰਿਸ਼੍ਰਮ ਹੈ, ਇਕ ਸ਼੍ਰੋਮਣੀ ਕਰਮ ਮੰਨਿਆ ਗਿਆ ਹੈ।[5] ਇਸਨੂੰ ਕਲਜੁਗ ਵਿਚ ਪਰਮਾਰਥ ਦਾ ਪ੍ਰਧਾਨ ਸਾਧਨ ਕਿਹਾ ਗਿਆ ਹੈ।[6] ਸਾਰੇ ਸਤਿਗੁਰਾਂ ਦੇ ਦਰਬਾਰ ਵਿਚ ਕੀਰਤਨ ਹੋਇਆ ਕਰਦਾ ਸੀ। ਗੁਰੂ ਨਾਨਕ ਦੇਵ ਜੀ ਦਾ ਸਾਥੀ, ਮਰਦਾਨਾ, ਉਹਨਾਂ ਦਾ ਕੀਰਤਨੀਆ ਸੀ। ਗੁਰੂ ਅੰਗਦ ਦੇਵ ਜੀ ਦੇ ਸਮੇਂ ਭਾਈ ਸਾਦੂ ਤੇ ਬਾਦੂ ਗੁਰ-ਦਰਬਾਰ ਵਿਚ ਕੀਰਤਨ ਕਰਦੇ ਸਨ। ਤੀਸਰੀ ਪਾਤਸ਼ਾਹੀ ਨ ਕੇਵਲ ਕੀਰਤਨ ਦੇ ਰਸੀਏ ਹੀ ਸਨ, ਉਨ੍ਹਾਂ ਨੇ ਇਕ ਸਾਜ਼ ਸਰੰਦਾ ਬਣਾਇਆ। ਚੌਥੀ ਪਾਤਸ਼ਾਹੀ ਦੇ ਸਮੇਂ ਇਕ ਜੋਗੀ ਦਰਬਾਰ ਵਿਚ ਆਇਆ ਤੇ ਕਹਿਣ

---

1. ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ। *—ਭੈਰਉ ਨਾਮਦੇਵ (1164/3)*
2. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ। *—ਆਸਾ ਫ਼ਰੀਦ (488/14)*
3. ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ....। *—ਕਾਨੜਾ ਵਾਰ 8, ਸਲੋਕ ਮ: 8 (1314/5)*
4. ਗੁਰ ਸੰਗਤ ਕੀਨੀ ਖ਼ਾਲਸਾ। *—ਭਾ: ਗੁਰਦਾਸ ਦੂਜਾ, ਵਾਰ 41-1*

   ਆਗੈ ਜਿਨ ਕੇ ਨਾਇਬ ਹੋਤੇ। ਨਾਂਵ ਮਸੰਦ ਸਗਲ ਥੇ ਜੇਤੇ।
   ਸੋ ਸਤਿਗੁਰ ਕੀਏ ਦੂਰ ਸਬ ਪਰਮਜੋਤਿ ਨਿਜ ਧਾਰਿ।
   ਸਕਲ ਸਿਖ ਭਏ ਖਾਲਸਾ, ਸੁਨੀਐ ਸਾਚ ਬਿਚਾਰ। *—ਗੁਰ ਸੋਭਾ ਕਿਰਤ ਸੈਨਾਪਤੀ, 7:27*
5. ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ। *—ਸੋਰਠਿ ਮ: ੫ (642/7)*
6. ਕਲਜੁਗ ਮਹਿ ਕੀਰਤਨੁ ਪਰਧਾਨਾ। *—ਮਾਰੂ ਸੋਲਹੇ ਮ: ੫ (1075/19)*

ਲਗਾ, "ਮਹਾਰਾਜ, ਆਪ ਦੇ ਦਰਬਾਰ ਵਿਚ ਕੋਈ ਸਿਖ ਯੋਗ-ਅਭਿਆਸ ਨਹੀਂ ਕਰ ਰਿਹਾ। ਯੋਗ ਤੋਂ ਬਿਨਾ ਮਨ ਨਹੀਂ ਟਿਕਦਾ, ਤੇ ਟਿਕਾਉ ਬਿਨਾ ਮੁਕਤੀ ਕਿਵੇਂ ਹੋ ਸਕਦੀ ਹੈ?" ਗੁਰੂ ਜੀ ਨੇ ਉੱਤਰ ਦਿੱਤਾ, "ਹੇ ਜੋਗੀ! ਤੂੰ ਹੱਥਾਂ ਨਾਲ ਜੋ ਕਿੰਗਰੀ (ਬੀਣਾ) ਵਜਾਉਂਦਾ ਹੈਂ, ਇਹ ਥੋਥੀ ਹੈ। ਤੂੰ ਵਾਹਿਗੁਰੂ ਦੀ ਕੀਰਤਿ ਵਿਚ ਆਪਣਾ ਮਨ ਜੋੜੇਂ ਤਾਂ ਤੈਨੂੰ ਸੱਚਾ ਸੁਖ ਪ੍ਰਾਪਤ ਹੋਵੇ।"[1] ਪੰਜਵੇਂ ਪਾਤਸ਼ਾਹ ਦੇ ਦਰਬਾਰ ਵਿਚ ਸੱਤਾ ਤੇ ਬਲਵੰਡ ਕੀਰਤਨ ਕਰਦੇ ਸਨ। ਇਕ ਵੇਰਾਂ ਉਹ ਗੁੱਸੇ ਹੋ ਕੇ ਗੁਰੂ-ਦਰਬਾਰ ਵਿਚ ਕੀਰਤਨ ਕਰਨ ਨ ਆਏ। ਗੁਰੂ ਜੀ ਆਪ ਉਹਨਾਂ ਦੇ ਘਰ ਚਲ ਕੇ ਗਏ। ਪਰ ਉਨ੍ਹਾਂ ਕੀਰਤਨ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਪੁਰ ਹਜ਼ੂਰ ਨੇ ਸਿੱਖਾਂ ਨੂੰ ਸਾਜ਼ ਦੇ ਕੇ ਆਪ ਕੀਰਤਨ ਕਰਨ ਦਾ ਆਦੇਸ਼ ਦਿੱਤਾ, ਤੇ ਸਰੰਦਾ ਲੈ ਕੇ ਆਪ ਵੀ ਕੀਰਤਨ ਕਰਨ ਲਗ ਪਏ। ਤਦ ਤੋਂ ਕੀਰਤਨ ਸਾਡੀ ਸਮੂਹਕ ਰਹਿਤ ਦਾ ਅੰਗ ਹੋ ਗਿਆ। ਦਸਵੇਂ ਪਾਤਸ਼ਾਹ ਅਨੰਦਪੁਰ ਦੇ ਜੰਗ ਸਮੇਂ, ਲੱਖਾਂ ਦੁਸ਼ਮਨਾਂ ਦੇ ਘੇਰੇ ਵਿਚ ਵੀ ਦਰਬਾਰ ਲਗਾਂਦੇ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹੋਂਦੇ ਸਨ।

ਸੇਵਾ ਵੀ ਸਮੂਹਕ ਪੰਥਕ ਜੀਵਨ ਦਾ ਇਕ ਵੱਡਾ ਤੇ ਉੱਤਮ ਅੰਗ ਹੈ। ਇਸ ਰਾਹੀਂ ਸ੍ਰੀ ਲਹਿਣਾ ਜੀ, ਗੁਰੂ ਅੰਗਦ ਹੋਏ, ਤੇ ਸ੍ਰੀ ਅਮਰਦਾਸ ਜੀ ਗੁਰੂ ਅਮਰਦਾਸ। ਸੇਵਾ, ਸਿੱਖੀ ਤੋਂ ਗੁਰਤਾ ਦੇ ਦਰਜੇ ਤਕ ਲਿਜਾਣ ਦੇ ਸਮਰੱਥ ਹੈ। ਦਰਗਾਹ ਵਿਚ ਵੀ ਇਸ ਦੇ ਸਬੱਬ ਨਾਲ ਇੱਜ਼ਤ ਮਿਲਦੀ ਹੈ।[2] ਸੇਵਾ ਵਿਚ ਨਿਮ੍ਰਤਾ ਦਾ ਅਭਿਆਸ ਹੈ, ਕਿਰਤ ਦੀ ਵਡਿਆਈ ਹੈ, ਨਿਸ਼ਕਾਮਤਾ ਦਾ ਪਹਿਰਾ ਹੈ। ਨਿਸ਼ਕਾਮ ਸੇਵਾ ਦਾ ਉਪਦੇਸ਼ ਕਰਦਿਆਂ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ :

**ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡ ਤੁਮਾਰਾ।** *—ਸੋਰਠਿ ਮ: ੧ (635/4)*

**ਸੇਵਾ** ਦੀ ਆਪਣੀ ਸਾਧਨਾ ਹੈ, ਆਪਣੀ ਸਮਾਧੀ ਹੈ। ਜਦੋਂ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦੀ ਕਾਰ-ਸੇਵਾ ਹੋ ਰਹੀ ਸੀ ਤਾਂ ਇਕ ਮਾਈ ਦਿਨ ਰਾਤ ਸੇਵਾ ਵਿਚ ਜੁਟੀ ਰਹਿੰਦੀ। ਟੋਕਰੀ ਢੋਂਦੀ, ਪਰ, ਕਦੇ ਕਦੇ ਆਪਣਾ ਹੱਥ ਅੱਗੇ ਵਲ ਨੂੰ ਹੁਲਾਰਦੀ, ਜਿਵੇਂ ਕਿਸੇ ਸ਼ੈ ਨੂੰ ਧੱਕ ਰਹੀ ਹੋਵੇ। ਉਸ ਦੀ ਇਹ ਗੱਲ ਸੰਗਤਾਂ ਨੂੰ ਬੜੀ ਵਿਚਿਤਰ ਲਗੀ। ਉਨ੍ਹਾਂ ਗੁਰੂ ਅਮਰਦਾਸ ਜੀ ਪਾਸ ਇਸ ਦਾ ਜ਼ਿਕਰ ਕੀਤਾ। ਸੱਚੇ ਪਾਤਸ਼ਾਹ ਕਹਿਣ ਲਗੇ, "ਇਹ ਮਾਈ ਕਾਬਲ ਤੋਂ ਸੇਵਾ ਕਰਨ ਆਈ ਹੈ। ਇਹ ਇਕ-ਟਕ ਸੇਵਾ ਦੀ ਸਮਾਧੀ ਵਿਚ ਰਹਿੰਦੀ ਹੈ। ਪਿੱਛੇ ਆਪਣੇ ਬਾਲ ਨੂੰ ਪੰਘੂੜੇ ਵਿਚ ਪਾ ਆਈ ਹੈ। ਜਦ ਕਦੇ ਉਹ ਬੱਚਾ ਰੋਂਦਾ ਹੈ ਤਾਂ ਇਹ ਬੀਬੀ ਆਪਣੀ ਸਮਾਧੀ ਵਿਚੋਂ ਹੀ ਹੱਥ ਦੇ ਹੁਲਾਰੇ ਨਾਲ ਉਸ ਦਾ ਪੰਘੂੜਾ ਹਿਲਾ ਦੇਂਦੀ ਹੈ।" ਜਿਨ੍ਹਾਂ ਨੂੰ ਸੇਵਾ ਦਾ ਸੁਆਦ ਆਉਂਦਾ ਹੈ, ਉਹ ਇਸ ਤਰ੍ਹਾਂ ਪ੍ਰੇਮ ਨਾਲ ਸੇਵਾ ਵਿਚ ਜੁਟਦੇ ਹਨ।[3] ਐਸੇ ਸੇਵਕ ਹੀ ਦਰਗਹ ਵਿਚ ਪਰਵਾਨ ਹੁੰਦੇ ਹਨ।[4]

**ਅਰਦਾਸ** ਆਪਣੇ ਇਸ਼ਟ-ਦੇਵ ਨਾਲ ਸਿੱਧਾ ਸੰਪਰਕ ਪੈਦਾ ਕਰਨਾ ਹੈ। ਸਿਖ ਧਰਮ

---

1 ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ।
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ। *—ਆਸਾ ਮ: ੪ (368/1)*

2 ਵਿਚਿ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਣੁ ਪਾਈਐ। *—ਸਿਰੀਰਾਗੁ ਮ: ੧ (20/1)*

3 ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ। *—ਵਡਹੰਸੁ ਮ: ੧ (566/17)*

4 ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ। *—ਤੁਖਾਰੀ ਮ: ੪ (1115/2)*

ਵਿਚ ਜਮਾਤੀ ਅਰਦਾਸ ਇਕ ਅਦੁੱਤੀ ਸੰਸਥਾ ਹੈ। ਇਸ ਰਾਹੀਂ ਸਮੂਹ ਸੰਗਤ, ਸਰਬੱਤ ਖ਼ਾਲਸਾ ਜੀ ਨਾਲ ਵੀ ਜੁੜਦੀ ਹੈ, ਆਪਣੇ ਕੌਮੀ ਗੌਰਵ ਨਾਲ ਵੀ ਜੁੜਦੀ ਹੈ, ਧਾਰਮਕ ਸੰਸਥਾਵਾਂ ਨਾਲ ਵੀ ਜੁੜਦੀ ਹੈ, ਤੇ ਇਸ ਸਮੁੱਚੀ ਵਿਆਪਕ ਚੇਤਨਾ 'ਚੋਂ ਲੰਘ ਕੇ ਅਕਾਲ ਪੁਰਖ ਨਾਲ ਵੀ ਜੁੜਦੀ ਹੈ। ਇਉਂ ਇਹ ਵੀ ਗੁਰਮਤਿ ਦੀ ਜਮਾਤੀ ਅੰਦਰਲੀ ਰਹਿਤ ਦਾ ਅੰਗ ਬਣਦੀ ਹੈ।

## ਬਾਹਰਲੀ ਰਹਿਤ

ਸਿੱਖੀ ਦੀ ਪ੍ਰਮੁੱਖ ਬਾਹਰਲੀ ਰਹਿਤ ਪਾਹੁਲ ਦੀ ਰਹਿਤ ਹੈ। ਸ਼ਬਦ ਗੁਰੂ ਦੀ ਹਜ਼ੂਰੀ ਵਿਚ, ਬੀਰ-ਆਸਣ ਵਿਚ ਇਕਾਗਰ ਪੰਜਾਂ ਪਿਆਰਿਆਂ ਦੁਆਰਾ, ਪੰਜਾਂ ਬਾਣੀਆਂ[1] ਦੇ ਪਾਠ ਨਾਲ, ਸਰਬ ਲੋਹ ਦੇ ਬਾਟੇ ਵਿਚ ਪਾਵਨ ਖੰਡੇ ਨਾਲ ਪੁਨੀਤ ਕੀਤਾ ਗਿਆ ਨਿਰਮਲ ਜਲ, ਜਿਸ ਵਿਚ ਪਤਾਸਿਆਂ ਦੀ ਸ਼ੀਰੀਂ ਸ਼ਾਮਲ ਹੁੰਦੀ ਹੈ, ਸਿਖ ਪਰਿਭਾਸ਼ਾ ਵਿਚ ਪਾਹੁਲ ਜਾਂ ਅੰਮ੍ਰਿਤ ਕਹਾਉਂਦਾ ਹੈ। ਇਹ ਪਾਹੁਲ ਕਈ ਪ੍ਰਤੀਕਾਂ ਦਾ ਸਮੁੱਚ ਹੈ। ਪੰਜ ਪਿਆਰੇ ਜਦ ਪਾਹੁਲ ਤਿਆਰ ਕਰਦੇ ਹਨ ਤਾਂ ਗੁਰੂ-ਰੂਪ ਹੁੰਦੇ ਹਨ। ਸਰਬ ਲੋਹ ਦਾ ਬਾਟਾ ਅਕਾਲ ਪੁਰਖ ਦੀ ਫ਼ੌਲਾਦੀ ਰਛਿਆ ਦਾ ਪ੍ਰਤੀਕ ਹੈ।[2] ਬਾਣੀ ਮਹਾਪੁਰਖ ਦਾ ਵਾਕ ਹੈ,[3] ਤੇ ਭਗਤੀ ਦੀ ਲਖਾਇਕ ਹੈ। ਖੰਡਾ ਤੇ ਬੀਰ-ਆਸਣ ਸ਼ਕਤੀ ਦੇ ਪ੍ਰਤੀਕ ਹਨ। ਨਿਰਮਲ ਜਲ, ਜਿਸ ਵਿਚ ਪਾਈ ਵਸਤ ਘੁਲ ਮਿਲ ਜਾਂਦੀ ਹੈ, ਸ਼ਕਤੀ ਤੇ ਭਗਤੀ ਦੇ ਇਕਮਿਕ ਹੋ ਜਾਣ ਦਾ ਸੰਕੇਤ ਦੇਂਦਾ ਹੈ। ਪਤਾਸਿਆਂ ਦੀ ਮਿਠਾਸ, ਜ਼ਿੰਦਗੀ ਦੀ, ਬਚਨਾਂ ਦੀ, ਆਚਰਨ ਦੀ ਮਿਠਾਸ ਦੀ ਸੰਕੇਤਕ ਹੈ।

**ਅੰਮ੍ਰਿਤ ਸੰਸਕਾਰ** ਸੁਹਾਉਣੀ ਤੇ ਸਦਾ ਮਨ ਚਾਉ ਵਾਲੀ, ਤਿਆਰ ਬਰ ਤਿਆਰ, ਧਰਮ-ਸੰਘਰਸ਼ੀ ਜ਼ਿੰਦਗੀ ਦੀ ਅਰੰਭਕਾਰੀ ਰਸਮ ਹੈ। ਅੰਮ੍ਰਿਤ ਪਾਨ ਕਰਨ ਨਾਲ ਜ਼ਿੰਦਗੀ ਲਈ ਇਕ ਨਵਾਂ ਅਨੂਠਾ ਅਨੁਸ਼ਾਸਨ ਕਬੂਲਿਆ ਜਾਂਦਾ ਹੈ। ਅੰਮ੍ਰਿਤਧਾਰੀ ਪ੍ਰਾਣੀ 'ਖ਼ਾਲਸਾ' ਹੋ ਜਾਂਦਾ ਹੈ–ਤੇ ਖ਼ਾਲਸਾ ਅਕਾਲ ਪੁਰਖ ਦੀ ਆਪਣੀ ਫ਼ੌਜ ਹੈ[4]–ਲਾਡਲੀ ਫ਼ੌਜ, ਜੋ ਅਕਾਲ ਪੁਰਖ ਤੋਂ ਛੁੱਟ ਕਿਸੇ ਦਾ ਅਧਿਕਾਰ ਸ੍ਵੀਕਾਰ ਨਹੀਂ ਕਰਦੀ ਤੇ ਜੋ ਉਸ ਦੇ ਹੁਕਮ ਅੰਦਰ 'ਸੰਤਾਂ ਮਾਨਉ ਦੂਤਾਂ ਡਾਨਉ'[5] ਦੀ ਦੈਵੀ ਕੁਟਵਾਰੀ ਨਿਭਾਉਂਦੀ ਹੈ।

ਇਸ ਫ਼ੌਜ ਦਾ ਆਪਣਾ ਨਿਵੇਕਲਾ ਅਨੁਸ਼ਾਸਨ ਹੈ। ਪੰਜ ਕਕਾਰ ਦੀ ਰਹਿਤ ਇਸ ਦੇ ਲਈ ਜ਼ਰੂਰੀ ਹੈ। ਇਹ ਕਕਾਰ ਖ਼ਾਲਸੇ ਦਾ ਰੂਪ ਵੀ ਘੜਦੇ ਹਨ, ਉਸ ਦੀ ਰਹਿਣੀ ਦੇ ਆਦਿਮ-ਰੂਪਕ (archetypal) ਚਿੰਨ੍ਹ ਵੀ ਹਨ। ਇਹ ਪੰਜ ਕਕਾਰ ਹਨ : ਕੇਸ*,

---

1. ਅੰਮ੍ਰਿਤ ਸੰਸਕਾਰ ਦੀਆਂ ਪੰਜ ਬਾਣੀਆਂ ਹਨ : ਜਪੁ, ਜਾਪੁ, ਦਸ ਸਵੱਯੇ ('ਸ੍ਰਾਵਗ ਸੁਧ' ਵਾਲੇ), ਬੇਨਤੀ ਚੌਪਈ ਤੇ ਅਨੰਦੁ ਸਾਹਿਬ।
2. ਸਰਬ ਲੋਹ ਜੀ ਦੀ ਰਛਿਆ ਹਮਨੈ। —*ਅਕਾਲ ਉਸਤਤਿ, ਮੰਗਲਾਚਰਨ ੨*
3. ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ। —*ਰਾਮਕਲੀ ਮ: ੧ (935/13)*
4. ਖਾਲਸਾ ਅਕਾਲ ਪੁਰਖ ਕੀ ਫੌਜ। ਪ੍ਰਗਟਯੋ ਖਾਲਸਾ ਪ੍ਰਮਾਤਮ ਕੀ ਮੌਜ। —***ਸਰਬ ਲੋਹ ਗ੍ਰੰਥ***, *੫੨੭*
5. ਰਾਮਕਲੀ ਕਬੀਰ (969/16)

* ਕੇਸ ਸਰੀਰ ਦਾ ਅੰਗ ਹਨ, ਪਰ ਕਕਾਰ ਬਾਹਰੋਂ ਧਾਰਨ ਕੀਤੇ ਚਿੰਨ੍ਹ। ਜੇ ਕੇਸ ਨਹੀਂ ਤਾਂ ਸਿਖ 'ਸਿੱਖੀ' ਤੋਂ ਖ਼ਾਰਜ, ਪਰ ਜੇ ਕੋਈ ਕਕਾਰ ਨਹੀਂ ਤਾਂ ਸਿਖ ਤਨਖ਼ਾਹੀਆ। ਕੇਸਾਂ ਦੀ ਬੇਅਦਬੀ ਚਾਰ ਬੱਜਰ ਕੁਰਹਿਤਾਂ ਵਿਚ ਸ਼ਾਮਲ ਹੈ, ਪਰ ਕੇਸਾਂ ਦੀ ਸੰਭਾਲ ਤੇ ਸਫ਼ਾਈ ਲਈ ਸਿਖ ਨੂੰ ਦੋ ਕਕਾਰ ਬਖ਼ਸ਼ੇ ਗਏ ਹਨ : ਕੰਘਾ ਤੇ ਕੇਸਕੀ (ਦਸਤਾਰ)। —*ਪ੍ਰਕਾਸ਼ਕ*

ਕਿਰਪਾਨ, ਕੱਛ, ਕੰਘਾ ਤੇ ਕੜਾ। ਇਹਨਾਂ ਵਿਚੋਂ ਪਹਿਲੇ ਤਿੰਨਾਂ ਨੂੰ ਤ੍ਰੈਮੁਦ੍ਰਾ ਵੀ ਕਿਹਾ ਗਿਆ ਹੈ। ਸਰਬ ਲੋਹ ਗ੍ਰੰਥ ਤੇ ਹੋਰ ਕਈ ਪੁਰਾਤਨ ਗ੍ਰੰਥਾਂ ਵਿਚ ਤ੍ਰੈਮੁਦ੍ਰਾ ਦਾ ਆਦੇਸ਼ ਹੀ ਲਿਖਿਆ ਹੈ।[1] ਭਾਈ ਕਾਨ੍ਹ ਸਿੰਘ ਜੀ ਨੇ ਵੀ ਇਨ੍ਹਾਂ ਤਿੰਨਾਂ ਕਕਾਰਾਂ ਨੂੰ ਲਾਜ਼ਮੀ ਤੇ ਕੰਘਾ, ਕੜਾ ਨੂੰ ਅਖ਼ਤਿਆਰੀ ਆਖਿਆ ਹੈ, ਪਰ ਨਾਲ ਹੀ ਇਹ ਵੀ ਲਿਖਿਆ ਹੈ "ਅਸੀਂ ਪ੍ਰਚਲਿਤ ਖ਼ਾਲਸੇ ਦੀ ਰੀਤਿ ਨੂੰ ਮੁਖ ਮੰਨ ਕੇ ਅੰਮ੍ਰਿਤ ਦੇ ਉਪਦੇਸ਼ ਵਿਚ ਪੰਜ ਕੱਕਿਆਂ ਦੀ ਰਹਤ ਦਾ ਹੀ ਜ਼ਿਕਰ ਕੀਤਾ ਹੈ।"[2] ਕਿਹਾ ਜਾਂਦਾ ਹੈ ਕਿ ਦਸਮੇਸ਼ ਜੀ ਦੇ ਇਕ ਹੁਕਮਨਾਮੇ ਨੇ, ਜੋ ਆਪ ਨੇ ਖ਼ਾਲਸਾ ਸਾਜਣ ਉਪਰੰਤ ਕਾਬਲ ਦੀਆਂ ਸੰਗਤਾਂ ਨੂੰ ਲਿਖਿਆ ਦਸੀਦਾ ਹੈ, ਪੰਜ ਕਕਾਰਾਂ ਬਾਰੇ ਦੁਬਿਧਾ ਦੂਰ ਕੀਤੀ ਹੈ। ਇਸ ਹੁਕਮਨਾਮੇ[3] ਦੇ ਅੱਖਰ ਇਸ ਪ੍ਰਕਾਰ ਦੱਸੇ ਜਾਂਦੇ ਹਨ:

"੧ੴ ਸਤਿਗੁਰੂ ਜੀ ਸਹਾਇ। ਸਰਬਤ ਸੰਗਤ ਕਾਬਲ ਗੁਰੂ ਰਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ। ਕੇਸ ਰਖਣੇ। ਇਹ ਅਸਾਡੀ ਮੁਹਰ ਹੈ। ਕਛ, ਕਿਰਪਾਨ ਦਾ ਵਿਸਾਹ ਨਹੀਂ ਕਰਨਾ। ਸਰਬ ਲੋਹ ਦਾ ਕੜਾ ਹੱਥ ਰਖਣਾ। ਦੋਨੋਂ ਵਕਤ ਕੇਸਾਂ ਦੀ ਪਾਲਨਾ ਕੰਘੇ ਸੋਂ ਕਰਨੀ। ਸਰਬਤ ਸੰਗਤ ਅਭਾਖਿਆ ਦਾ ਕੁੱਠਾ ਖਕਰਾ ਖਾਵੇ ਨਾਹੀ। ਤਮਾਕੂ ਨਹੀਂ ਵਰਤਣਾ। ਭਟਣੀ ਤਥਾ ਕਨਯਾ ਮਾਰਨ ਵਾਲੇ ਸੋ ਮੇਲ ਨ ਰਖੇ। ਮੀਣੇ, ਮਸੰਦੀਏ, ਰਾਮਰਾਈਏ ਦੀ ਸੰਗਤ ਨ ਬੈਸੇ। ਵਾਹਿਗੁਰੂ ਵਾਹਿਗੁਰੂ ਜਪਣਾ। ਗੁਰੂ ਕੀ ਰਹਿਤ ਰਖਣੀ। ਸਰਬਤ ਸੰਗਤ ਉਪਰ ਮੇਰੀ ਖੁਸ਼ੀ ਹੈ। ਜੇਠ ੨੬ ਸੰਮਤ ੧੭੫੬।"

**ਕੇਸ** ਆਦਿ ਜੁਗਾਦਿ ਤੋਂ ਧਰਮ ਪਰਾਇਣ ਰਹਿਣੀ ਦੇ ਸੰਕੇਤਕ ਹਨ। ਇਹਨਾਂ ਨੂੰ ਵਾਹਿਗੁਰੂ ਦੀ ਦੈਵੀ ਸਿਆਣਪ ਦੀ ਦੇਣ ਸਮਝ ਕੇ ਇਨ੍ਹਾਂ ਨੂੰ ਸ੍ਵੀਕਾਰਨਾ ਤੇ ਸਤਿਕਾਰਨਾ ਸਾਡਾ ਧਰਮ ਹੈ। ਇਹ ਖ਼ਾਲਸੇ ਦੀ ਭਗਤੀ ਅਤੇ ਸ਼ਕਤੀ, ਅਣਖ ਤੇ ਆਬਰੋ, ਮਰਦਊ ਤੇ ਸੂਰਮਗਤੀ, ਸੁਤੰਤ੍ਰਤਾ ਤੇ ਕੌਮੀ ਹਸਤੀ ਦਾ ਸਮੁੱਚਾ ਸੰਕੇਤ ਵੀ ਹਨ।[4] ਖ਼ਾਲਸਾ ਜੀ ਨੂੰ ਕੇਸਾਧਾਰੀ ਰਹਿਣ ਦਾ ਆਦੇਸ਼ ਉਨ੍ਹਾਂ ਸਭ ਵਾਦਾਂ ਤੇ ਸੰਪ੍ਰਦਾਵਾਂ ਦੀ ਨਿਖੇਧੀ ਵੀ ਕਰਦਾ ਹੈ ਜਿਨ੍ਹਾਂ ਵਿਚ ਭੱਦਣ ਅਨਿਵਾਰੀ ਹੈ। ਇਸ ਕਾਰਨ ਵੀ ਸ਼ਾਇਦ ਸਿੱਖਾਂ ਲਈ ਸੰਨਿਆਸ ਵਰਜਿਤ ਹੈ।

**ਕੰਘਾ** ਕੇਸਾਂ ਦੀ ਸਫ਼ਾਈ ਤੇ ਸੰਭਾਲ ਲਈ ਜ਼ਰੂਰੀ ਹੈ। ਸਫ਼ਾਈ ਦਾ ਇਹ ਚਿੰਨ੍ਹ ਸਿੱਖੀ ਵਿਚ ਸੱਚ ਮੁੱਚ ਪਾਰਸਾਈ ਦਾ ਭਾਈਵਾਲ ਹੈ। ਇਸ ਤੋਂ ਉਨ੍ਹਾਂ ਸੰਪ੍ਰਦਾਵਾਂ (ਨਾਥ ਜੋਗੀ ਆਦਿ) ਦੀ ਨਿਖੇਧੀ ਵੀ ਹੁੰਦੀ ਜਾਪਦੀ ਹੈ, ਜੋ ਵਾਲਾਂ ਨੂੰ ਸਾਫ਼ ਰਖਣ ਦੀ ਥਾਂ ਉਹਨਾਂ ਨੂੰ ਮੈਲ ਕੁਚੈਲ ਨਾਲ ਭਰੀਆਂ ਲਿਟਾਂ ਵਿਚ ਬੱਝਣ ਦੇਂਦੇ ਹਨ।

**ਕਿਰਪਾਨ**, ਸੂਰਬੀਰਤਾ ਰਾਹੀਂ ਭਗਤੀ ਦਾ ਸਾਧਨ ਰੂਪ ਚਿੰਨ੍ਹ ਹੈ। ਇਹ ਉਹ ਸ਼ਸਤ੍ਰ

1. ਸਤਿਗੁਰ ਕੋ ਉਪਦੇਸ਼ ਸਿਖਨ ਪ੍ਰਤਿ, ਤ੍ਰੈਮੁਦ੍ਰਾ ਕੱਛ ਕੇਸ ਕਿਰਪਾਨੰ। *-ਸਰਬ ਲੋਹ ਗ੍ਰੰਥ*
ਕਛ ਕੇਸ ਕਰਦ ਗੁਰੂ ਕੀ ਤੀਨ ਮੁਦ੍ਰਾ ਇਹ, ਪਾਸ ਤੇ ਨ ਦੂਰ ਕਰੋ ਸਦਾ ਅੰਗ ਸੰਗ ਧਰਿ।
*—ਗੁਰ ਪ੍ਰਤਾਪ ਸੂਰਜ, ਰੁਤ ੫, ਅਧਿਆਇ ੨੦*
2. ਭਾਈ ਕਾਨ੍ਹ ਸਿੰਘ ਨਾਭਾ: ***ਗੁਰਮਤਿ ਮਾਰਤੰਡ***, ਜਿਲਦ ਦੂਜੀ, ਪੰਨਾ 565
3. ਸਾਨੂੰ ਬਹੁਤ ਖੋਜ ਕਰਨ ਤੇ ਵੀ ਇਹ ਹੁਕਮਨਾਮਾ ਕਿਤਿਓਂ ਪ੍ਰਾਪਤ ਨਹੀਂ ਹੋਇਆ।
4. ਇਸ ਬਾਰੇ ਸਵਿਸਥਾਰ ਵਿਚਾਰ 'ਕੇਸ ਦਾਨ' ਅਧਿਆਇ ਵਿਚ ਕਰ ਆਏ ਹਾਂ।

ਹੈ ਜੋ 'ਕਿਰਪਾ' ਵਿਚ ਉਠਦਾ ਹੈ, ਕ੍ਰੋਧ ਵਿਚ ਨਹੀਂ। ਕਿਰਪਾਨ ਧਾਰਨ ਕਰਨ ਨਾਲ ਸੰਤ, ਸਿਪਾਹੀ ਵੀ ਹੋ ਜਾਂਦਾ ਹੈ।

**ਕੜਾ**, ਕਿਰਪਾਨ ਦਾ ਸਹਿ-ਧਰਮੀ ਹੈ। ਕਿਰਪਾਨ ਆਕ੍ਰਮਣਕਾਰੀ ਹੈ, ਕੜਾ ਸੁਰੱਖਿਆਕਾਰੀ। ਇਸੇ ਲਈ ਜੋਧੇ ਵੀਣੀ ਤੇ ਸਰਬ ਲੋਹ ਦੇ ਕੜੇ ਪਹਿਨਦੇ ਸਨ। ਕੜਾ ਸੰਜਮ ਦਾ ਵੀ ਪ੍ਰਤੀਕ ਹੈ।

**ਕੱਛ** (**ਕਛਹਿਰਾ**) ਜਤ ਸੱਤ ਦਾ ਚਿੰਨ੍ਹ ਹੈ। ਇਹ ਕੁਦਰਤ ਦੀ ਦਿੱਤੀ ਪ੍ਰਜਨਨ ਸ਼ਕਤੀ ਦੀ ਗ੍ਰਹਸਤ ਰਾਹੀਂ ਉਚਿਤ ਸੰਭਾਲ ਦਾ ਲਖਾਇਕ ਹੈ।

ਇਉਂ ਇਹ ਪੰਜ ਕਕਾਰੀ ਰਹਿਤ ਸਿੱਖੀ ਆਚਰਨ ਦੀ ਵੀ ਲਖਾਇਕ ਹੈ ਤੇ ਅੰਮ੍ਰਿਤਧਾਰੀ ਨੂੰ ਉਸ ਦੇ ਕਰਤੱਵ ਦੀ ਚੇਤਾਉਨੀ ਵੀ ਕਰਾਉਂਦੀ ਹੈ।

ਜੇਕਰ ਅੰਦਰ ਦੀ ਰਹਿਤ ਨ ਹੋਵੇ ਤਾਂ ਬਾਹਰੀ ਰਹਿਤ ਕੇਵਲ ਭੇਖ ਰਹਿ ਜਾਂਦੀ ਹੈ, ਤੇ ਭੇਖ ਦੀ ਗੁਰਮਤਿ ਵਿਚ ਸਖ਼ਤ ਨਿਖੇਧੀ ਹੈ ;

> **ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ।**
> **ਅੰਤ ਕਾਲ ਕਾਤੀ ਕਟਯੋ ਬਾਸੁ ਨਰਕ ਮੋ ਲੀਨ।** —*ਬਚਿਤ੍ਰ ਨਾਟਕ, ਅ: ੬,੫੬*

ਜੋ ਅੰਦਰ ਤੇ ਬਾਹਰ ਦੋਨੋਂ ਪ੍ਰਕਾਰ ਦੀ ਰਹਿਤ ਨਿਭਾਉਂਦਾ ਹੈ ਓਹੀ ਅਸਲ ਰਹਿਤਵਾਨ ਸਿਖ ਹੈ।[1] ਰਹਿਤ ਵਿਚ ਰਹਿ ਕੇ ਜੀਵਨ ਜੀਵੀਏ ਤਾਂ ਹੀ ਵਿਕਾਰ ਝੜਦੇ ਹਨ।[2] ਰਹਿਤਨਾਮੇ ਵਿਚ ਆਉਂਦਾ ਹੈ :

> **"ਸਿਖ ਸ਼ਬਦ ਤੇ ਜਾਣੀਏ, ਰਹਿਤ ਤੇ ਪਛਾਣੀਏ। ਔ ਅੰਤਰਾਤਮੇ ਮੈ ਇਹ ਰਹਤ ਧਾਰੇ : ਨਾਮ ਰੂਪੀ ਅੰਮ੍ਰਿਤ ਪੀਵੈ।"** —*ਭਾਈ ਦਇਆ ਸਿੰਘ : ਰਹਿਤਨਾਮਾ*

ਬਾਹਰ ਦੀ ਰਹਿਤ ਖੰਡੇ ਦੇ ਪਾਹੁਲ ਨਾਲ ਜੁੜੀ ਹੈ; ਅੰਦਰ ਦੀ ਰਹਿਤ ਨਾਮ ਦੇ ਅੰਮ੍ਰਿਤ ਨਾਲ ਜੁੜੀ ਹੈ। ਗੁਰਸਿਖ ਲਈ, ਅੰਦਰ ਦੀ ਰਹਿਤ ਉਸ ਦਾ ਜੀਵਨ ਹੈ, ਬਾਹਰ ਦੀ ਰਹਿਤ ਉਸ ਦਾ ਪਰਿਚੈ।

ਰਹਿਤ ਗੁਰੂ ਦੀ ਦਾਤ ਹੈ। ਰਹਿਤਵਾਨਤਾ ਗੁਰੂ ਦੀ ਬਖ਼ਸ਼ਿਸ਼ ਹੈ। ਇਸ ਬਖ਼ਸ਼ਿਸ਼ ਦੀ ਯਾਚਨਾ ਲਈ ਅਰਦਾਸ ਜ਼ਰੂਰੀ ਹੈ। ਸਤਿਗੁਰੂ ਜੀ ਦਾ ਬਚਨ ਹੈ, "ਜੋ ਸਿਦਕਵਾਨ ਤੇ ਰਹਿਤਵਾਨ ਹੋਸਨ, ਸੋ ਮੇਰੇ ਹੋਸਨ, ਸੋ ਮੇਰੇ ਰੋਮ ਰੋਮ ਹੈਨਿ"[3] "ਗੁਰੂ ਕਾ ਸਿਖ ਹੋਵੈ ਸੋ ਐਸੀ ਰਹਤ ਦੀ ਖੋਜਨਾ ਕਰੈ ਜੋ ਸਾਹਿਬ ਖੁਸੀ ਆਵੈ।....ਸਾਖੀ—'ਕਹਿਤਅਹ, ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ।' ਕਹਿੰਦੀ ਬਹੁਤ ਹੈ, ਰਹਤ ਗੁਰੂ ਕੀ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ।"[4] ਇਸੇ ਲਈ ਰਹਿਤ ਦੇ ਦਾਨ ਲਈ ਅਰਦਾਸ ਲਾਜ਼ਮ ਹੈ।

---

1. ਰਹਣੀ ਰਹੇ ਸੋਈ ਸਿਖ ਮੇਰਾ। ਵਹ ਠਾਕੁਰ ਮੈ ਉਸ ਦਾ ਚੇਰਾ। —*ਰਹਿਤਨਾਮਾ ਭਾ: ਪ੍ਰਹਲਾਦ ਸਿੰਘ।*
2. ਰਹਤ ਰਹਤ ਰਹਿ ਜਾਹਿ ਬਿਕਾਰਾ। —*ਗਉੜੀ ਮ: ੫ (259/11)*
3. ਰਹਿਤਨਾਮਾ ਭਾਈ ਚਉਪਾ ਸਿੰਘ।
4. ਉਹੀ।

## ੪੫

# *ਬਿਬੇਕ ਦਾਨ*

ਬਿਬੇਕ (ਸੰਸਕ੍ਰਿਤ ਵਿਵੇਕ) ਬੁੱਧੀ ਦੀ ਉਹ ਉੱਚੀ ਯੋਗਤਾ ਹੈ ਜਿਸ ਰਾਹੀਂ ਉਹ ਅਸੱਤ ਤੋਂ ਸੱਤ ਦਾ ਨਿਰਣਾ ਕਰਦੀ ਹੈ। ਇਸੇ ਰਾਹੀਂ ਹੀ ਉਹ ਵਸਤੂ ਦੇ ਸਰੂਪ ਦਾ ਨਿਰਣਾ ਵੀ ਕਰਦੀ ਹੈ—ਜ਼ਾਹਰੀ ਰੂਪ ਤੋਂ ਨਹੀਂ, ਅੰਦਰਲੇ ਗੁਣਾਂ ਤੋਂ। ਚੰਗੇ ਤੇ ਮੰਦੇ ਦੀ ਤਮੀਜ਼ ਵੀ ਇਸੇ ਰਾਹੀਂ ਹੁੰਦੀ ਹੈ।

ਬਿਬੇਕ ਹੀ ਉਹ ਬੁੱਧੀ ਹੈ ਜੋ ਪ੍ਰਕਿਰਤੀ ਤੇ ਬ੍ਰਹਮ ਦਾ ਨਿਰਣਾ ਕਰਦੀ ਹੈ, ਜਿਸ ਰਾਹੀਂ ਇਹ ਗਿਆਨ ਵਾਪਰਦਾ ਹੈ ਕਿ ਸੰਸਾਰ ਵੀ ਬ੍ਰਹਮ ਤੋਂ ਅੱਡਰਾ ਨਹੀਂ। ਇਹ ਦੋ ਨਹੀਂ, ਇਕ ਹੀ ਹਨ। ਇਸ ਨਾਤੇ ਜੋ ਬਿਬ (= ਦੋ) ਤੋਂ ਏਕ ਦਾ ਵਿਚਾਰ ਪੈਦਾ ਕਰਦਾ ਹੈ, ਉਹ ਬਿਬੇਕ ਹੈ।

ਇਕ ਪੌਰਾਣਕ ਕਥਾ ਅਨੁਸਾਰ ਮਨ ਦੀਆਂ ਦੋ ਇਸਤ੍ਰੀਆਂ ਹਨ : ਇਕ ਪ੍ਰਵਿਰਤੀ ਤੇ ਦੂਜੀ ਨਿਵਿਰਤੀ[1]। ਇਹਨਾਂ ਦੇ ਉਦਰ 'ਚੋਂ ਮਨ ਦੇ ਦੋ ਪੁੱਤਰ ਹੋਏ। ਪ੍ਰਵਿਰਤੀ ਦੇ ਉਦਰ 'ਚੋਂ 'ਮੋਹ' ਪੈਦਾ ਹੋਇਆ, ਤੇ ਨਿਵਿਰਤੀ ਦੇ ਉਦਰ 'ਚੋਂ 'ਬਿਬੇਕ'। ਮੋਹ ਨੇ ਤਤਕਾਲੀ ਸੰਸਾਰਕ ਲਾਭ ਦੇ ਤੇ ਸੁੰਦਰ ਛਬਿ ਵਾਲੇ ਪਦਾਰਥਾਂ ਰਾਹੀਂ ਮਨ ਨੂੰ ਬਿਬੇਕ ਵਲੋਂ ਹਟਾ ਕੇ ਆਪਣੇ ਵਸੀਕਾਰ ਕਰ ਲਿਆ ਤੇ ਵਿਸ਼ਿਆਂ ਦੀ ਕੈਦ ਵਿਚ ਪਾ ਲਿਆ। ਇਸ ਪੁੱਤਰ ਨਾਲ ਰਲ ਕੇ ਮਨ ਨੇ ਭੋਗ ਭੋਗਣ ਲਈ ਇੰਦਰੇ ਪੈਦਾ ਕਰ ਲਏ। ਇਉਂ ਉਹ ਭੋਗਾਂ ਦੇ ਰਸ ਵਿਚ ਖਚਿਤ ਹੋ ਗਿਆ ਤੇ ਆਪਣੇ ਗਿਆਨ ਰੂਪ ਅਸਲੇ ਨੂੰ ਵਿਸਰ ਗਿਆ। ਅਵਿਦਿਆ ਵਿਚ ਫਸੇ ਦਾ ਬਿਬੇਕ ਮਾਂਦ ਪੈ ਗਿਆ।[2] ਹੁਣ ਮਨ ਸਮਝਦਾ ਹੈ "ਮੈਂ ਭੋਗਦਾ ਹਾਂ।" ਉਹ 'ਮੈਂ' ਤੇ 'ਭੋਗਾਂ' ਦੇ ਦ੍ਵੰਦ ਵਿਚ ਫਸ ਗਿਆ ਹੈ। ਬਿਬੇਕ ਪਾਸ ਤਤਕਾਲੀ ਲਾਭ ਵਾਲੀ ਕੋਈ ਵਸਤ ਨਹੀਂ। ਉਸ ਪਾਸ ਤਾਂ ਮਨ ਨੂੰ ਆਪਣੇ ਅਸਲੇ ਤੋਂ ਜਾਣੂ ਕਰਾਉਣ ਦੀ ਸਮਰਥਾ ਹੈ। ਮੋਹ ਦੇ ਸੰਗਲ ਤੁੜਾ ਕੇ ਮਨ ਜਦੋਂ ਵੀ ਬਿਬੇਕ ਵਲ ਪਰਤਦਾ ਹੈ ਤਾਂ ਉਹ 'ਮੈਂ' ਤੇ 'ਭੋਗਾਂ' ਦੇ ਦ੍ਵੰਦ ਵਿਚੋਂ ਨਿਕਲ ਕੇ ਪ੍ਰਤੀਤ ਕਰਦਾ ਹੈ ਕਿ ਉਹ ਤਾਂ 'ਆਪੇ ਰਸੀਆ, ਆਪਿ ਰਸੁ, ਆਪੇ ਰਾਵਣਹਾਰੁ"[3] ਹੈ। ਇਸ ਪ੍ਰਤੀਤ ਰਾਹੀਂ ਸਾਰਾ ਦ੍ਵੰਦ ਨਿਬੜ ਜਾਂਦਾ ਹੈ। ਇਉਂ ਬਿਬੇਕ ਮਨ ਨੂੰ ਬਿਬ ਤੋਂ ਏਕ ਵਲ ਪਰਤਾ ਲਿਆਉਂਦਾ ਹੈ।

---

1. ਪ੍ਰਵਿਰਤੀ, ਸੰਸਾਰ ਵਿਚ ਖਚਿਤ ਹੋਣ ਦੀ ਬਿਰਤੀ ਹੈ, ਨਿਵਿਰਤੀ, ਉਸ ਤੋਂ ਉਪਰਾਮਤਾ ਦੀ।
2. ਮਾਧੋ ਅਬਿਦਿਆ ਹਿਤ ਕੀਨ। ਬਿਬੇਕ ਦੀਪ ਮਲੀਨ। —*ਆਸਾ ਰਵਿਦਾਸ (486/7)*
3. ਸਿਰੀਰਾਗੁ ਮ: ੧ (23/10)

ਪੜ੍ਹਿਆਂ ਗਿਆਨ ਵੀ ਪ੍ਰਾਪਤ ਹੋ ਸਕਦਾ ਹੈ, ਵਿਦਵਤਾ ਵੀ; ਬਿਬੇਕ ਪੜ੍ਹਿਆਂ ਨਹੀਂ ਪ੍ਰਾਪਤ ਹੁੰਦਾ। ਬਿਬੇਕ-ਵਿਹੀਣ ਵਿਦਵਤਾ ਨਾਲੋਂ ਵਿਦਵਤਾ-ਵਿਹੀਣ ਬਿਬੇਕ ਬਿਹਤਰ ਹੈ। ਅਧਿਆਤਮਕ ਮਾਰਗ ਤੇ ਵਿਦਵਤਾ ਕੇਵਲ ਵਾਧੂ ਭਾਰ ਹੈ, ਬਿਬੇਕ ਹੀ ਰਾਹ ਦਿਖਾਲਦਾ ਹੈ। ਇਸ ਦਾ ਨਾਤਾ ਸਦੀਵਤਾ ਨਾਲ ਹੈ, ਇਸ ਲਈ ਸਾਨੂੰ ਵੀ ਸਦੀਵਤਾ ਨਾਲ ਗੰਢ ਸਕਦਾ ਹੈ।

ਬਿਬੇਕ ਦੇ, ਸਿਆਣਿਆਂ ਨੇ, ਚਾਰ ਅੰਗ ਦੱਸੇ ਹਨ : ਸਿਆਣਪ, ਸੱਚ, ਸਾਹਸ ਤੇ ਸੰਜਮ। ਸਿਆਣਪ, ਸਾਰਾ ਕੁਝ ਸਮਝਦਾਰੀ ਨਾਲ ਕਰਨ ਵਿਚ ਹੈ; ਸੱਚ ਵਿਚ ਨਿਆਂ ਵੀ ਸ਼ਾਮਲ ਹੈ; ਸਾਹਸ ਨਾਲ ਨਿਰਭੈਤਾ ਵੀ ਜੁੜੀ ਹੋਈ ਹੈ; ਤੇ ਸੰਜਮ ਇੱਛਾਵਾਂ ਨੂੰ ਕਮੰਦ ਕਰਦਾ ਤੇ ਜ਼ਿੰਦਗੀ ਨੂੰ ਮੋਹ ਤੋਂ ਉਪਰ ਉਠਾਲਦਾ ਹੈ।

ਗੁਰਮਤਿ ਦਾ ਮਾਰਗ ਬਿਬੇਕ ਦਾ ਮਾਰਗ ਹੈ। ਬਿਬੇਕ ਇਸ ਮਾਰਗ ਦਾ ਸਿੱਧਾਂਤਕ ਗਿਆਨ ਹੈ। ਅਮਲੀ ਜ਼ਿੰਦਗੀ ਨੂੰ 'ਸਿੱਖੀ ਦਾਨ' ਤੇ 'ਰਹਿਤ ਦਾਨ' ਦੀਆਂ ਮੰਗਾਂ ਰਾਹੀਂ ਅਰਦਾਸ ਵਿਚ ਮੰਗਿਆ ਹੈ। ਉਪਰੰਤ, ਗੁਰਮਤਿ ਦੇ ਸਿੱਧਾਂਤਾਂ ਨੂੰ ਸਮਝਣ ਲਈ ਬਿਬੇਕ ਦਾਨ ਮੰਗਿਆ ਹੈ। ਸਿਖ ਦੀ ਜ਼ਿੰਦਗੀ ਬਿਬੇਕੀ ਜ਼ਿੰਦਗੀ ਹੋਣੀ ਚਾਹੀਦੀ ਹੈ। ਹਰ ਸਿਖ ਲਈ ਵਾਹਿਗੁਰੂ ਦਾ ਹੋ ਕੇ ਰਹਿਣਾ ਲਾਜ਼ਮ ਹੈ, ਤੇ ਵਾਹਿਗੁਰੂ ਦਾ ਹੋ ਜਾਣਾ ਬਿਬੇਕ ਦੀ ਬੁਨਿਆਦ ਹੈ।

**ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ।**

*—ਸਲੋਕ ਕਬੀਰ (1374/15)*

ਇਸ ਨਾਤੇ, ਸਿਖ ਪਰਿਭਾਸ਼ਾ ਵਿਚ ਬਿਬੇਕੀ ਸਿਖ ਉਹੋ ਹੈ ਜੋ ਗੁਰਮਤਿ ਰਹਿਣੀ ਵਿਚ ਰਹਿੰਦਾ ਤੇ ਗੁਰੂ ਦੀ ਮੱਤ ਧਾਰਨ ਕਰਦਾ ਹੈ, ਕਿਉਂਕਿ ਗੁਰੂ ਹੀ ਪੂਰਨ ਬਿਬੇਕੀ ਹੈ।[1] ਕੇਵਲ ਸਤਿਗੁਰੂ ਪਾਸੋਂ ਹੀ ਬਿਬੇਕ ਬੁੱਧੀ ਦੀ ਦਾਤ ਪ੍ਰਾਪਤ ਹੋ ਸਕਦੀ ਹੈ।[2] ਬਿਬੇਕ ਬੁੱਧੀ ਸਭ ਤੋਂ ਨਿਰਮਲ ਬੁੱਧੀ ਹੈ[3], ਵਿਚਾਰਵਾਨ ਬੁੱਧੀ ਹੈ[4], ਗਿਆਨ ਵਾਲੀ ਬੁੱਧੀ ਹੈ, ਆਪਾ ਖੋਜਣ ਵਾਲੀ ਬੁੱਧੀ ਹੈ।[5] ਏਹੋ ਉੱਚੀ ਮੱਤ ਹੈ, ਏਹੋ ਉਚੀ ਸੁਰਤ ਹੈ।

ਬਿਬੇਕ ਬੁੱਧੀ ਦੇ ਟਾਕਰੇ ਤੇ ਅਬਿਬੇਕ ਹੈ. ਜੋ ਸਾਨੂੰ ਆਤਮ ਸੁਖ ਦੀ ਥਾਂ ਇੰਦਰਿਆਵੀ ਸੁਖਾਂ ਦੇ ਮਗਰ ਲਾਈ ਫਿਰਦਾ ਹੈ :

**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸੁ ਨਹੀ।**

*—ਸੋਰਠਿ ਰਵਿਦਾਸ (658/11)*

---

1. ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ।
*—ਨਟ ਅਸਟਪਦੀਆਂ ਮ: ੪ (981/5)*
2. ਬਿਬੇਕ ਬੁਧਿ ਸਤਿਗੁਰ ਤੇ ਪਾਈ....। *—ਟੋਡੀ ਮ: ੪ (711/9)*
3. ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ।
*—ਕਲਿਆਨ ਮ: ੪ (1325/7)*
4. ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ।
*—ਤੁਖਾਰੀ ਮ: ੪ (1114/16)*
5. ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ। *—ਮਾਝ ਮ: ੩ (128/11)*

ਅਬਿਬੇਕ ਨੂੰ ਹੀ ਬਾਦ ਬੁੱਧ[1] ਵੀ ਆਖਿਆ ਹੈ ਤੇ ਅਹੰ ਬੁੱਧ[2] ਵੀ, ਜੋ ਸਾਡੇ ਅੰਦਰ ਹਉਮੈ ਜਗਾ ਕੇ ਸਾਨੂੰ ਦ੍ਵੈਤ ਵਿਚ ਭਟਕਾਈ ਫਿਰਦੀ ਹੈ, ਤੇ ਪੰਜਾਂ ਵਿਸ਼ਿਆਂ ਵਲ ਸਾਡੀ ਰੁਚੀ ਨੂੰ ਪ੍ਰੇਰੀ ਰਖਦੀ ਹੈ।[3] ਬਿਬੇਕ ਰਾਹੀਂ ਹੀ ਇਸ ਦ੍ਵੈਤ ਵਾਲੀ ਜ਼ਿੰਦਗੀ ਤੋਂ ਨਜਾਤ ਮਿਲ ਸਕਦੀ ਹੈ।

ਬਿਬੇਕ ਦਾਨ ਦੀ ਅਰਦਾਸ ਹਰ ਸਿਖ ਇਸ ਲਈ ਮੰਗਦਾ ਹੈ ਤਾਂ ਜੁ ਅਬਿਬੇਕ ਦੀ ਜ਼ਿੰਦਗੀ ਤੋਂ ਛੁਟਕਾਰਾ ਮਿਲੇ ਤੇ 'ਦ੍ਵੈ' ਤੋਂ 'ਏਕ' ਹੋਣ ਦੀ ਸੰਭਾਵਨਾ ਪਰਗਟ ਹੋਵੇ।

'ਵਿਸ਼ਵਾਸ' ਆਤਮਕ ਪ੍ਰੇਰਨਾ ਹੈ, 'ਭਰੋਸਾ' ਆਤਮ ਨਿਰਭਰਤਾ ਹੈ, ਤੇ 'ਬਿਬੇਕ' ਆਤਮਕ ਗਿਆਨ ਹੈ। ਇਹੋ ਅੰਦਰਲੀ ਰਹਿਤ ਦੇ ਤਿੰਨ ਥੰਮ੍ਹ ਹਨ। ਇਸੇ ਲਈ ਅਰਦਾਸ ਵਿਚ ਇਹਨਾਂ ਦੀ ਯਾਚਨਾ ਹੈ। ਇਹਨਾਂ ਆਸਰੇ ਬਿਤਾਈ ਹੋਈ ਜ਼ਿੰਦਗੀ ਵਿਚ ਹੀ ਆਤਮਕ ਸੁਖ ਦਾ ਹਿਲੋਰਾ ਪ੍ਰਾਪਤ ਹੁੰਦਾ ਹੈ, ਤੇ ਬਿਬੇਕ ਰਾਹੀਂ ਹੀ ਜ਼ਿੰਦਗੀ ਸੁਰਖ਼ਰੂ ਹੁੰਦੀ ਹੈ :

**ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ....।** —*ਸੂਹੀ ਮ: ੩ (772/15)*

---

1. ਜਿਉ ਉਲਝਾਇਓ ਬਾਧ ਬੁਧਿ ਕਾ.... —*ਗਉੜੀ ਮ: ੫ (242/3)*
2. ਅਹੰਬੁਧਿ ਬਹੁ ਸਘਨ ਮਾਇਆ....। —*ਗੂਜਰੀ ਮ: ੫ (502/6)*
3. ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ।
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ।
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ। —*ਸੋਰਠਿ ਮ: ੫ (641/18)*

## ੪੬

# ਵਿਸਾਹ ਦਾਨ

ਅਰਦਾਸ ਵਿਚ ਜਿਨ੍ਹਾਂ ਅਗਲੇ ਦੋ ਦਾਨਾਂ ਦੀ ਮੰਗ ਕਰਦੇ ਹਾਂ, ਉਹ ਹਨ 'ਵਿਸਾਹ' ਤੇ 'ਭਰੋਸਾ'। ਇਹ ਸਿਦਕ ਦੇ ਦੋ ਅਨਿਖੜ ਅੰਗ ਹਨ। ਵਿਸਾਹ, ਵਾਹਿਗੁਰੂ ਦੀ ਹੋਂਦ ਦਾ ਯਕੀਨ ਹੈ, ਭਰੋਸਾ ਉਸ ਦੀ ਬਹੁੜੀ ਦਾ।

ਵਿਸਾਹ ਨੂੰ ਸੂਫ਼ੀ ਇਸਤਲਾਹ ਵਿਚ ਈਮਾਨ ਕਹਿੰਦੇ ਹਨ। ਇਹ ਇਕ ਅਕਾਲ ਪੁਰਖ ਦੀ ਕਰਤਾਰਤਾ, ਪ੍ਰਤਿਪਾਲਕਤਾ ਤੇ ਸਦ-ਕਿਰਪਾਲਤਾ ਦਾ ਮੁਖੋਂ ਏਤਰਾਫ਼ ਤੇ ਦਿਲੋਂ ਤਸਦੀਕ ਕਰਦਾ ਹੈ। ਸੱਚੇ ਦਿਲੋਂ ਮਾਲਕ ਦੇ ਪਿਆਰ ਵਿਚ ਭਿੱਜਣਾ ਇਸ ਦੀ ਪਹਿਲੀ ਸ਼ਰਤ ਹੈ। ਪਿਆਰ ਵਿਚ ਭਿੱਜਣ ਵਾਲਾ ਸਹਿਵਨ ਹੀ ਆਪਣੇ ਮਹਿਬੂਬ ਦਾ ਜ਼ਿਕਰ ਕਰਦਾ ਹੈ। ਇਸੇ ਨੂੰ ਸਿਮਰਨ ਕਹਿੰਦੇ ਹਨ। ਵਿਸਾਹ ਵਾਲਾ ਸਿਮਰਨ ਵਿਚ ਜੀਊਂਦਾ ਹੈ। ਕੋਈ ਅਜ਼ਮਾਇਸ਼ ਆ ਬਣੇ ਤਾਂ ਡੋਲਦਾ ਨਹੀਂ, ਮਾਲਕ ਦੀ ਮਿਹਰ ਜਾਣ, ਉਸ ਨੂੰ ਖਿੜੇ ਮੱਥੇ ਕਬੂਲਦਾ ਹੈ। ਜਾਨ ਦੇ ਦੇਂਦਾ ਹੈ, ਈਮਾਨ ਨਹੀਂ ਦੇਂਦਾ। ਸ਼ਹੀਦੀ ਰਾਹੀਂ ਆਪਣੇ ਵਿਸਾਹ ਦੀ ਸ਼ਹਾਦਤ (= ਗਵਾਹੀ) ਦੇਂਦਾ ਹੈ।

ਐਸਾ ਵਿਸਾਹ ਹੀ ਅਧਿਆਤਮਕ ਜੀਵਨ ਦਾ ਆਧਾਰ ਹੁੰਦਾ ਹੈ, ਕਿਉਂਕਿ ਇਹ ਮਨੁੱਖੀ ਮਨ ਵਿਚੋਂ ਰੱਬ ਦੀ ਅੰਸ਼ ਜਗਾਉਂਦਾ ਹੈ। ਦਰ-ਅਸਲ ਵਾਹਿਗੁਰੂ ਆਪ ਵਿਸਾਹ ਬਣ ਕੇ ਮਨੁੱਖ ਦੀ ਚੇਤਨਾ ਵਿਚੋਂ ਝਾਤ ਮਾਰਦਾ ਹੈ। ਵਿਸਾਹ, ਦਰ-ਅਸਲ, ਵਾਹਿਗੁਰੂ ਵਲੋਂ ਆਈ ਆਵਾਜ਼ ਹੈ; ਬੁਲਾਵਾ ਹੈ ਦੈਵੀ ਰਹਿਮਤ ਦਾ। ਇਹ ਰੱਬ ਦਾ ਆਪਣਾ ਮਾਰਿਆ ਪਹਿਲਾ ਪਿਆਰ-ਤੁਣਕਾ ਹੈ।

ਵਿਸਾਹ ਵਿਚਲਾ ਯਕੀਨ ਦਰਸ਼ਨ ਜਾਂ ਵਿਗਿਆਨ ਵਾਲਾ ਯਕੀਨ ਨਹੀਂ ਹੋਂਦਾ। ਇਹ ਭੌਤਕ ਨਹੀਂ ਹੁੰਦਾ, ਪਰਾਭੌਤਕ ਹੁੰਦਾ ਹੈ। ਪ੍ਰਤੱਖ ਗਿਆਨ ਦੀ ਥਾਂ ਰਹੱਸ ਇਸ ਦਾ ਆਧਾਰ ਹੁੰਦਾ ਹੈ। ਇਸ ਨੂੰ ਕਦੇ ਟੱਪਲਾ ਨਹੀਂ ਲਗਦਾ, ਕਿਉਂਕਿ ਆਪ ਅਭੁੱਲ ਕਰਤਾਰ ਇਸ ਦੇ ਅੰਦਰ ਵਰਤ ਰਿਹਾ ਹੁੰਦਾ ਹੈ। ਇਹ ਵਾਹਿਗੁਰੂ ਦੇ ਰਹੱਸ ਦੀ ਮਨੁੱਖੀ ਆਤਮਾ ਵਲ ਮੁਢਲੀ ਹਰਕਤ ਹੈ। ਉਸ ਯਾਤ੍ਰਾ ਦਾ ਇਹ ਪਹਿਲਾ ਕਦਮ ਹੁੰਦਾ ਹੈ ਜਿਸ ਰਾਹੀਂ ਮਨੁੱਖ ਸਮੇਂ 'ਚੋਂ ਨਿਕਲ ਕੇ ਸਦੀਵਤਾ ਦੇ ਆਂਗਨ ਵਿਚਰਨ ਲਗਦਾ ਹੈ।

ਵਿਸਾਹ ਕੋਈ ਅੱਧਾ ਅਧੂਰਾ ਵਿਸ਼ਵਾਸ ਨਹੀਂ ਹੁੰਦਾ, ਨ ਕੋਈ ਕੱਚਾ ਪਿੱਲਾ ਯਕੀਨ। ਇਹ ਤਾਂ ਮੁਕੰਮਲ, ਸੰਦੇਹਹੀਣ, ਵਿਸ਼ਵਾਸ ਹੁੰਦਾ ਹੈ। ਇਸ ਦਾ ਸੰਬੰਧ ਸੰਸਾਰ ਨਾਲ ਨਹੀਂ

ਹੁੰਦਾ, ਪੁਰਖ ਨਾਲ ਹੁੰਦਾ ਹੈ। ਪੁਰਖ ਦੀ ਵਿਸ਼ਵਾਸਨੀਯਤਾ ਹੀ ਇਸ ਦਾ ਆਧਾਰ ਹੁੰਦਾ ਹੈ। ਯਕੀਨ ਬੱਝੇ ਤਾਂ ਹੀ ਵਿਸਾਹ ਹੋਂਦਾ ਹੈ।

ਸਿੱਖ ਵਿਚਾਰਧਾਰਾ ਵਿਚ ਸਭ ਤੋਂ ਵੱਡਾ ਵਿਸਾਹ ਵਾਹਿਗੁਰੂ ਦਾ ਵਿਸਾਹ ਹੈ। ਕੇਵਲ ਏਹੋ ਇਕ ਵਿਸਾਹ ਹੈ ਜੋ ਸਭਨਾਂ ਦਾ ਵੇਸਾਹ ਹੈ।[1] ਇਹ ਇਕ ਪਾਸੇ ਸਾਡੀ ਆਸਤਕਤਾ ਦੀ ਸਾਖੀ ਦੇਂਦਾ ਹੈ ਤਾਂ ਦੂਜੇ ਪਾਸੇ ਵਹਿਗੁਰੂ ਦੀ ਹਾਜ਼ਰ-ਨਾਜ਼ਰਤਾ[2] ਤੇ ਅੰਗ-ਸੰਗਤਾ[3] ਦੀ।

ਜਿਨ੍ਹਾਂ ਦੇ ਵੀ ਅੰਦਰ ਵਾਹਿਗੁਰੂ ਦਾ ਵਿਸਾਹ ਜਾਗ ਪੈਂਦਾ ਹੈ, ਉਨ੍ਹਾਂ ਦੀ ਆਤਮਕ ਅਵਸਥਾ ਸਹਿਜੇ ਹੀ ਉੱਦਾਤ ਹੋ ਜਾਂਦੀ ਹੈ:

**ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ ਕਉ ਪਦਵੀ ਉਚ ਭਈ।**

*—ਸਵਯੇ : ੪, ਗਜੰਦ (1402/3)*

ਉਹਨਾਂ ਦੀ ਹਉਮੈ-ਮੇਰੀ ਬਿਨਸ ਜਾਂਦੀ ਹੈ।[4] ਤਦ ਉਹ ਆਪਣੇ ਮਾਲਕ ਦੀ ਸੋਭਾ ਵੇਖ ਵੇਖ ਵਿਗਸਦੇ ਹਨ।[5] ਇਸ ਦੇ ਉਲਟ ਜਿਨ੍ਹਾਂ ਦੇ ਅੰਦਰ ਵਿਸਾਹ ਨਹੀਂ ਜਾਗਦਾ, ਪਰਤੀਤਿ ਨਹੀਂ ਆਉਂਦੀ, ਉਹ ਵਿਕਾਰਾਂ ਦੀ ਅਗਨ ਵਿਚ ਸੜਦੇ ਰਹਿੰਦੇ ਹਨ।[6] ਵਾਹਿਗੁਰੂ ਦੇ ਵਿਸਾਹ ਵਾਲੇ ਨੂੰ ਸਿਖ ਪਰਿਭਾਸ਼ਾ ਵਿਚ ਗੁਰਮੁਖ ਕਹਿੰਦੇ ਹਨ, ਤੇ ਵਿਸਾਹ-ਹੀਣ ਨੂੰ ਮਨਮੁਖ।[7] ਪਰਤੀਤਿ-ਵਿਹੂਣੇ ਮਨਮੁਖਾਂ ਦੇ ਅੰਦਰੇ ਲੋਭ ਤੇ ਸੁਆਰਥ ਦੇ ਭਾਵਾਂ ਨਾਲ ਅਟੇ ਰਹਿੰਦੇ ਹਨ।[8]

ਵਾਹਿਗੁਰੂ ਜੀ ਦਾ ਸੱਚ-ਵੇਸਾਹ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ।[9] ਗੁਰੂ ਦੀ ਸਾਖੀ ਤੋਂ ਹੀ ਵਾਹਿਗੁਰੂ ਦੀ ਜੋਤਿ ਸਾਡੇ ਅੰਦਰ ਪ੍ਰਗਟਦੀ ਹੈ।[10] ਸਤਿਗੁਰੂ ਦੀ ਸਮਰਥਾ ਦਾ ਵਿਸ਼ਵਾਸ ਹੀ ਇਸ ਵਿਸਾਹ ਦੀ ਬੁਨਿਆਦ ਹੈ।[11] ਇਸੇ ਲਈ ਵਾਹਿਗੁਰੂ ਤੋਂ ਉਤਰ ਕੇ ਸਿੱਖੀ ਵਿਚ ਸਤਿਗੁਰੂ ਦਾ ਵਿਸਾਹ ਹੈ, ਕਿਉਂਕਿ ਗੁਰੂ ਆਸਰੇ ਹੀ ਵਾਹਿਗੁਰੂ ਨਾਲ ਸਾਡਾ ਵਿਸਾਹ

---

1. ਸਜਣੁ ਸਚਾ ਪਾਤਿਸਾਹੁ ਸਿਰਿ ਸਾਂਹਾਂ ਦੈ ਸਾਹੁ।
   ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ। *—ਸਲੋਕ ਮ: ੫ (1426/4)*
2. ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ। *—ਤਿਲੰਗ ਕਬੀਰ (727/5)*
3. ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ। *—ਧਨਾਸਰੀ ਮ: ੫ (677/9)*
4. ਮਨਿ ਪਰਤੀਤਿ ਬਨੀ ਪ੍ਰਭ ਤੇਰੀ। ਬਿਨਸਿ ਗਈ ਹਉਮੈ ਮਤਿ ਮੇਰੀ। *—ਮਾਰੂ ਮ: ੫ (1072/7)*
5. ਜਿਨ ਕੈ ਮਨਿ ਸਾਚਾ ਬਿਸ੍ਵਾਸੁ। ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ। *—ਧਨਾਸਰੀ ਮ: ੫ (677/13)*
6. ਜਿਸ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ। *—ਸੋਰਠਿ ਮ: ੫ (640/7)*
7. ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ। *—ਸੋਰਠਿ ਮ: ੩ (637/14)*
8. ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ। *—ਸੋਰਠਿ ਮ: ੩ (637/17)*
9. ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ। *—ਗਉੜੀ ਮ: ੫ (284/17)*
10. ਗੁਰਸਾਖੀ ਜੋਤਿ ਪਰਗਟੁ ਹੋਇ। *—ਧਨਾਸਰੀ ਮ: ੧ (13/6)*
11. ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ।
    ਗੁਰੁ ਅਗੋਚਰੁ ਨਿਰਮਲਾ ਗੁਰੁ ਜੇਵਡੁ ਅਵਰੁ ਨ ਕੋਇ।
    ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ।
    ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ। *—ਸਿਰੀਰਾਗੁ ਮ: ੫ (52/12)*

ਬੱਝਦਾ ਹੈ।[1] ਤੇ ਗੁਰੂ ਆਸਰੇ ਹੀ ਅਸੀਂ ਆਪ ਵਿਸਾਹ ਦੇ ਪਾਤਰ ਬਣਦੇ ਹਾਂ।[2] ਸਿਖ ਨੂੰ ਇਹ ਵਿਸ਼ਵਾਸ ਹੈ ਕਿ ਕੇਵਲ ਸਤਿਗੁਰੂ ਹੀ ਸੱਚਾ ਪਾਤਸ਼ਾਹ ਹੈ, ਦੁਨੀਆ ਦੇ ਬਾਦਸ਼ਾਹ ਕੂੜਾਵੇ ਹਨ। ਕੇਵਲ ਸਤਿਗੁਰੂ ਸੱਚਾ ਪਾਤਸ਼ਾਹ ਹੀ ਵਿਸਾਹ ਦਾ ਪਾਤਰ ਹੈ, ਹੋਰ ਸਭ ਸ਼ਾਹ ਬੇਇਤਬਾਰੇ ਹਨ।[3]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਇਕ ਪੰਡਤ ਸਿੱਖਾਂ ਨੂੰ ਭਾਗਵਤ ਦੀ ਕਥਾ ਸੁਣਾ ਰਿਹਾ ਸੀ। ਕਹਿਣ ਲਗਾ, "ਜਮਾਂ ਦਾ ਰਾਹ ਲੱਖ ਜੋਜਨ ਲੰਮਾ ਦੱਸਿਆ ਜਾਂਦਾ ਹੈ। ਮਰਨ ਪਿਛੋਂ ਜੀਵਾਤਮਾ ਇਹ ਪੈਂਡਾ ਇਕ ਵਰ੍ਹੇ ਵਿਚ ਪੂਰਾ ਕਰਦੀ ਹੈ।" ਇਸ ਪੁਰ ਇਕ ਸਿਖ ਭਾਈ ਸੁੰਦਰ ਕਹਿਣ ਲਗਾ, "ਜੇ ਗੁਰੂ ਕਿਰਪਾ ਕਰੇ ਤਾਂ ਇਹ ਪੈਂਡਾ ਚਹੁੰ ਦਿਨਾਂ ਵਿਚ ਮੁੱਕ ਜਾਂਦਾ ਹੈ।" ਕੋਲੋਂ ਭਾਈ ਲਾਲਾ ਕਹਿਣ ਲਗਾ, "ਨਹੀਂ ਚਹੁੰ ਪਹਿਰਾਂ ਵਿਚ ਹੀ ਮੁਕ ਸਕਦਾ ਹੈ।" ਹੱਸ ਕੇ ਭਾਈ ਮਈਆ ਬੋਲਿਆ, "ਚਾਰ ਕਿਉਂ ? ਇਕ ਪਹਿਰ ਵਿਚ ਕਿਉਂ ਨਹੀਂ ?" ਤਦ ਭਾਈ ਨਿਹਾਲਾ ਸਭ ਨੂੰ ਨਿਹੋਰ ਕੇ ਬੋਲਿਆ, "ਜੇ ਗੁਰੂ ਕਿਰਪਾ ਕਰੇ ਤਾਂ ਇਹ ਪੈਂਡਾ ਇਕ ਨਿਮਖ ਵਿਚ ਹੀ ਮੁੱਕ ਜਾਂਦਾ ਹੈ।" ਇਸ ਪੁਰ ਪੰਡਿਤ ਬੜਾ ਕ੍ਰੋਧਵਾਨ ਹੋਇਆ ਤੇ ਸਤਿਗੁਰਾਂ ਪਾਸ ਜਾ ਸ਼ਿਕਾਇਤ ਕੀਤੀ। ਸਤਿਗੁਰਾਂ ਕਿਹਾ, "ਭਾਈ ਗੁਰਦਾਸ ਜੀ ਵਡੇ ਵਿਦਵਾਨ ਹਨ, ਉਹਨਾਂ ਪਾਸੋਂ ਨਿਰਣਾ ਕਰਵਾ ਲਉ।" ਉਹ ਭਾਈ ਗੁਰਦਾਸ ਜੀ ਪਾਸ ਗਏ ਤੇ ਗੱਲ ਦੱਸ ਕੇ ਨਿਰਣਾ ਕਰਨ ਲਈ ਬੇਨਤੀ ਕੀਤੀ। ਭਾਈ ਗੁਰਦਾਸ ਜੀ ਨੇ ਕਿਹਾ, "ਸੱਚੀ ਗੱਲ ਤਾਂ ਇਹ ਹੈ, ਜੇ ਸਤਿਗੁਰੂ ਕਿਰਪਾ ਕਰਨ ਤਾਂ ਨਿਮਖ ਵੀ ਨਹੀਂ ਲਗਦਾ, ਫਿਰ ਤਾਂ ਜਮਾਂ ਦੇ ਰਾਹ ਜਾਣਾ ਹੀ ਨਹੀਂ ਪੈਂਦਾ।"[4] ਇਹ ਮਿਸਾਲ ਹੈ ਉਸ ਵਿਸਾਹ ਦੀ ਜੋ ਸਿਖ ਨੂੰ ਗੁਰੂ ਉਪਰ ਹੈ।

ਗੁਰੂ ਦਾ ਵਿਸਾਹ ਵੀ ਦਰ-ਅਸਲ ਵਾਹਿਗੁਰੂ ਦਾ ਵਿਸਾਹ ਹੀ ਹੈ, ਕਿਉਂਕਿ ਵਾਹਿਗੁਰੂ ਨੇ ਆਪ ਆਪਣੇ ਆਪ ਨੂੰ ਸਤਿਗੁਰੂ ਵਿਚ ਟਿਕਾਇਆ ਹੋਇਆ ਹੈ।[5] ਅਗੋਂ ਸਤਿਗੁਰੂ ਸ਼ਬਦ ਵਰਤਾ ਕੇ ਵਾਹਿਗੁਰੂ ਨੂੰ ਪਰਗਟ ਕਰਦਾ ਹੈ।[6] ਇਸ ਕਾਰਨ ਗੁਰੂ ਦਾ ਵੇਸਾਹ ਅਗੋਂ ਗੁਰਸ਼ਬਦ ਦਾ ਵਿਸਾਹ ਬਣ ਨਿਬੜਦਾ ਹੈ। ਸਿਖ ਪੰਥ ਵਿਚ ਪੱਕਾ ਵਿਸ਼ਵਾਸ ਹੈ ਕਿ ਜੇਕਰ ਕੋਈ ਪੂਰੇ ਸਿਦਕ ਨਾਲ ਸ਼ਬਦ-ਗੁਰੂ ਦਾ ਆਦੇਸ਼ ਮੰਨੇ ਤਾਂ ਅਵੱਸ਼ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ। ਇਉਂ ਇਹ ਵਿਸਾਹ ਗੁਰੂ ਦੀ ਦੇਹ ਨਾਲ ਸੰਬੰਧਤ ਨਹੀਂ, ਗੁਰੂ ਦੇ ਸ਼ਬਦ ਨਾਲ ਸੰਬੰਧਤ ਹੈ :

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ।**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ।**

*—ਵਡਹੰਸ ਵਾਰ ੪, ਸਲੋਕੁ ਮ: ੩ (594/11)*

---

1. ਕਹੁ ਨਾਨਕ ਗੁਰ ਕੈ ਵੇਸਾਹਿ। *—ਗਉੜੀ ਮ: ੫ (181/6)*
2. ਗੁਰਿ ਪੂਰੈ ਕਰਿ ਦੀਨੋ ਵਿਸਾਹੁ। *—ਗਉੜੀ ਮ: ੫ (189/10)*
3. ਸਤਿਗੁਰੁ ਸੱਚਾ ਸ਼ਾਹ ਹੈ ਹੋਰ ਸ਼ਾਹ ਵੇਸਾਹ ਉਚਾਵੇ। *—ਭਾ: ਗੁਰਦਾਸ, ਵਾਰ ੧੫-੧*
4. ਜੇ ਸਤਿਗੁਰ ਕਿਰਪਾ ਕਰੈਂ ਨਿਮਖ ਨ ਲਾਗੈ ਜਾਤ।
   ਪ੍ਰਭ ਕਿਰਪਾ ਜਮ ਤੇ ਛੁਟੇ ਐਸ ਬਚਨ ਬਿਖਿਆਤ। *—ਗੁਰ ਬਿਲਾਸ ਪਾ: ੬, ਕਵੀ ਸੋਹਨ*
5. ਗੁਰ ਮਹਿ ਆਪੁ ਰਖਿਆ ਕਰਤਾਰੇ। *—ਮਾਰੂ ਮ: ੧ (1024/9)*
6. ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ। *—ਮਲਾਰ ਵਾਰ ਮ: ੧ (1279/13)*

ਗੁਰੂ ਤੋਂ ਉਤਰ ਕੇ ਸਿਖ ਨੂੰ ਆਪਣੇ ਆਪ ਉਤੇ[1] (ਆਤਮ-ਵਿਸ਼ਵਾਸ) ਤੇ ਇਕ ਦੂਜੇ ਉਤੇ[2] (ਪਰਸਪਰ) ਵਿਸ਼ਵਾਸ ਦਾ ਆਦੇਸ਼ ਹੈ। ਆਤਮ-ਵਿਸ਼ਵਾਸ ਦਾ ਆਧਾਰ ਨਿਰਭੈਤਾ ਹੁੰਦੀ ਹੈ, ਤੇ ਪਰਸਪਰ ਵਿਸ਼ਵਾਸ ਦਾ ਆਧਾਰ ਨਿਸ਼ਕਪਟਤਾ। ਜਿਸ ਦੇ ਮਨ ਤੇ ਬਚਨ ਵਿਚ ਇਕੋ ਗੱਲ ਹੋਵੇ ਉਹੀ ਵਿਸਾਹ ਦੇ ਕਾਬਿਲ ਹੈ, ਉਹੀ ਸੁਖ਼ਨਵਰ ਹੈ।[3]

ਅਸਲ ਵਿਚ ਵਿਸਾਹ ਕਪਟ-ਹੀਨ ਵੀ ਹੁੰਦਾ ਹੈ, ਛਲ-ਹੀਨ ਵੀ; ਸੰਸਾ-ਰਹਿਤ ਵੀ ਹੁੰਦਾ ਹੈ, ਦੁਬਿਧਾ ਰਹਿਤ ਵੀ; ਭਰਮ-ਹੀਨ ਵੀ ਹੁੰਦਾ ਹੈ, ਭੈ-ਰਹਿਤ ਵੀ। ਇਹ ਹਰ ਤਰ੍ਹਾਂ ਦੀ ਹੀਨਤਾ ਤੋਂ ਮੁਕਤ ਹੁੰਦਾ ਹੈ।

ਅਰਦਾਸ ਵਿਚ ਜਿਹੜਾ 'ਵਿਸਾਹ ਦਾਨ' ਮੰਗਿਆ ਹੈ, ਉਹ ਇਕ ਪਾਸੇ ਇਸ ਜੋਦੜੀ ਦਾ ਲਖਾਇਕ ਹੈ ਕਿ 'ਹੇ ਸੱਚੇ ਪਾਤਸ਼ਾਹ' ਆਪਣੇ ਉਪਰ ਮੇਰਾ ਵਿਸਾਹ ਬਣਾਈ ਰਖੀਂ", ਤਾਂ ਦੂਜੇ ਪਾਸੇ ਇਸ ਬੇਨਤੀ ਦਾ ਵੀ ਸੂਚਕ ਹੈ ਕਿ 'ਹੇ ਦਾਤਾਰ! ਸਾਨੂੰ ਵਿਸ਼ਵਾਸ ਜੋਗਾ ਕਰ ਕੇ ਸਾਡੀ ਪਰਤੀਤਿ ਬਣਾਈ ਰਖੀਂ।'

---

1. ਅਰੁ ਸਿਖ ਹੌਂ ਅਪਣੇ ਹੀ ਮਨ ਕੌਂ....। —*ਉਕਤਿ ਬਿਲਾਸ, ੨੩੧-੩*
   ਪੁਨਾ: ਡਰੈ ਨ ਨੈਕ ਨਿਡਰ ਹੋਇ ਲਰੈ। —*ਰਹਿਤਨਾਮਾ ਭਾ: ਦੇਸਾ ਸਿੰਘ*
2. ਗੁਰੂ ਸਰੂਪ ਖ਼ਾਲਸਾ ਹਈਏ। ਜਿਨ ਕੀ ਟਹਿਲ ਪਰਮ ਸੁਖ ਲਹੀਏ। —*ਰਹਿਤਨਾਮਾ ਭਾ: ਦੇਸਾ ਸਿੰਘ*
3. ਹਮੂੰ ਮਰਦ ਬਾਯਦ, ਸ਼ਵਦ ਸੁਖ਼ਨਵਰ। ਨ ਸ਼ਿਕਮੇ ਦਿਗਰ, ਦਰ ਦਹਾਨੇ ਦਿਗਰ। —*ਜ਼ਫ਼ਰਨਾਮਾ, 5*

## ੪੭

# ਭਰੋਸਾ ਦਾਨ

ਭਰੋਸਾ ਸ਼ਬਦ ਦਾ ਮੂਲ 'ਭਦ੍ਰ ਆਸ਼ਾ' (= ਸ਼ੁਭ ਆਸ਼ਾ) ਤੋਂ ਹੈ। ਜਿਸ ਕਿਸੇ ਪਾਸੋਂ ਸ਼ੁਭ ਆਸ਼ਾ ਉਪਜਦੀ ਹੋਵੇ, ਉਸੇ ਉਪਰ ਭਰੋਸਾ ਹੁੰਦਾ ਹੈ। ਸੱਚਾ ਭਰੋਸਾ ਸਦਾ ਆਸ ਬੰਨ੍ਹਾਉਂਦਾ ਹੈ। ਕੱਚਾ ਭਰੋਸਾ ਨਿਭ ਨਹੀਂ ਸਕਦਾ; ਜਦੋਂ ਟੁਟਦਾ ਹੈ ਤਾਂ ਅੰਦੇਸ਼ੇ ਜਗਾ ਜਾਂਦਾ ਹੈ। ਸੰਸਾਰ ਦਾ ਹਰ ਭਰਵਾਸਾ ਕੂੜਾ ਭਰਵਾਸਾ ਹੈ। ਸੱਚ-ਭਰਵਾਸਾ ਤਾਂ ਇਕ ਅਕਾਲ ਪੁਰਖ ਦਾ ਹੈ। ਗੁਰਮਤਿ ਵਿਚ ਇਸੇ ਇਕ ਭਰੋਸੇ ਤੇ ਨਿਰਭਰ ਰਖਣ ਦਾ ਆਦੇਸ਼ ਹੈ।

ਗੁਰਬਾਣੀ ਵਿਚ ਅਨੇਕਾਂ ਹੀ ਸ਼ਬਦ ਭਰੋਸੇ ਦੇ ਸਮਾਨਰਥਕ ਹੋ ਕੇ ਆਏ ਹਨ: ਭਰਵਾਸਾ[1], ਟੇਕ[2], ਆਸਰਾ[3], ਆਧਾਰ[4], ਓਟ[5], ਪਨਾਹ[6], ਤਕੀਆ[7], ਸਰਣ[8], ਆਦਿ। ਤੇ ਐਸੇ ਸ਼ਬਦ ਅਨੇਕਾਂ ਵਾਰ ਆਏ ਹਨ, ਜਿਸ ਤੋਂ ਪਰਗਟ ਹੁੰਦਾ ਹੈ ਕਿ ਭਰੋਸੇ ਦਾ ਸਿੱਖ-ਵਿਸ਼ਵਾਸ ਵਿਚ ਕੇਡਾ ਵੱਡਾ ਥਾਂ ਹੈ।

ਭਰੋਸੇ ਦੀ ਖਸਮਾਨੇ[9] ਨਾਲ ਸੰਬੰਧਕੀ ਪਰਸਪਰਤਾ ਹੈ। ਮਾਲਕ ਦਾ ਖਸਮਾਨਾ ਸਾਡੇ ਅੰਦਰ ਭਰੋਸਾ ਜਗਾਉਂਦਾ ਹੈ ਤੇ ਸਾਡਾ ਭਰੋਸਾ ਮਾਲਕ ਦੇ ਖਸਮਾਨੇ ਨੂੰ ਸਾਡੇ ਲਈ ਆਮੰਤ੍ਰਿਤ ਕਰਦਾ ਹੈ।

ਭਰੋਸਾ ਜਾਗਦਾ ਕਦੋਂ ਹੈ ? ਓਦੋਂ, ਜਦੋਂ ਆਪਣਾ ਬਲ ਛੁੜਕਣ ਲਗਦਾ ਹੈ, ਜਦੋਂ ਆਪਣੀ ਕੋਈ ਸਿਆਣਪ ਕੰਮ ਨਹੀਂ ਕਰਦੀ, ਜਦੋਂ ਆਪਣਾ ਚਿਤਵਿਆ ਚਲਦਾ ਨਹੀਂ,

---

1. ਜਿਵੇਂ : ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ। —*ਆਸਾ ਮ: ੫ (396/13)*
2. ਜਿਵੇਂ : ਏਕਾ ਟੇਕ ਰਖਹੁ ਮਨ ਮਾਹਿ। —*ਗਉੜੀ ਮ: ੫ (293/7)*
3. ਜਿਵੇਂ : ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ।
   ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ। —*ਸਿਰੀਰਾਗੁ ਮ: ੫ (70/7)*
4. ਜਿਵੇਂ : ਏਕਾ ਟੇਕ ਏਕੋ ਆਧਾਰਾ। —*ਗਉੜੀ ਮ: ੫ (212/10)*
5. ਜਿਵੇਂ : ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ। —*ਗਉੜੀ ਮ: ੫ ਮਾਂਝ (218/6)*
6. ਜਿਵੇਂ : ਤੇਰੀ ਪਨਹ ਖੁਦਾਇ ਤੂ ਬਖਸੰਦਗੀ। —*ਆਸਾ ਫ਼ਰੀਦ (488/11)*
7. ਜਿਵੇਂ : ਨਾਨਕ ਤਕੀਆ ਤੁਹੀ ਤਾਣੁ। —*ਗਉੜੀ ਮ: ੫ (211/8)*
8. ਜਿਵੇਂ : ਸਰਣਿ ਪਰੇ ਕੀ ਰਾਖਹੁ ਸਰਮਾ। —*ਆਸਾ ਮ: ੫ (12/9)*
9. ਖਸਮਾਨਾ (ਅਰਬੀ ਖ਼ਸਮਾਨਹ) ਦਾ ਅਰਥ ਹੈ ਸ੍ਵਾਮਿਤਵ, ਸਪੁਰਦੀ, ਸੰਭਾਲ ਤੇ ਸਹਾਯਤਾ।
   ਜਿਵੇਂ : ਸੁਨਿਥੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ। —*ਆਸਾ ਮ: ੫ (372/8)*

ਜਦੋਂ ਆਪਣੀ ਚਾਤੁਰੀ ਨੂੰ ਥੜੇ ਪਏ ਜਾਪਦੇ ਹਨ, ਜਦੋਂ ਕੰਮ ਵਿਗੜਦੇ ਦਿਸਦੇ ਹਨ, ਜਦੋਂ ਕੁਝ ਬਿਨਸ ਗਿਆ, ਖੁਸ ਗਿਆ ਲਗਦਾ ਹੈ, ਤੇ ਜਦੋਂ ਆਪਣੀ ਨਿਰਬਲਤਾ, ਲਾਚਾਰਗੀ ਤੇ ਅਨਾਥਤਾ ਦਾ ਇਹਸਾਸ ਜਾਗਦਾ ਹੈ। ਓਦੋਂ ਮਨ ਸੁਤੇ ਸਿੱਧ ਪੁਕਾਰ ਉਠਦਾ ਹੈ:

**ਮੋਹਿ ਅਨਾਥ ਕੀ ਕਰਹੁ ਸਮਾਈ।** *—ਗਉੜੀ ਪੂਰਬੀ ਮ: ੫ (204/3)*

ਭਰੋਸਾ ਤਾਂ ਉਸੇ ਉਪਰ ਕੀਤਾ ਨਿਭ ਸਕਦਾ ਹੈ ਜੋ ਆਪ ਨਾਲ ਨਿਭਣ ਵਾਲਾ ਹੋਵੇ।[1] ਧਨ ਦੌਲਤ ਦਾ ਕੋਈ ਭਰੋਸਾ ਨਹੀਂ, ਕਦੋਂ ਛੋੜ ਜਾਣ।[2] ਰਾਜ ਭਾਗ ਦਾ ਕੋਈ ਭਰੋਸਾ ਨਹੀਂ, ਕਦੋਂ ਬਿਨਸ ਜਾਵੇ।[3] ਸੰਗੀ ਸਾਥੀਆਂ ਦਾ ਕੋਈ ਭਰੋਸਾ ਨਹੀਂ, ਕਦੋਂ ਛੋੜ ਜਾਣ।[4] ਫਿਰ ਕਿਸ ਭਰਵਾਸੇ ਅਸੀਂ ਫੁੱਲੇ ਫਿਰਦੇ ਹਾਂ?

**ਕਿਸੁ ਭਰਵਾਸੈ ਬਿਚਰਹਿ ਭਵਨ?**
**ਮੂੜ ਮੁਗਧ ਤੇਰਾ ਸੰਗੀ ਕਵਨ?** *—ਰਾਮਕਲੀ ਮ: ੫ (898/1)*

ਨਾਲ ਨਿਭਣ ਵਾਲਾ ਸਾਥੀ ਤਾਂ ਇਕ ਵਾਹਿਗੁਰੂ ਹੀ ਹੈ, ਹੋਰ ਕੋਈ ਨਹੀਂ।[5] ਉਹੀ ਜੋ ਨਿਤਾਣਿਆਂ ਦਾ ਤਾਣ ਤੇ ਨਿਆਸਰਿਆਂ ਦਾ ਆਸਰਾ ਹੈ, ਤੇ ਜਿਸ ਦੀਆਂ ਭੁਜਾਵਾਂ ਬੜੀਆਂ ਸਬਲ ਹਨ। ਵੱਡਾ ਭਰੋਸਾ ਤਾਂ ਭਾਰੀਆਂ ਭੁਜਾਂ ਵਾਲੇ ਦਾ ਹੀ ਹੁੰਦਾ ਹੈ।[6]

ਜੇਕਰ ਅਸਮਰੱਥ ਉਪਰ ਭਰੋਸਾ ਕਰ ਬੈਠੀਏ ਤਾਂ ਭਰੋਸਾ ਟੁੱਟ ਜਾਂਦਾ ਹੈ। ਭਰੋਸਾ ਟੁੱਟੇ ਤਾਂ ਦੁੱਖ ਹੁੰਦਾ, ਅੰਦੇਸ਼ਾ ਉਪਜਦਾ ਹੈ। ਅਸੀਂ ਸਭੇ ਅਸਮਰੱਥ ਲੋਕਾਂ ਤੇ ਭਰੋਸਾ ਕੀਤੇ ਰਹਿੰਦੇ ਹਾਂ। ਇਸ ਲਈ ਅੰਦੇਸ਼ਿਆਂ ਨਾਲ ਗ੍ਰਸੇ ਰਹਿੰਦੇ ਹਾਂ। ਜੇਕਰ ਕੂੜੇ ਭਰੋਸੇ ਤਿਆਗ ਕੇ ਵਾਹਿਗੁਰੂ ਜੀ ਦੀ ਸ਼ਰਨ ਲਈਏ ਤਾਂ ਸਭ ਚਿੰਤਾਵਾਂ, ਸਗਲ ਅੰਦੇਸ਼ੇ ਨਿਬੜ ਜਾਣ, ਕਿਉਂਕਿ ਵਡ-ਸਮਰੱਥ ਵਾਹਿਗੁਰੂ ਸਾਡੀ ਚਿੰਤਾ ਆਪ ਕਰਦਾ ਪ੍ਰਤੀਤ ਹੁੰਦਾ ਹੈ।[7] ਤਦ ਇਕ ਭਰੋਸਾ ਆਪਣੇ ਆਪ ਅੰਦਰੋਂ ਠਾਠਾਂ ਮਾਰਨ ਲਗਦਾ ਹੈ।

ਭਰੋਸੇ ਵਾਲਾ ਪ੍ਰਾਣੀ ਕਾਰਜ ਵੀ ਕਰਦਾ ਹੈ, ਕਾਰਜਾਂ ਲਈ ਆਹਰ ਵੀ ਜੁਟਾਂਦਾ ਹੈ, ਪਰ, ਚਿੰਤਾ ਨਹੀਂ ਕਰਦਾ, ਕਿਉਂਕਿ ਮਾਲਕ ਉਪਰ ਉਸ ਨੂੰ ਭਰੋਸਾ ਹੁੰਦਾ ਹੈ। ਇਸੇ ਲਈ ਉਹ ਅੰਦੇਸ਼ਿਆਂ ਤੋਂ ਮੁਕਤ ਹੋ ਵਿਚਰਦਾ ਹੈ:

**ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ।**
**ਕਾਰਜੁ ਸਗਲ ਅਰੰਭਓ ਘਰ ਕਾ ਠਾਕੁਰ ਕਾ ਭਰੋਸਾ।**

*—ਮਲਾਰ ਮ: ੫ (1266/17)*

---

1. ਸਦਹੀ ਨਿਬਹੈ ਤੇਰੈ ਨਾਲਿ। *—ਭੈਰਉ ਮ: ੩ (1129/4)*
2. ਸੰਗਿ ਨ ਚਾਲਸਿ ਤੇਰੈ ਧਨਾ। ਤੂ ਕਿਆ ਲਪਟਾਵਹਿ ਮੂਰਖ ਮਨਾ? *—ਗਉੜੀ ਮ: ੫ (288/15)*
3. ਰਾਜ ਮਿਲਖ ਨਹੀ ਆਪਨ ਦਰਬਾ। *—ਗਉੜੀ ਮ: ੫ (187/5)*
4. ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ। *—ਸਲੋਕ ਮ: ੯ (1429/3)*
5. ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ। *—ਜੈਤਸਰੀ ਮ: ੫ (704/17)*
6. ....ਭਾਰੀ ਭੁਜਾਨ ਕੋ ਭਾਰੀ ਭਰੋਸੋ। *—ਬਚਿਤ੍ਰ ਨਾਟਕ ੧.੯੨*
7. ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ। *—ਰਾਮਕਲੀ ਵਾਰ ੩, ਸਲੋਕ ਮ: ੨ (955/11)*

ਸੂਫ਼ੀ ਸਾਹਿੱਤ ਵਿਚ ਇਕ ਹਿਕਾਇਤ ਆਉਂਦੀ ਹੈ ਕਿ ਬੂ ਅਲੀ ਕਲੰਦਰ ਆਪਣਾ ਸਾਰਾ ਕੁਝ ਤਿਆਗ, ਇਕ ਰੱਸੀ ਤੇ ਇਕ ਲੋਟਾ ਲੈ, ਬਨਾਂ ਵਲ ਇਬਾਦਤ ਕਰਨ ਨਿਕਲ ਗਏ। ਕਈ ਵਰ੍ਹੇ ਜੰਗਲਾਂ ਵਿਚ ਹੀ ਉਨ੍ਹਾਂ ਇਬਾਦਤ ਕਰਦਿਆਂ ਗੁਜ਼ਾਰ ਦਿਤੇ। ਇਕ ਦਿਨ ਉਨ੍ਹਾਂ ਨੂੰ ਪਿਆਸ ਲਗੀ ਤਾਂ ਪਾਣੀ ਦੀ ਭਾਲ ਵਿਚ ਨਿਕਲੇ। ਵੇਖਿਆ, ਕੁਝ ਦੂਰ ਇਕ ਹਿਰਨ ਪਾਣੀ ਪੀ ਰਿਹਾ ਹੈ। ਇਹ ਵੀ ਉਧਰੇ ਤੁਰ ਪਏ। ਕੋਲ ਪਹੁੰਚੇ ਤਾਂ ਹਿਰਨ ਚੁੰਗੀਆਂ ਭਰਦਾ ਪਰੇ ਨਿਕਲ ਗਿਆ, ਤੇ ਪਾਣੀ ਜੋ ਪਹਿਲਾਂ ਉਪਰ ਸੀ, ਸ਼ਪ ਸ਼ਪ ਕਰਦਾ ਹੇਠਾਂ ਉਤਰ ਗਿਆ। ਟੋਭੇ ਦੀ ਥਾਂ, ਜਿਵੇਂ ਖੂਹ ਬਣ ਗਿਆ। ਕਲੰਦਰ ਨੇ ਮੱਥੇ ਤੇ ਹੱਥ ਮਾਰਿਆ ਤੇ ਪੁਕਾਰ ਕੀਤੀ, "ਯਾ ਅੱਲਾ, ਏਨੇ ਵਰ੍ਹੇ ਹੋ ਗਏ ਮੈਨੂੰ ਤੇਰੀ ਇਬਾਦਤ ਕਰਦਿਆਂ, ਫਿਰ ਵੀ ਮੈਥੋਂ ਇਹ ਹਿਰਨ ਚੰਗਾ ਨਿਕਲਿਆ। ਉਹ ਆਇਆ ਤਾਂ ਉਸ ਲਈ ਖੂਹ ਦਾ ਪਾਣੀ ਉੱਪਰ ਸੀ; ਮੇਰੀ ਵਾਰੀ ਆਈ ਤਾਂ ਪਾਣੀ ਹੇਠਾਂ ਉਤਰ ਗਿਆ।" ਕਹਿੰਦੇ ਹਨ, ਉਸ ਵੇਲੇ ਅਕਾਸ਼ ਬਾਣੀ ਹੋਈ, "ਬੂ ਅਲੀ! ਉਸ ਹਿਰਨ ਦਾ ਤਾ ਕੇਵਲ ਮੇਰੇ ਉੱਪਰ ਹੀ ਤਵੱਕੁਲ ਸੀ; ਤੇਰੇ ਪਾਸ ਤਾਂ ਰੱਸੀ ਤੇ ਡੋਲ ਹੈ। ਲਮਕਾ ਡੋਲ ਤੇ ਪਾਣੀ ਕੱਢ ਲੈ।" ਇਸ ਹਿਕਾਇਤ ਦਾ ਅੰਤਰੀਵ ਭਾਵ ਇਹ ਹੈ ਕਿ ਜਿਹੜੇ ਜੀਵਾਂ ਨੂੰ ਵਾਹਿਗੁਰੂ ਨੇ ਵਸਤਾਂ ਤੇ ਵਸੀਲੇ ਨਹੀਂ ਦਿੱਤੇ, ਉਹਨਾਂ ਦੀ ਪ੍ਰਤਿਪਾਲਣਾ ਵੀ ਉਹ ਆਪ ਕਰਦਾ ਹੈ, ਤੇ ਉਹਨਾਂ ਦੀ ਵੀ ਜਿਨ੍ਹਾਂ ਨੂੰ ਵਸਤਾਂ-ਵਸੀਲੇ ਦਿੱਤੇ ਹਨ। ਫ਼ਰਕ ਸਿਰਫ਼ ਇਤਨਾ ਹੈ ਕਿ ਜਿਨ੍ਹਾਂ ਨੂੰ ਦਿੱਤੇ ਹਨ, ਉਨ੍ਹਾਂ ਪਾਸੋਂ ਇਹਨਾਂ ਦੀ ਵਰਤੋਂ ਦੀ ਆਸ ਵੀ ਕਰਦਾ ਹੈ।[1]

ਭਰੋਸਾ ਵਸਤਾਂ ਤੇ ਵਸੀਲਿਆਂ ਨੂੰ ਤਲਾਂਜਲੀ ਦੇਣ ਦਾ ਨਾਮ ਨਹੀਂ। ਗੁਰਮਤਿ ਅਨੁਸਾਰ, ਵਸਤਾਂ-ਵਸੀਲਿਆਂ ਦੀ ਪੂਰੀ ਵਰਤੋਂ ਕਰਨੀ ਹੈ, ਪਰ ਭਰੋਸਾ ਇਹਨਾਂ ਤੇ ਨਹੀਂ, ਅਕਾਲ ਪੁਰਖ ਤੇ ਕਰਨਾ ਹੈ। ਇਨ੍ਹਾਂ ਨੂੰ ਕਾਰਾਮਦ ਸਮਝ ਕੇ ਵਰਤਣਾ ਹੈ, ਪਰ ਕਾਰਸਾਜ਼ ਕੇਵਲ ਅਕਾਲ ਪੁਰਖ ਨੂੰ ਹੀ ਸਮਝਣਾ ਹੈ।

'ਭਰੋਸਾ ਦਾਨ' ਮੰਗਣ ਦਾ ਇਕ ਅਰਥ ਤਾਂ ਇਹ ਹੈ ਕਿ ਅਸੀਂ ਵਾਹਿਗੁਰੂ ਜੀ ਉਪਰ ਤਕੀਆ ਰਖੀਏ। ਸਾਨੂੰ ਯਕੀਨ ਹੋਵੇ ਉਹਨਾਂ ਦੀ ਬਹੁੜੀ ਦਾ। ਇਕ ਹੋਰ ਅਰਥ ਇਹ ਵੀ ਹੈ ਕਿ ਅਸੀਂ ਆਪ ਭਰੋਸੇ ਜੋਗ ਹੋਈਏ। ਸਾਡੇ ਉੱਪਰ ਵੀ ਭਰੋਸਾ ਕੀਤਾ ਜਾ ਸਕੇ। ਇਹ ਵੀ, ਪਰ, ਤਦੇ ਹੀ ਹੋ ਸਕਦਾ ਹੈ, ਜੇ ਅਸੀਂ ਆਪ ਸਿਦਕ-ਭਰੋਸੇ ਵਾਲੇ ਹੋਈਏ। ਭਰੋਸੇ ਵਾਲੇ ਦਾ ਹੀ ਸ਼ਬਦ ਸੌਰਦਾ ਹੈ, ਤੇ ਸੌਰਿਆ ਹੋਇਆ ਸ਼ਬਦ ਹੀ ਭਰੋਸੇ ਜੋਗ ਹੁੰਦਾ ਹੈ।

---

1. ਬੂ ਅਲੀ ਕਲੰਦਰ ਨੇ, ਪਰ, ਇਹ ਭਾਵ ਨ ਲਿਆ। ਉਸ ਨੇ ਰੱਸੀ ਤੇ ਡੋਲ ਵੀ ਸੁੱਟ ਦਿੱਤੇ ਤੇ ਪੂਰਾ ਤਵੱਕੁਲ ਰੱਬ ਉਪਰ ਕਰ ਕੇ ਤੁਰ ਪਿਆ। ਪਰ, ਜਾਪਦਾ ਹੈ, ਇਸਲਾਮ ਵਿਚ ਵੀ ਹਿਦਾਇਤ ਗੁਰਮਤਿ ਵਾਂਗ ਵਸਤ-ਵਸੀਲਿਆਂ ਨੂੰ ਵਰਤਣ ਦੀ ਹੈ। ਇਕ ਸਹਾਬੀ ਹਜ਼ਰਤ ਮੁਹੰਮਦ ਸਾਹਿਬ ਦੇ ਦੀਦਾਰ ਲਈ ਆਇਆ। ਜਦੋਂ ਉਸ ਨੇ ਕਦਮ-ਬੋਸੀ ਕੀਤੀ ਤਾਂ ਹਜ਼ਰਤ ਨੇ ਪੁਛਿਆ, "ਆਪਣੀ ਡਾਚੀ ਕਿੱਥੇ ਛੋੜ ਆਇਆ ਹੈਂ?" ਕਹਿਣ ਲੱਗਾ, "ਰੱਬ ਦੇ ਤਵੱਕੁਲ ਤੇ ਬਾਹਰ ਖੁਲ੍ਹੀ ਛੋੜ ਆਇਆ ਹਾਂ।" ਉਹਨਾਂ ਅੱਗੋਂ ਫ਼ੁਰਮਾਇਆ, "ਪਹਿਲਾਂ ਉਸ ਦੀਆਂ ਟੰਗਾਂ ਵਿਚ ਰੱਸੀ ਘੱਤ, ਫਿਰ ਅੱਲ੍ਹਾ ਤੇ ਤਵੱਕੁਲ ਕਰ।"
*—ਤਰਮਜ਼ੀ, ਬਹਵਾਲਾ ਮਨਹਾਜੁਲਸਾਲਹੀਨ, ਬੈਰੂਤ ਪੰਨਾ 246*

## ੪੮

# ਦਾਨਾਂ ਸਿਰ ਦਾਨ, ਨਾਮ ਦਾਨ

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਪ੍ਰਸੰਗ ਦਸਦਿਆਂ ਆਖਿਆ :

**ਬਾਬਾ ਪੈਧਾ ਸੱਚਖੰਡ ਨਉਨਿਧ ਨਾਮ ਗਰੀਬੀ ਪਾਈ।** *—ਵਾਰ ੧:੨੪*

ਅਰਥਾਤ, ਬਾਬਾ ਸੱਚਖੰਡ ਵਿਚ ਪੈਨਾਇਆ (= ਵਡਿਆਇਆ) ਗਿਆ ਤੇ ਉਸ ਨੂੰ ਨੌਆਂ ਖ਼ਜ਼ਾਨਿਆਂ ਵਰਗਾ ਕੀਮਤੀ ਨਾਮ ਤੇ ਗ਼ਰੀਬੀ ਪ੍ਰਾਪਤ ਹੋਏ। ਨੌਆਂ ਖ਼ਜ਼ਾਨਿਆਂ ਵਰਗਾ ਇਹ ਨਾਮ ਬਾਬੇ ਨੂੰ ਆਪ ਅਕਾਲ ਪੁਰਖ ਕੋਲੋਂ ਦਾਨ ਮਿਲਿਆ, ਤੇ ਅੱਗੋਂ ਬਾਬਾ ਵੀ ਏਹੋ ਦਾਨ ਵੰਡਦਾ ਫਿਰਿਆ :

**ਕਲਿਜੁਗ ਬਾਬੇ ਤਾਰਿਆ, ਸਤਿਨਾਮ ਪੜ੍ਹ ਮੰਤ੍ਰ ਸੁਣਾਇਆ।**

*—ਭਾ: ਗੁਰਦਾਸ, ਵਾਰ ੧:੨੩*

ਜ਼ਿੰਦਗੀ ਵਿਚ ਲਗਾਤਾਰ ੨੭ ਵਰ੍ਹੇ ਗੁਰੂ ਬਾਬੇ ਨੇ ਕਰੜੀ ਤਪੱਸਿਆ ਕੀਤੀ। ਇਹ ਨਾਮ ਸਿਮਰਨ ਦੀ ਤਪੱਸਿਆ ਸੀ। ਪਰ ਇਸ ਕਮਾਈ, ਇਸ ਘਾਲਨਾ ਤੋਂ ਪਹਿਲਾਂ ਬਾਬੇ ਨੂੰ ਦਰਗਾਹੋਂ ਬਖ਼ਸ਼ਿਸ਼ ਪ੍ਰਾਪਤ ਹੋਈ ਸੀ :

**ਪਹਿਲਾਂ ਬਾਬੇ ਪਾਇਆ ਬਖ਼ਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ।**

*—ਭਾ: ਗੁਰਦਾਸ, ਵਾਰ ੧:੨੪*

ਬਖ਼ਸ਼ਿਸ਼ ਪਹਿਲਾਂ, ਨਾਮ ਸਿਮਰਨ ਦੀ ਘਾਲਨਾ ਮਗਰੋਂ! ਇਉਂ ਨਾਮ, ਨਿਰਸੰਦੇਹ, ਬਖ਼ਸ਼ਿਸ਼ ਦਾ ਨਤੀਜਾ ਹੈ, ਦਾਨ ਹੈ। ਏਹੋ ਦਾਨ ਪ੍ਰਾਪਤ ਕਰਿ ਗੁਰੂ ਜੀ ਇਸ ਦਾ ਹੋਕਾ ਦੇਂਦੇ ਫਿਰੇ :

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ।**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ।**
**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ।**
**ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮਨਾਮੁ ਗਲਿ ਹਾਰੁ।**

*—ਰਾਮਕਲੀ ਮ: ੧ (938/3)*

ਨਾਮ ਨੂੰ ਗੁਰਬਾਣੀ ਵਿਚ 'ਨਿਧਾਨ' ਆਖਿਆ ਹੈ। ਵੱਡੇ ਤੋਂ ਵੱਡੇ ਖ਼ਜ਼ਾਨੇ ਵੀ

ਨਿਖੁੱਟ ਜਾਂਦੇ ਹਨ; ਕੇਵਲ ਨਾਮ ਹੈ ਜੋ ਅਖੁੱਟ ਹੈ।[1] ਹੋਰ ਸਭ ਖ਼ਜ਼ਾਨਿਆਂ ਦਾ ਮੁੱਲ ਪੈ ਸਕਦਾ ਹੈ, ਕੇਵਲ ਨਾਮ ਦਾ ਖ਼ਜ਼ਾਨਾ ਹੈ, ਜੋ ਅਮੋਲਕ ਹੈ[2], ਜਿਸ ਦੀ ਕੀਮਤ ਨਹੀਂ ਪੈ ਸਕਦੀ।[3] ਇਸ ਲਈ ਇਸ ਦਾਤ ਵਰਗੀ ਹੋਰ ਕੋਈ ਦਾਤ ਨਹੀਂ:

**ਨਾਵੈ ਜੇਵਡ ਹੋਰ ਦਾਤਿ ਨਾਹੀ....।** *—ਸੂਹੀ ਵਾਰ ਮ: ੩ (787/13)*

ਇਸੇ ਲਈ ਤਾਂ ਇਹ ਦਾਨਾਂ ਸਿਰ ਦਾਨ ਹੈ। ਇਸੇ ਦਾਨ ਲਈ ਗੁਰੂ ਅਰਜਨ ਦੇਵ ਜੀ ਆਪ ਜੋਦੜੀ ਕਰਦੇ ਹਨ:

**ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ।** *—ਸੂਹੀ ਮ: ੫ (784/8)*

ਨਾਮ ਸਭ ਪ੍ਰਕਾਰ ਦਾ ਆਸਰਾ ਦੇਂਦਾ ਹੈ। ਇਸ ਤੋਂ ਕਾਰਜ ਰਾਸ ਹੁੰਦੇ ਹਨ, ਮਨ ਸੌਰਦਾ ਹੈ, ਪਾਪ ਮਿਟਦੇ ਹਨ, ਕੁਲਾਂ ਦਾ ਉਧਾਰ ਹੁੰਦਾ ਹੈ, ਭੈ-ਤ੍ਰਾਸ ਮਿਟ ਜਾਂਦੇ ਹਨ, ਜਨਮ-ਮਰਨ ਨਿਵਰ ਜਾਂਦਾ ਹੈ, ਦਰਗਾਹ ਵਿਚ ਮੁਖ ਉਜਲ ਹੁੰਦਾ ਹੈ।[4] ਇਉਂ, ਨਾਮ ਹੀ ਤਾਂ ਹੈ ਜਿਸ ਨਾਲ ਹਲਤ ਪਲਤ ਦੋਵੇਂ ਸੌਰਦੇ ਹਨ; ਐਥੇ, ਓਥੇ, ਦੋਨੀਂ ਜਹਾਨੀਂ ਇੱਜ਼ਤ ਮਿਲਦੀ ਹੈ। ਐਸੇ ਨਾਮ ਤੋਂ ਵੱਡਾ ਆਸਰਾ ਹੋਰ ਕਿਹੜਾ ਹੋ ਸਕਦਾ ਹੈ? ਇਸ ਤੋਂ ਵਡੇਰੀ ਦਾਤ ਹੋਰ ਕਿਹੜੀ ਹੋ ਸਕਦੀ ਹੈ? ਤਦੇ ਤਾਂ ਇਸ ਨੂੰ 'ਦਾਨਾਂ ਸਿਰ ਦਾਨ' ਆਖ ਕੇ ਇਸ ਲਈ ਯਾਚਨਾ ਕੀਤੀ ਹੈ।

ਨਾਮ ਦੀ ਯਾਚਨਾ ਕਰਨ ਤੋਂ ਪਹਿਲਾਂ, ਅਰਦਾਸ ਵਿਚ, 'ਸਿੱਖੀ' ਮੰਗੀ ਗਈ, ਉਹ ਵੀ ਨਾਮ ਆਸਰੇ ਹੈ। 'ਰਹਿਤ' ਮੰਗੀ ਗਈ, ਉਹ ਵੀ ਨਾਮ ਆਸਰੇ ਹੈ। 'ਬਿਬੇਕ' ਮੰਗਿਆ ਗਿਆ ਹੈ, ਉਹ ਵੀ ਨਾਮ ਆਸਰੇ ਹੈ। 'ਵਿਸਾਹ' ਤੇ 'ਭਰੋਸਾ' ਮੰਗੇ ਗਏ, ਉਹ ਵੀ ਨਾਮ ਆਸਰੇ ਹਨ। ਇਉਂ ਜਿਤਨੇ ਸ੍ਰੇਸ਼ਟ ਦਾਨਾਂ ਲਈ ਅਰਦਾਸ ਵਿਚ ਪ੍ਰਾਰਥਨਾ ਕੀਤੀ ਜਾਂਦੀ ਹੈ, ਉਹਨਾਂ ਸਭਨਾਂ ਦਾ ਆਧਾਰ ਨਾਮ ਹੀ ਤਾਂ ਹੈ। ਇਸ ਲਈ ਵੀ ਇਹ ਦਾਨਾਂ ਸਿਰ ਦਾਨ ਹੈ।

ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਦੀ ਹੀ ਮਹਿਮਾ ਹੈ। ਨਾਮ ਹੀ ਸਭ ਕੁਛ ਹੈ, ਤੇ ਨਾਮ ਹੀ ਤੋਂ ਸਭ ਕੁਛ ਹੈ। ਨਾਮ ਤੇ ਨਾਮੀ ਵਿਚ ਭੇਦ ਨਹੀਂ।[5] ਜਿਸਨੂੰ ਨਾਮ

---

1. ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ। *—ਸ੍ਰੀਰਾਗੁ ਮ: ੩ (29/19)*
2. ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ। *—ਆਸਾ ਮ: ੨ (425/15)*
3. ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ। *—ਧਨਾਸਰੀ ਮ: ੩ (666/1)*
4. ਨਾਮੋ ਹੀ ਚਿਤਿ ਕੀਨੀ ਓਟ। ਨਾਮੁ ਜਪਤ ਮਿਟਹਿ ਪਾਪ ਕੋਟਿ।
   ਰਾਸਿ ਦੀਈ ਹਰਿ ਏਕੋ ਨਾਮੁ। ਮਨ ਕਾ ਇਸਟੁ ਗੁਰ ਸੰਗਿ ਧਿਆਨੁ।
   ਨਾਮੁ ਹਮਾਰੇ ਜੀਅ ਕੀ ਰਾਸਿ। ਨਾਮੋ ਸੰਗੀ ਜਤ ਕਤ ਜਾਤ।
   ਨਾਮੋ ਹੀ ਮਨਿ ਲਾਗਾ ਮੀਠਾ। ਜਲਿ ਥਲਿ ਸਭ ਮਹਿ ਨਾਮੋ ਡੀਠਾ।
   ਨਾਮੇ ਦਰਗਹ ਮੁਖ ਉਜਲੇ। ਨਾਮੇ ਸਗਲੇ ਕੁਲ ਉਧਰੇ।
   ਨਾਮਿ ਹਮਾਰੇ ਕਾਰਜ ਸੀਧ। ਨਾਮ ਸੰਗਿ ਇਹੁ ਮਨੂਆ ਗੀਧ।
   ਨਾਮੇ ਹੀ ਹਮ ਨਿਰਭਉ ਭਏ। ਨਾਮੇ ਆਵਨ ਜਾਵਨ ਰਹੇ। *—ਗੋਂਡ ਮ: ੫ (863/7)*
5. ਮਿਆਨੇ ਇਸਮੋ ਮੁਸੱਮਾ ਚੋਂ ਫ਼ਰਕ ਨੇਸਤ ਬਬੀਂ। ਤੋ ਦਰ ਤਜੱਲੀਏ ਇਸਮਾ ਜਮਾਲੇ ਨਾਮੇ ਖ਼ੁਦਾ।
   *—ਖ਼੍ਵਾਜਾ ਮੁਈਨੁੱਦੀਨ ਚਿਸ਼ਤੀ।*

—ਅਰਥ: ਨਾਮ ਤੇ ਨਾਮੀ ਵਿਚ ਫ਼ਰਕ ਨਹੀਂ, ਤੂੰ ਰੱਬ ਦੇ ਜਮਾਲ ਦੀ ਝਲਕ ਉਸਦੇ ਨਾਮ ਦੇ ਅੰਦਰ ਦੇਖ।

ਮਿਲ ਗਿਆ ਉਸਨੂੰ ਨਾਮੀ ਮਿਲ ਜਾਂਦਾ ਹੈ।[1] ਕਲਜੁਗ ਵਿਚ ਨਾਮ ਹੀ ਮਨੁੱਖ ਦੇ ਕਲਿਆਣ ਦਾ ਸਾਧਨ ਹੈ। ਰਵਿਦਾਸ ਜੀ ਫ਼ੁਰਮਾਂਦੇ ਹਨ, ਸਤਿਜੁਗ ਵਿਚ ਸਤਿ, ਤ੍ਰੇਤੇ ਵਿਚ ਯਗ ਆਦਿ ਤੇ ਦੁਆਪਰ ਵਿਚ ਮੂਰਤੀ-ਪੂਜਾ ਦਾ ਰਿਵਾਜ ਸੀ, ਪਰ ਕਲਜੁਗ ਵਿਚ ਕੇਵਲ ਨਾਮ ਦਾ ਹੀ ਆਧਾਰ ਹੈ।[2] ਮਨੁੱਖਤਾ ਦੇ ਉੱਧਾਰ ਲਈ ਕਲਜੁਗ ਵਿਚ ਨਾਮ ਹੀ ਪ੍ਰਧਾਨ ਪਦਾਰਥ ਹੈ:

**ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ।**

*—ਮਾਰੂ ਮ: ੪ (995/5)*

ਸੁਭਾਵਕ ਹੀ ਐਸੇ ਪ੍ਰਧਾਨ ਪਦਾਰਥ ਦੀ ਯਾਚਨਾ 'ਦਾਨਾਂ ਸਿਰ ਦਾਨ' ਆਖ ਕੇ ਕੀਤੀ ਜਾਂਦੀ ਹੈ।

ਨਾਮ ਹੈ ਕੀ? ਇਸ ਦਾ ਵਰਣਨ ਅਸੰਭਵ ਹੈ। ਜਨਮ ਸਾਖੀ ਵਿਚ ਆਉਂਦਾ ਹੈ, ਮਿਠਨਕੋਟ ਵਿਚ ਇਕ ਫ਼ਕੀਰ ਮੀਆਂ ਮਿੱਠਾ ਜੀ ਸਨ, ਜਿਸ ਨਾਲ ਗੁਰੂ ਨਾਨਕ ਦੇਵ ਜੀ ਦੀ ਚਰਚਾ ਹੋਈ। ਇਸ ਚਰਚਾ ਦੇ ਦੌਰਾਨ ਮੀਆਂ ਮਿੱਠਾ ਜੀ ਨੇ ਪੁਛਿਆ, "ਨਾਮ ਕੀ ਹੈ?" ਗੁਰੂ ਬਾਬੇ ਨੇ ਜਵਾਬ ਦਿੱਤਾ, "ਮੀਆਂ ਮਿੱਠਿਆ, ਉਸ ਨਾਮ ਦੀ ਕੀਮਤ ਕਦੇ ਕਿਸੇ ਪਾਈ ਹੈ? ਇਹ ਸਮਝਣ ਦੀ ਗੱਲ ਨਹੀਂ, ਅਨੁਭਵ ਕਰਨ ਦੀ ਗੱਲ ਹੈ।" ਮੀਆਂ ਮਿੱਠੇ ਨੇ ਬੇਨਤੀ ਕੀਤੀ, "ਮੈਨੂੰ ਇਸ ਗੁਪਤ ਵਸਤ ਦਾ ਗਿਆਨ ਦਿਓ।" ਤਦ ਬਾਬੇ ਨੇ ਆਖਿਆ, "ਮਿੱਠਿਆ, ਕੰਨ ਧਰ ਕੇ ਸੁਣ, ਤੈਨੂੰ ਕੁਝ ਸੁਣੀਂਦਾ ਹੈ?" ਮੀਆਂ ਮਿੱਠੇ ਨੇ ਉੱਤਰ ਦਿੱਤਾ, "ਜੀ ਨਹੀਂ।" ਤਾਂ ਬਾਬੇ ਨੇ ਮੀਆਂ ਮਿੱਠੇ ਦੀ ਬਾਂਹ ਪਕੜੀ, ਤੇ ਕਿਹਾ, "ਮਿੱਠਿਆ, ਹੁਣ ਤੈਨੂੰ ਕੁਝ ਸੁਣੀਂਦਾ ਹੈ?" ਤਾਂ ਮੀਆਂ ਮਿੱਠਾ ਬੋਲਿਆ, "ਜੀ ਦੀਨਾ ਨਾਥ, ਮੈਨੂੰ ਤਾਂ ਅਤੁੱਟ ਲਹਿਰਾਂ ਰੋਮ ਰੋਮ ਵਿਚ ਨਾਮ ਦੀਆਂ ਚਲ ਰਹੀਆਂ ਪ੍ਰਤੀਤ ਹੁੰਦੀਆਂ ਪਈਆਂ ਹਨ।" ਇਉਂ ਨਾਮ ਦੀ ਅਕੱਥ ਵਸਤੂ ਅਨੁਭਵ ਦੀ ਚੀਜ਼ ਹੈ।

ਇਹ ਨਾਮ ਜੋ ਸਾਰੇ ਮਤਾਂ ਮਤਾਂਤਾਂ ਵਿਚ ਮਹੱਤਵਪੂਰਨ ਮੰਨਿਆ ਗਿਆ ਹੈ[3], ਤ੍ਰਿਲੋਕੀ ਵਿਚ ਸਭਸ ਦਾ ਆਧਾਰ ਹੈ।[4] ਇਹ ਸਭ ਪਾਸਾਰਾ ਨਾਮ ਦਾ ਹੈ, ਇਸ ਤੋਂ ਸਿਵਾ ਹੋਰ ਕੁਝ ਵੀ ਨਹੀਂ।[5] 'ਅਨਾਮ' ਵਾਹਿਗੁਰੂ ਨੇ ਸ੍ਰਿਸ਼ਟੀ ਰਚਣ ਵੇਲੇ ਨਾਮ ਦਾ ਰੂਪ ਧਾਰਨ ਕੀਤਾ:

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ।**

*—ਆਸਾ ਵਾਰ ਮ: ੧ (463/4)*

---

1. ਨਾਮ ਸੰਗਿ ਜਿਸ ਕਾ ਮਨੁ ਮਾਨਿਆ। ਨਾਨਕ ਤਿਨਹਿ ਨਿਰੰਜਨੁ ਜਾਨਿਆ। *—ਗਉੜੀ ਮ: ੫ (281/11)*
2. ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ।
   ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ। *—ਗਉੜੀ ਰਵਿਦਾਸ (346/10)*
3. ਸਗਲ ਮਤਾਂਤ ਕੇਵਲ ਹਰਿ ਨਾਮ। *—ਗਉੜੀ ਮ: ੫ (296/4)*
4. ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ।
   ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ। *—ਆਸਾ ਮ: ੧ (358/9)*
5. ਜੇਤਾ ਕੀਤਾ ਤੇਤਾ ਨਾਉ। ਵਿਣੁ ਨਾਵੈ ਨਾਹੀ ਕੋ ਥਾਉ। *—ਜਪੁ (4/9)*

ਇਉਂ ਜਾਪਦਾ ਹੈ, 'ਨਾਮ' ਨਿਰਗੁਣ ਤੋਂ ਸਰਗੁਣ ਹੋਣ ਵਿਚਾਲੇ ਦੀ ਬ੍ਰਹਮ ਦੀ ਸਫੁਰ ਅਵਸਥਾ ਹੈ। ਸਾਰੀ ਸਿਰਜਨਾ ਓਦੋਂ ਪਾਰਬ੍ਰਹਮ ਦੇ ਅੰਦਰ ਸੰਕਲਪਨਾ ਰੂਪ ਵਿਚ ਮੌਜੂਦ ਸੀ, ਪਰ ਅਜੇ ਵਾਹਿਗੁਰੂ ਦੀ ਮਾਇਆ ਹਰਕਤ ਵਿਚ ਨਹੀਂ ਸੀ ਆਈ। ਪਾਰਬ੍ਰਹਮ ਅਜੇ ਵੀ ਨਿਰੰਕਾਰ ਸੀ, ਸਫੁਰ ਨਿਰੰਕਾਰ। ਏਹੋ ਨਾਮ ਹੈ। ਇਸ ਤੋਂ ਸਾਰੀ ਸਿਰਜਨਾ ਹੋਈ ਹੈ।[1] ਏਹੋ ਸਭ ਲੋਕਾਂ, ਖੰਡਾਂ ਬ੍ਰਹਮੰਡਾਂ, ਆਕਾਸ਼ਾਂ ਪਾਤਾਲਾਂ ਨੂੰ ਧਾਰ ਰਿਹਾ ਹੈ।[2] ਏਹੋ ਸਾਰੇ ਜੀਆਂ ਦਾ ਵੀ ਆਸਰਾ ਹੈ—ਸਾਡਾ ਵੀ ਏਹੋ ਆਸਰਾ ਹੈ। ਜਿਸ ਆਸਰੇ ਅਸੀਂ ਬਣੇ ਹੋਏ ਹਾਂ, ਉਸ ਦੀ ਯਾਚਨਾ ਸੱਚ ਮੁੱਚ 'ਦਾਨਾਂ ਸਿਰ ਦਾਨ' ਮੰਗਣ ਦੇ ਤੁਲ ਹੈ।

ਅਸੀਂ ਤਾਂ ਇਸ ਨਾਮ ਨੂੰ ਚੇਤੇ ਹੀ ਕਰ ਸਕਦੇ ਹਾਂ, ਸਿਮਰ ਹੀ ਸਕਦੇ ਹਾਂ, ਜਪ ਹੀ ਸਕਦੇ ਹਾਂ। ਪਰ ਇਹ ਸਿਮਰਨ ਵੀ ਉਸ ਦੀ ਦਾਤ ਤੋਂ ਬਿਨਾ ਪ੍ਰਾਪਤ ਨਹੀਂ ਹੋ ਸਕਦਾ। ਓਹੀ ਸਿਮਰ ਸਕਦਾ ਹੈ ਜਿਸ ਨੂੰ ਆਪ ਸਿਮਰਾਏ।[3] ਨਾਮ-ਸਿਮਰਨ ਸੱਚ ਮੁੱਚ ਇਕ ਦਾਤ ਹੈ, ਇਕ ਬਖ਼ਸ਼ਿਸ਼ ਹੈ, ਇਕ ਮਿਹਰਾਮਤ ਹੈ, ਇਕ ਦਾਨ ਹੈ—ਮਹਾਦਾਨ! ਇਸ ਲਈ ਸਾਡੀ ਤਾਂ ਅਰਦਾਸ ਹੀ ਇਹੋ ਬਣਦੀ ਹੈ:

> **ਜਾਚਿਕੁ ਨਾਮੁ ਜਾਚੈ ਜਾਚੈ।**
> **ਸਰਬਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ।**
>
> *—ਕਲਿਆਨੁ ਮ: ੫ (1321/17)*

---

1. ਨਾਮੈ ਹੀ ਤੇ ਸਭੁ ਕਿਛੁ ਹੋਆ....। *—ਸੂਹੀ ਮ: ੩ (753/5)*
2. ਨਾਮ ਕੇ ਧਾਰੇ ਸਗਲੇ ਜੰਤ। ਨਾਮ ਕੇ ਧਾਰੇ ਖੰਡ ਬ੍ਰਹਮੰਡ।....
   ਨਾਮ ਕੇ ਧਾਰੇ ਆਗਾਸ ਪਾਤਾਲ। ਨਾਮ ਕੇ ਧਾਰੇ ਸਗਲ ਆਕਾਰ।
   ਨਾਮ ਕੇ ਧਾਰੇ ਪੁਰੀਆ ਸਭ ਭਵਨ। ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ।
   *—ਗਉੜੀ ਮ: ੫ (284/11)*
3. ਸੇ ਸਿਮਰਹਿ ਜਿਨ ਆਪਿ ਸਿਮਰਾਏ। *—ਗਉੜੀ ਮ: ੫ (263/1)*

# ੪੯

## ਸ੍ਰੀ ਅੰਮ੍ਰਿਤਸਰ ਜੀ ਕੇ ਦਰਸ਼ਨ ਇਸ਼ਨਾਨ

ਸ੍ਰੀ ਅੰਮ੍ਰਿਤਸਰ ਸਾਹਿਬ ਸਿੱਖਾਂ ਦਾ ਸਰਬ-ਸ੍ਰੇਸ਼ਟ ਧਰਮ-ਕੇਂਦਰ ਹੈ। ਇਥੇ ਹਰਿਮੰਦਰ ਹੈ, ਜੋ ਪੀਰੀ ਦੀ ਰਾਜਧਾਨੀ ਹੈ; ਅਕਾਲ ਤਖ਼ਤ ਹੈ, ਜੋ ਮੀਰੀ ਦੀ ਰਾਜਧਾਨੀ ਹੈ। ਦੰਦ-ਕਥਿਤ ਪਰੰਪਰਾ ਅਨੁਸਾਰ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਗੁਰੂ ਅਰਜਨ ਦੇਵ ਜੀ ਨੇ ਮੁਸਲਮਾਨ ਸੂਫ਼ੀ ਫ਼ਕੀਰ ਸਾਈਂ ਮੀਆਂ ਮੀਰ ਜੀ ਪਾਸੋਂ ਰਖਵਾਈ। ਇਸ ਮੰਦਰ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ, ਜਿਸ ਵਿਚ ਗੁਰੂ ਸਾਹਿਬਾਂ ਦੀ ਬਾਣੀ ਤੋਂ ਇਲਾਵਾ ਕਈ ਹਿੰਦੂ ਭਗਤਾਂ ਤੇ ਮੁਸਲਮਾਨ ਫ਼ਕੀਰਾਂ ਦੀ ਬਾਣੀ ਵੀ ਦਰਜ ਹੈ। ਸਿਖ ਧਰਮ ਦਾ ਨਿਸਚਾ ਹੈ ਕਿ ਰੱਬ ਕਿਸੇ ਇਕ ਧਰਮ ਦੀ ਵਾਹਦ ਮਲਕੀਅਤ ਨਹੀਂ। ਉਹ ਸਭ ਦਾ ਸਾਂਝਾ ਹੈ। ਇਹ ਪ੍ਰਥਮ ਸੰਦੇਸ਼ ਇਸ ਹਰਿਮੰਦਰ ਦਾ ਹੈ।

ਇਸ ਦੇ ਚਾਰੇ ਪਾਸੇ ਦਰਵਾਜ਼ੇ ਹਨ। ਇਹ ਮੰਦਰ ਹਰ ਕਿਸੇ ਲਈ ਖੁਲ੍ਹਾ ਹੈ। ਕੋਈ ਕਿਸੇ ਵਰਣ ਦਾ ਹੋਵੇ, ਕਿਸੇ ਗੋਤ ਦਾ; ਕਿਸੇ ਨਸਲ ਦਾ ਹੋਵੇ, ਕਿਸੇ ਧਰਮ ਦਾ; ਕਿਸੇ ਦੇਸ਼ ਤੋਂ ਆਵੇ, ਕਿਸੇ ਦਿਸ਼ਾ ਤੋਂ; ਇਸ ਮੰਦਰ ਵਿਚ ਸਭ ਲਈ ਇਕੋ ਜਹੀ ਸਦਭਾਵਨਾ ਵਰਤਦੀ ਹੈ।

ਇਥੇ ਹਰ ਵੇਲੇ ਕੀਰਤਨ ਦਾ ਪ੍ਰਵਾਹ ਹੈ, ਸਿਮਰਨ ਦਾ ਪ੍ਰਵਾਹ ਹੈ, ਸੇਵਾ ਦਾ ਪ੍ਰਵਾਹ ਹੈ, ਸੰਗਤ ਦਾ ਪ੍ਰਵਾਹ ਹੈ। ਦਿਨ ਰਾਤ ਏਥੇ ਧਰਮ ਵਰਤਦਾ ਹੈ। ਇਹ ਖ਼ਾਲਕ ਦਾ ਦਰ ਹੈ, ਖ਼ਲਕਤ ਦੀਆਂ ਜਿਥੇ ਵਹੀਰਾਂ ਆਉਂਦੀਆਂ ਤੇ ਵਰੋਸਾਈਆਂ ਜਾਂਦੀਆਂ ਹਨ। ਭਗਤੀ ਦਾ ਏਥੇ ਅਵਿਰਲ ਪ੍ਰਕਾਸ਼ ਹੈ। ਭਾਵਨਾ ਏਥੋਂ ਵਰਦਾਨ ਲੈਂਦੀ ਹੈ।

ਹਰਿਮੰਦਰ ਦੇ ਐਨ ਸਾਹਮਣੇ ਅਕਾਲ ਤਖ਼ਤ ਹੈ, ਖ਼ਾਲਸੇ ਦੀ ਦੁਨੀਆਵੀ ਸ਼ਕਤੀ ਦਾ ਕੇਂਦਰ। ਏਥੇ ਸਿਰੀ ਸਾਹਿਬ ਦਾ ਪ੍ਰਕਾਸ਼ ਹੈ।[1] ਇਥੋਂ ਪੰਥ ਦੀ ਸ਼ਕਤੀ ਵਰਤਦੀ ਹੈ। ਸਰਬੱਤ ਖ਼ਾਲਸਾ ਜੀ ਦੇ ਏਥੇ ਗੁਰਮੱਤੇ ਹੁੰਦੇ ਆਏ। ਸੰਗਤਾਂ ਨੂੰ ਏਥੋਂ ਹੁਕਮਨਾਮੇ ਜਾਰੀ ਹੋਏ।

ਹਰਿਮੰਦਰ ਦੇ ਇਰਦ ਗਿਰਦ ਸਰੋਵਰ ਹੈ, ਅੰਮ੍ਰਿਤ ਦਾ ਸਰੋਵਰ। ਜਲ, ਥਲ ਤੇ ਆਕਾਸ਼ ਤਿੰਨਾਂ ਦਾ ਏਥੇ ਸੰਗਮ ਹੈ। ਅਨੇਕਾਂ ਪ੍ਰਾਣੀ ਨਿੱਤ ਇਸ ਸਰੋਵਰ ਵਿਚ ਇਸ਼ਨਾਨ ਕਰਦੇ[2],

---

1. ਗੁਰੂ ਸਾਹਿਬਾਂ ਦੇ ਸ਼ਸਤ੍ਰ ਏਥੇ ਸਜਾਏ ਜਾਂਦੇ ਹਨ।
2. ਇਸ਼ਨਾਨ ਸਿਖਾਂ ਦੀ ਸਮੂਹਕ ਜੀਵਨ-ਜੁਗਤ ਦਾ ਅਨਿਖੜ ਅੰਗ ਹੈ। ਇਸੇ ਲਈ ਸਿਖ ਗੁਰਦੁਆਰਿਆਂ ਨਾਲ ਸਰੋਵਰ ਬਣਾਉਣ ਦੀ ਪ੍ਰਥਾ ਹੈ। ਸ੍ਰੀ ਅੰਮ੍ਰਿਤਸਰ ਜੀ ਦਾ ਇਸ਼ਨਾਨ ਸਭ ਤੋਂ ਉੱਤਮ ਇਸ਼ਨਾਨ ਮੰਨਿਆ ਜਾਂਦਾ ਹੈ।

ਆਪਣਾ ਈਮਾਨ ਹਰਿਆ ਕਰਦੇ ਹਨ।

ਸਰੋਵਰ ਦੇ ਗਿਰਦ ਪਰਿਕਰਮਾ ਹੈ। ਪਰਿਕਰਮਾ ਵਿਚ ਅਨੇਕਾਂ ਸਿਦਕਵਾਨ, ਗੋਬਿੰਦ-ਮਾਰਗ ਦੇ ਪਾਂਧੀ, ਤੁਰੇ ਜਾਂਦੇ ਦਿਸਦੇ ਹਨ—ਦਿਲਾਂ ਵਿਚ ਸ਼ਰਧਾ, ਬੁਲ੍ਹਾਂ ਤੇ ਸਿਮਰਨ, ਹੱਥਾਂ ਵਿਚ ਪ੍ਰਸਾਦਿ। ਇਸੇ ਪਰਿਕਰਮਾ ਵਿਚੋਂ ਦੀ ਚੌਕੀਆਂ ਚੜ੍ਹਦੀਆਂ।

ਪਰਿਕਰਮਾ ਦੇ ਇਰਦ ਗਿਰਦ ਬੁੰਗੇ[1]—ਧਰਮ ਪ੍ਰਚਾਰ ਦੇ ਅਖਾੜੇ, ਬ੍ਰਹਮ ਦੇ ਬੂਟੇ, ਮਿਸਲਾਂ ਦੇ ਨਿਸ਼ਾਨ। ਝੰਡੇ ਬੁੰਗੇ ਵਿਚ ਦੋ ਨਿਸ਼ਾਨ ਨਾਲੋ ਨਾਲ ਝੂਲਦੇ—ਇਕ ਮੀਰੀ ਦਾ, ਇਕ ਪੀਰੀ ਦਾ। ਪਰਿਕਰਮਾ ਵਿਚ ਹੀ ਸ਼ਹੀਦੀ ਬੁੰਗਾ, ਬਾਬਾ ਦੀਪ ਸਿੰਘ ਜੀ ਦਾ—ਸੂਰਮਗਤੀ ਤੇ ਸ਼ਹਾਦਤ ਦੀ ਇਕੱਠੀ ਸ਼ਮ੍ਹਾ ਏਥੇ ਜਗਦੀ।

ਬੁੰਗਿਆਂ ਦੇ ਬਾਹਰਵਾਰ, ਇਕ ਪਾਸੇ, ਗੁਰੂ ਕਾ ਲੰਗਰ, ਜੋ ਅਤੁੱਟ ਪਕਦਾ, ਅਤੁੱਟ ਵਰਤਦਾ। ਇਥੇ ਨਿਸ਼ਕਾਮ ਸੇਵਾ ਦਾ ਪ੍ਰਵਾਹ ਚਲਦਾ। ਏਥੇ ਅਵਿਰਲ ਗੁਰ ਪ੍ਰਸਾਦਿ ਵਰਤਦਾ।

ਅੰਮ੍ਰਿਤਸਰ, ਸਰਬ ਸਾਂਝਾ ਧਰਮ ਅਸਥਾਨ ਹੈ। ਸ਼ਹਿਰ ਅੰਦਰ ਅਨੇਕਾਂ ਗੁਰਦੁਆਰੇ ਹਨ। ਬਾਬਾ ਅਟੱਲ, ਗੁਰੂ ਕੇ ਮਹਿਲ, ਕਿਲ੍ਹਾ ਲੋਹਗੜ੍ਹ, ਗੁ: ਮਾਈ ਕੌਲਾਂ, ਗੁ: ਸ਼ਹੀਦ ਗੰਜ, ਗੁ: ਖ਼ੁਸ਼ਹਾਲ ਸਿੰਘ ਨਿਹੰਗ, ਬੁਰਜ ਅਕਾਲੀ ਫੂਲਾ ਸਿੰਘ, ਆਦਿ। ਪੁਰਾਣੇ ਸ੍ਰੀ ਅੰਮ੍ਰਿਤਸਰ ਵਿਚ ਉਨੱਤਰ ਠਾਕੁਰ ਦੁਆਰੇ ਸਨ। ਇਸ ਸ਼ਹਿਰ ਵਿਚ ਅੱਜ ਵੀ ਉੱਨੀ ਸ਼ਿਵਾਲੇ, ਪੰਝੀ ਮੰਦਰ, ਦੋ ਸੌ ਚੌਦਾਂ ਧਰਮ-ਸ਼ਾਲਾਂ ਹਨ। ਇਥੇ ਛੱਤੀ ਸਮਾਧਾਂ ਹਨ ਪ੍ਰਸਿਧ ਤੇ ਪ੍ਰਤਿਸ਼ਠਿਤ ਸ਼ਖ਼ਸੀਅਤਾਂ ਦੀਆਂ। ਉਦਾਸੀ ਮਹਾਤਮਾਵਾਂ ਦੇ ਬਾਰਾਂ ਅਖਾੜੇ ਹਨ। ਛੇ ਮਸਜਦਾਂ ਹਨ—ਜਿਨ੍ਹਾਂ ਵਿਚੋਂ ਸਭ ਤੋਂ ਪਹਿਲੀ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਾਥੀ ਦਰਵਾਜ਼ੇ ਬਣਵਾਈ। ਇਸ਼ੇ ਸ਼ਹਿਰ ਵਿਚ ਦਸ ਤਕੀਏ ਮੁਸਲਮਾਨ ਫ਼ਕੀਰਾਂ ਦੇ ਵੀ ਹਨ। ਇੱਥੇ ਵੀਹ ਸਰੋਵਰ ਤੇ ਤਾਲਾਬ ਹਨ[2], ਤੇ ਤਿੰਨ ਸੌ ਦੇ ਕਰੀਬ ਖੂਹ ਤੇ ਖੂਹੀਆਂ ਸੁਣੀਂਦੀਆਂ ਹਨ। ਇਤਨੇ ਸਰੋਵਰ, ਤਾਲਾਬ, ਖੂਹ, ਟੋਭੇ ਤੇ ਢਾਬਾਂ ਦਸਦੀਆਂ ਹਨ ਕਿ ਇਥੇ ਕਿਤਨੇ ਪ੍ਰਾਣੀ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨ ਵਾਲੇ ਸਨ। ਬੁੰਗੇ ਅਤੇ ਧਰਮਸਾਲਾਂ ਪਰਗਟ ਕਰਦੀਆਂ ਹਨ ਇਥੇ ਕਿਤਨੇ ਯਾਤ੍ਰੀ ਬਾਹਰੋਂ ਆਉਂਦੇ ਸਨ। ਨਿਰਮਲਿਆਂ ਦੇ ਅਖਾੜੇ, ਸੇਵਾ-ਪੰਥੀਆਂ ਦੇ ਡੇਰੇ, ਅੱਡਣ-ਸ਼ਾਹੀਆਂ ਦੇ ਟਿਕਾਣੇ, ਸ਼ਿਵਾਲੇ, ਠਾਕੁਰ ਦੁਆਰੇ, ਮਸਜਦਾਂ, ਤਕੀਏ, ਗੁਰਦੁਆਰੇ ਦਸਦੇ ਹਨ ਕਿ ਕਿਤਨੇ ਲੋਕ ਬੰਦਗੀ ਕਰਨ ਵਾਲੇ ਸਨ। ਇਹ ਸਾਰੇ ਧਾਰਮਕ ਟਿਕਾਣੇ, ਧਰਮ ਦੇ ਕੇਂਦਰ ਹੀ ਨਹੀਂ ਸਨ, ਪਾਠਸ਼ਾਲਾਵਾਂ ਵੀ ਸਨ, ਵਿਦਿਆਲੇ ਵੀ। ਇਥੇ ਗੁਰਬਾਣੀ ਦੇ ਗਿਆਨੀ ਵੀ ਸਨ, ਖਟਦਰਸ਼ਨੀ ਵੀ, ਵੇਦ-ਗਿਆਤਾ ਵੀ, ਕੁਰਾਨ ਦੇ ਹਾਫ਼ਿਜ਼ ਵੀ। ਇਉਂ ਇਹ ਸ਼ਹਿਰ ਸੱਚ ਮੁੱਚ ਸਰਬ ਸਾਂਝਾ ਧਰਮ-ਕੇਂਦਰ ਸੀ।

---

1. ਅਕਾਲ ਤਖ਼ਤ ਵੀ ਇਕ ਬੁੰਗਾ ਹੈ—ਅਕਾਲ ਬੁੰਗਾ।
2. ੧. ਸੰਤੋਖ ਸਰ, ੨. ਸ੍ਰੀ ਅੰਮ੍ਰਿਤ ਸਰ, ੩. ਬਿਬੇਕ ਸਰ, ੪. ਰਾਮ ਸਰ, ੫. ਕੌਲ ਸਰ, ੬. ਲਛਮਨ ਸਰ, ੭. ਨਿਰਬਾਣ ਸਰ, ੮. ਤਲਾਬ ਸੰਤ ਰਾਮ, ੯. ਤਲਾਬ ਸਾਂਡਲ, ੧੦. ਤਲਾਬ ਭਾਈ ਕਲਿਆਣ ਸਿੰਘ, ੧੧. ਤਲਾਬ ਸੁਖ ਦਿਆਲ, ੧੨. ਤਲਾਬ ਸਮਦੂ, ੧੩. ਤਲਾਬ ਹਮੇਸ਼ਾ ਖਤਰੀ, ੧੪. ਬ੍ਰਹਮ ਸਰੋਵਰ, ੧੫. ਤਲਾਬ ਕਿਸ਼ਨ ਚੰਦ, ੧੬. ਤਲਾਬ ਟੁੰਡੇ ਦਾ, ੧੭. ਟੋਭਾ ਭਾਈ ਸਾਲੋ ਸਾਹਿਬ, ੧੮. ਲਛਮਨ ਸਰ, ੧੯. ਢਾਬ ਭਾਈ ਵਸਤੀ ਰਾਮ, ੨੦. ਢਾਬ ਖਟੀਕਾਂ।

ਸਾਲ ਵਿਚ ਦੋ ਵਾਰ ਇਥੇ ਮੇਲਾ ਹੁੰਦਾ, ਜਦੋਂ ਸੰਗਤਾਂ ਵਹੀਰਾਂ ਘੱਤ ਇਥੇ ਦਰਸ਼ਨਾਂ ਲਈ ਆਉਂਦੀਆਂ। ਵਿਸਾਖੀ ਦਾ ਮੇਲਾ ਗੁਰੂ ਅਰਜਨ ਦੇਵ ਜੀ ਨੇ ਸ਼ੁਰੂ ਕੀਤਾ, ਦੀਵਾਲੀ ਦਾ ਬਾਬਾ ਬੁੱਢਾ ਜੀ ਨੇ। ਇਹਨਾਂ ਦੋਨਾਂ ਦਿਨਾਂ ਤੇ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਸੰਗਤਾਂ ਵਿਚ ਆਵੱਸ਼ਕ ਗਿਣੇ ਜਾਣ ਲਗੇ। ਦੂਰੋਂ ਦੂਰੋਂ ਸੰਗਤਾਂ ਇਥੇ ਜੁੜਦੀਆਂ। ਕਈ ਸ਼ਰਧਕ ਤਾਂ ਪੰਜਾਂ ਸਰੋਵਰਾਂ ਦਾ ਇਸ਼ਨਾਨ ਕਰਦੇ। ਪਹਿਲਾਂ ਸੰਤੋਖ ਸਰ ਵਿਚ, ਫਿਰ ਅੰਮ੍ਰਿਤ ਸਰੋਵਰ ਵਿਚ, ਫਿਰ ਕੌਲ ਸਰ ਵਿਚ, ਫਿਰ ਰਾਮ ਸਰ ਵਿਚ ਤੇ ਅਖ਼ੀਰ ਬਿਬੇਕ ਸਰ ਵਿਚ।[1]

ਸਿਖ ਧਰਮ ਵਾਸਤੇ ਸ੍ਰੀ ਅੰਮ੍ਰਿਤਸਰ ਦੀ ਇਤਨੀ ਵੱਡੀ ਮਹਾਨਤਾ ਹੋ ਗਈ ਕਿ ਪੰਥ-ਦੋਖੀਆਂ ਨੇ ਜਾਂ ਇਸ ਕੇਂਦਰ ਨੂੰ ਆਪਣੇ ਕਬਜ਼ੇ ਵਿਚ ਲੈਣ ਦੇ ਜਤਨ ਕੀਤੇ ਜਾਂ ਇਸ ਨੂੰ ਢਹਿ-ਢੇਰੀ ਕਰਨ ਦੇ। ਗੁਰੂ ਸਾਹਿਬਾਂ ਦੇ ਹੁੰਦੇ ਹੀ ਪ੍ਰਿਥੀਏ ਤੇ ਉਸ ਦੀ ਔਲਾਦ ਨੇ ਇਸ ਧਰਮ-ਕੇਂਦਰ ਤੇ ਕਬਜ਼ਾ ਜਮਾ ਲਿਆ ਸੀ। ਇਥੋਂ ਤਕ ਕਿ ਜਦੋਂ ਸ੍ਰੀ ਗੁਰੂ ਤੇਗ਼ ਬਹਾਦਰ ਜੀ 1669 ਵਿਚ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਆਏ ਤਾਂ ਆਪ ਉਪਰ ਦਰਵਾਜ਼ੇ ਬੰਦ ਕਰ ਦਿੱਤੇ ਗਏ। ਆਪ ਬਾਹਰ ਹੀ ਬੈਠ ਕੇ ਤੇ ਉਥੋਂ ਹੀ ਪ੍ਰਣਾਮ ਕਰ ਕੇ ਵਾਪਸ ਚਲੇ ਗਏ। ਜਿੱਥੇ ਆਪ ਬਿਰਾਜੇ, ਉਥੇ ਹੁਣ ਥੜ੍ਹਾ ਸਾਹਿਬ ਗੁਰਦੁਆਰਾ ਹੈ।

1740 ਈ: ਵਿਚ ਬੀਕਾਨੇਰ ਦੇ ਸਿੰਘਾਂ ਨੂੰ ਪਤਾ ਲਗਾ ਕਿ ਹਰਿਮੰਦਰ ਸਾਹਿਬ ਉਪਰ ਜਿਸ ਮੱਸੇ ਰੰਘੜ ਦਾ ਕਬਜ਼ਾ ਹੈ, ਉਹ ਉਥੇ ਕੁਕਰਮ ਕਰ ਰਿਹਾ ਹੈ। ਸਰਦਾਰ ਮਤਾਬ ਸਿੰਘ[2] ਤੇ ਉਸ ਦੇ ਸਾਥੀ ਅਰਦਾਸਾ ਸੋਧ ਕੇ ਬੀਕਾਨੇਰ ਤੋਂ ਚੱਲੇ ਤੇ ਮੱਸੇ ਦਾ ਸਿਰ ਵੱਢ ਕੇ ਬੀਕਾਨੇਰ ਦੀ ਸੰਗਤ ਦੇ ਜਾ ਹਾਜ਼ਰ ਕੀਤਾ।

1762 ਵਿਚ ਜਦ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤਾਂ ਉਹ, ਸਿੰਘਾਂ ਦਾ ਬੜਾ ਵੱਡਾ ਕਤਲਾਮ (ਵੱਡਾ ਘੱਲੂਘਾਰਾ) ਕਰਦਾ, ਅੱਗੇ ਲੰਘ ਗਿਆ। ਵਾਪਸੀ ਤੇ ਪਰਤਦਿਆਂ ਉਸ ਨੇ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਦੀਆਂ ਇਮਾਰਤਾਂ ਢਹਿ-ਢੇਰੀ ਕਰ ਦਿੱਤੀਆਂ। ਪਰ, ਜਿਉਂ ਹੀ ਅਬਦਾਲੀ ਦੀ ਪਿੱਠ ਹੋਈ, ਸਿੰਘਾਂ ਨੇ ਮੀਰੀ ਤੇ ਪੀਰੀ ਦੇ ਆਪਣੇ ਧਰਮ-ਅਸਥਾਨ ਦੁਬਾਰੇ ਉਸਾਰਨੇ ਅਰੰਭ ਦਿੱਤੇ। 1762 ਦੀ ਦੀਵਾਲੀ ਦੇ ਦਿਨ ਸਰਬੱਤ ਖ਼ਾਲਸੇ ਦਾ ਮੇਲਾ ਅਕਾਲ ਤਖ਼ਤ ਸਾਹਿਬ ਦੇ ਮਲਬੇ

---

1. ਇਨ੍ਹਾਂ ਸਰੋਵਰਾਂ ਦੇ ਇਸ਼ਨਾਨ ਦਾ ਵਖੋ ਵਖਰਾ ਮਹਾਤਮ ਗਿਣਿਆ ਜਾਂਦਾ। ਰਾਮ ਸਰ ਦਾ ਇਸ਼ਨਾਨ ਬਾਣੀ ਦਾ ਇਸ਼ਨਾਨ ਮੰਨਿਆ ਜਾਂਦਾ, ਕਿਉਂਕਿ ਇਸ ਸਰੋਵਰ ਦੇ ਕੰਢੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੀ ਹੋਈ ਤੇ ਸੁਖਮਨੀ ਸਾਹਿਬ ਦਾ ਉਚਾਰਨ ਵੀ। ਬਿਬੇਕ ਸਰ ਦੇ ਇਸ਼ਨਾਨ ਤੋਂ ਬਿਬੇਕ ਪ੍ਰਾਪਤ ਹੁੰਦਾ—ਇਸ ਸਰੋਵਰ ਦੇ ਕੰਢੇ ਬਿਬੇਕੀ ਮਹਾ ਪੁਰਖ ਟਿਕਦੇ ਹੁੰਦੇ ਸਨ। ਸੰਤੋਖ ਸਰ ਦੇ ਇਸ਼ਨਾਨ ਨਾਲ ਆਤਮਕ ਤ੍ਰਿਪਤੀ ਪ੍ਰਾਪਤ ਹੁੰਦੀ; ਕਿਰਤ ਕਰਦੇ ਹੋਏ ਵੰਡ ਕੇ ਛਕਣ ਦਾ ਉਮਾਹ ਜਾਗਦਾ। ਉਹ ਸੰਤੋਖ ਪ੍ਰਾਪਤ ਹੁੰਦਾ ਜਿਸ ਬਾਝੋਂ ਰੱਜ ਨਹੀਂ ਹੁੰਦਾ (ਬਿਨਾ ਸੰਤੋਖ ਨਹੀ ਕੋਊ ਰਾਜੈ—*ਗਉੜੀ ਮ: ੫ (279/2)*)। ਕੌਲ ਸਰ ਦੇ ਇਸ਼ਨਾਨ ਤੋਂ ਇਕ ਧਿਰ ਆਜ਼ਾਦੀ ਦੀ ਚੇਟਕ ਲਗਦੀ (ਗੁਰੂ ਹਰਿ ਗੋਬਿੰਦ ਸਾਹਿਬ ਬੀਬੀ ਕੌਲਾਂ ਨੂੰ ਤਸੀਹਿਆਂ ਤੋਂ ਛੁੜਾ ਕੇ ਲੈ ਆਏ ਸਨ, ਤੇ ਇਹ ਸਰੋਵਰ ਉਸ ਦੀ ਯਾਦ ਵਿਚ ਹੈ), ਤਾਂ ਦੂਜੇ ਪਾਸੇ ਆਤਮ-ਖੇੜੇ ਦਾ ਉਮਾਹ ਜਾਗਦਾ (ਉਰਧ ਕਮਲ ਬਿਗਸਦਾ)। ਸ੍ਰੀ ਅੰਮ੍ਰਿਤ-ਸਰੋਵਰ ਦਾ ਇਸ਼ਨਾਨ ਜੀਵਨ ਨੂੰ ਅੰਮ੍ਰਿਤ ਮਈ ਬਣਾਉਂਦਾ, ਤੇ ਮਰਨ ਦਾ ਭੈ ਦੂਰ ਹੋ ਜਾਂਦਾ।
2. ਇਹ ਸੂਰਬੀਰ ਧਰਮ-ਜੋਧਾ ਮੀਰਾਂ ਕੋਟ (ਜ਼ਿਲਾ ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ। ਇਸ ਨੇ ਪੰਥ ਲਈ ਕਈ ਵਡੇ ਬਹਾਦਰੀ ਦੇ ਕੰਮ ਕੀਤੇ। 1757 ਈ: ਵਿਚ ਲਾਹੌਰ ਦੇ ਹਾਕਮ ਨੇ ਇਨ੍ਹਾਂ ਨੂੰ ਚਰਖੜੀ ਤੇ ਚਾੜ੍ਹ ਕੇ ਸ਼ਹੀਦ ਕੀਤਾ।

ਉਪਰ ਹੋਇਆ। ਅਬਦਾਲੀ ਅਜੇ ਲਾਹੌਰ ਹੀ ਸੀ। ਉਸ ਨੇ ਆਪਣਾ ਏਲਚੀ ਸੁਲਹ ਲਈ ਘਲਿਆ, ਪਰ ਸਿੰਘਾਂ ਨੇ ਉਸ ਨੂੰ ਸ੍ਵੀਕਾਰ ਨ ਕੀਤਾ। ਅਬਦਾਲੀ ਪਰਤ ਕੇ ਆਇਆ ਤੇ ਸਿੰਘਾਂ ਨਾਲ ਦੁਬਾਰੇ ਆ ਲੋਹਾ ਲਿਆ। ਪਰ, ਹਾਰ ਖਾ ਕੇ ਭੱਜ ਗਿਆ।

1764 ਵਿਚ ਆਪਣੇ ਅਪਮਾਨ ਦਾ ਬਦਲਾ ਚੁਕਾਉਣ ਦੁੱਰਾਨੀ ਫਿਰ ਆ ਪਰਤਿਆ। ਸਰਦਾਰ ਗੁਰਬਖ਼ਸ਼ ਸਿੰਘ ਦੀ ਜੱਥੇਦਾਰੀ ਵਿਚ ਕੇਵਲ ਤੀਹ ਸਿੰਘ ਉਸ ਵੇਲੇ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਮੌਜੂਦ ਸਨ। ਇਹਨਾਂ ਸਿੰਘਾਂ ਨੇ ਦੁਸ਼ਮਨਾਂ ਦੇ ਆਹੂ ਲਾਹੁੰਦਿਆਂ ਸ਼ਹੀਦੀਆਂ ਪ੍ਰਾਪਤ ਕਰ ਲਈਆਂ। ਦੁੱਰਾਨੀ ਨੇ ਫਿਰ ਦੋਨੋਂ ਧਰਮ-ਅਸਥਾਨ ਢਾਹ-ਢੇਰੀ ਕਰਨ ਦਾ ਹੁਕਮ ਕੀਤਾ। ਜਦ ਇਹ ਅਸਥਾਨ ਬਾਰੂਦ ਨਾਲ ਉਡਾਏ ਜਾ ਰਹੇ ਸਨ ਤਾਂ ਇਕ ਇੱਟ ਹਰਿਮੰਦਰ ਸਾਹਿਬ ਦੀ ਦੀਵਾਰ ਵਿਚੋਂ ਉਸ ਦੇ ਨੱਕ ਤੇ ਆ ਕੇ ਵੱਜੀ। ਇਹ ਜ਼ਖ਼ਮ ਫਿਰ ਨ ਭਰਿਆ ਤੇ ਅੰਤ 1769 ਵਿਚ ਇਸੇ ਕਾਰਨ ਉਸ ਦੀ ਮੌਤ ਹੋ ਗਈ।[1] ਇਸ ਦੌਰਾਨ ਇਕ ਵੇਰ ਫਿਰ 1767 ਵਿਚ ਉਹ ਪੰਜਾਬ ਤੇ ਚੜ੍ਹਿਆ। ਅੰਮ੍ਰਿਤਸਰ ਸ਼ਹਿਰ ਤੇ ਉਸ ਕਬਜ਼ਾ ਵੀ ਕਰ ਲਿਆ, ਪਰ ਉਸ ਨੇ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਵਲ ਮੁੜ ਕੈਰੀ ਅੱਖ ਨ ਕੀਤੀ।

ਫ਼ਰਖ਼ਸਈਅਰ ਤੇ ਮੀਰ ਮੰਨੂੰ ਵੇਲੇ ਜਦੋਂ ਸਿੰਘਾਂ ਦੇ ਸਿਰਾਂ ਦੇ ਮੁੱਲ ਪੈਂਦੇ ਸਨ, ਤਦ ਵੀ ਸਿਖ ਚੋਰੀ ਛਿਪੀ, ਰਾਤ ਬਰਾਤੇ, ਜੰਗਲਾਂ ਵਿਚੋਂ ਆ, ਅੰਮ੍ਰਿਤ ਸਰੋਵਰ ਵਿਚ ਟੁੱਭਾ ਲਾ, ਨਿਕਲ ਜਾਂਦੇ। ਬੜੀ ਵਾਰ ਉਹਨਾਂ ਦੀਆਂ ਜਾਨਾਂ ਵੀ ਚਲੀਆਂ ਜਾਂਦੀਆਂ, ਪਰ ਉਹ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਦੀਦਾਰ ਦਾ ਹੱਕ ਤਿਆਗਣ ਨੂੰ ਤਿਆਰ ਨ ਹੁੰਦੇ। ਓਦੋਂ ਤੋਂ ਹੀ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਦੀਦਾਰ ਦੀ ਅਭਿਲਾਖਾ ਸਿਖ ਅਰਦਾਸ ਵਿਚ ਸ਼ਾਮਲ ਹੋ ਗਈ ਜਾਪਦੀ ਹੈ।

ਇਉਂ ਜਾਪਦਾ ਹੈ ਜਦੋਂ ਵੀ ਕਿਸੇ ਸਰਕਾਰ ਨੇ ਸਿੱਖਾਂ ਦੀ ਕੌਮੀ ਸ਼ਕਤੀ ਨੂੰ ਮਾਰ ਮੁਕਾਉਣ ਦਾ ਤਹੱਈਆ ਕੀਤਾ, ਉਸਨੇ ਪਹਿਲਾਂ ਪੰਥ ਦੇ ਧਰਮ-ਕੇਂਦਰਾਂ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਹਮਲਾ ਕੀਤਾ, ਫਿਰ ਧਰਮੀ ਸਿੰਘਾਂ ਉਪਰ ਜਬਰ ਤੇ ਜ਼ੁਲਮ ਦੇ ਮੋਘੇ ਖੋਲ੍ਹੇ, ਨਾਲ ਹੀ ਸਿਖ ਸਿੱਧਾਂਤਾਂ ਤੇ ਸਿਖ ਚਿੰਨ੍ਹਾਂ ਉਪਰ ਚੋਟ ਮਾਰਨ ਦੇ ਜਤਨ ਕੀਤੇ। ਪਰ ਇਤਿਹਾਸ ਗਵਾਹ ਹੈ ਕਿ ਹਰ ਵਾਰ ਪੰਥ ਇਹਨਾਂ ਘਲੂਘਾਰਿਆਂ ਵਿਚੋਂ ਕੁੰਦਨ ਹੋ ਕੇ ਹੀ ਨਿਤਰਿਆ।

ਭਾਵੇਂ ਜਾਬਰ ਔਰੰਗਜ਼ੇਬ ਸੀ ਭਾਵੇਂ ਫ਼ਰਖ਼ਸਈਅਰ, ਭਾਵੇਂ ਜ਼ਕਰੀਆ ਖ਼ਾਨ ਤੇ ਭਾਵੇਂ ਮੀਰ ਮੰਨੂੰ, ਭਾਵੇਂ ਅਹਿਮਦ ਸ਼ਾਹ ਅਬਦਾਲੀ ਤੇ ਭਾਵੇ ਨਾਦਰ ਸ਼ਾਹ, ਭਾਵੇ ਜਨਰਲ ਡਾਇਰ ਤੇ ਭਾਵੇਂ ਮਹੰਤ ਨਰੈਣੂ, ਤੇ ਭਾਵੇਂ ਕੋਈ ਸਰਕਾਰ, ਸਿਦਕੀ ਸਿੰਘਾਂ ਆਪਣਾ ਸਿਰੜ ਨਹੀਂ ਛਡਿਆ, ਧਰਮ ਨਹੀਂ ਹਾਰਿਆ, ਸਗੋਂ ਢਹਿ-ਢੇਰੀ ਹੋਏ ਗੁਰ-ਅਸਥਾਨ ਨੂੰ ਹੋਰ ਵੀ ਉਚੇਰੀ ਸ਼ਾਨ ਨਾਲ ਦੁਬਾਰੇ ਖੜਾ ਕਰ ਦਿੱਤਾ।

ਸਰਕਾਰਾਂ ਨੇ ਕਈ ਵਾਰ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ ਤੇ ਪਾਬੰਦੀ ਵੀ ਲਾਈ, ਪਰ ਸੰਗਤਾਂ ਦੇ ਮਨ ਵਿਚ ਇਸ ਗੁਰ-ਤੀਰਥ ਦੇ ਦਰਸ਼ਨ ਇਸ਼ਨਾਨ ਦੀ ਯਾਚਨਾ ਹੋਰ ਵੀ ਸ਼ਿੱਦਤ ਨਾਲ ਉਭਰੀ ਤੇ ਅਰਦਾਸ ਦਾ ਅੰਗ ਬਣ ਗਈ।

---

1. ਇਹਨਾਂ ਧਰਮ-ਅਸਥਾਨਾਂ ਦੀ ਬੇਹੁਰਮਤੀ ਕਰਨ ਵਾਲਿਆਂ ਦਾ ਐਸਾ ਹੀ ਹਸ਼ਰ ਹੁੰਦਾ ਹੈ, ਇਹ ਸਿਖ ਕੌਮ ਦਾ ਵਿਸ਼ਵਾਸ ਬਣ ਗਿਆ।

## ੫੦

# ਚਉਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ

ਅਰਦਾਸ ਦੀ ਅਗਲੀ ਪੰਗਤੀ ਕੌਮ ਦੀਆ ਪਰੰਪਰਾਵਾਂ, ਰਵਾਇਤਾਂ ਤੇ ਸੰਸਥਾਵਾਂ ਦੀ ਸਦੀਵਕਾਲ ਅਟੱਲਤਾ ਲਈ ਯਾਚਨਾ ਕਰਦੀ ਹੈ:

**"ਚਉਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ!"**

## ਚਉਕੀਆਂ :

ਚਉਕੀ ਦਾ ਅਰਥ ਹੈ 'ਸਾਵਧਾਨ ਪਹਿਰਾ'।[1] ਸਿਖ ਵਿਚਾਰਧਾਰਾ ਅਨੁਸਾਰ, ਆਕ੍ਰਮਣ ਭਾਵੇਂ ਬਾਹਰੋਂ ਹੋਵੇ ਭਾਵੇਂ ਅੰਦਰੋਂ, ਪਹਿਰਾ ਸ਼ਬਦ ਦਾ ਹੁੰਦਾ ਹੈ। ਇਸੇ ਲਈ ਸਾਡੀਆਂ ਚਉਕੀਆਂ ਸ਼ਬਦ-ਚਉਕੀਆਂ ਹਨ। ਇਹ ਚਉਕੀਆਂ ਕੀਰਤਨੀ ਟੋਲੀਆਂ ਦੇ ਰੂਪ ਵਿਚ ਫਿਰਦੇ ਫਿਰਦੇ ਕੀਰਤਨ ਕਰਦੀਆਂ ਤੇ ਸਾਨੂੰ ਸਾਵਧਾਨ ਕਰ, ਅੰਦਰਲੇ ਤੇ ਬਾਹਰਲੇ ਖ਼ਤਰਿਆਂ ਤੋਂ ਸੁਚੇਤ ਕਰਦੀਆਂ ਹਨ।[2]

ਚਉਕੀਆਂ ਤਿੰਨ ਪ੍ਰਕਾਰ ਦੀਆਂ ਹਨ: (੧) ਨਿਤ ਨੇਮ ਦੀਆਂ, (੨) ਇਤਿਹਾਸਕ, ਤੇ (੩) ਯਾਤਰੂ।

### (੧) ਨਿਤ ਨੇਮ ਦੀਆਂ ਚਉਕੀਆਂ :

ਨਿਤ ਨੇਮ ਦੀਆਂ ਪੰਜ ਚਉਕੀਆਂ ਹਨ, ਜੋ ਗੁਰੂ ਅਰਜਨ ਦੇਵ ਜੀ ਵੇਲੇ ਹੀ ਸਥਾਪਿਤ ਹੋ ਗਈਆਂ ਸਨ। ਕਾਮ ਕ੍ਰੋਧ ਆਦਿ ਪੰਜਾਂ ਬਿਖਾਦੀਆਂ ਤੋਂ ਸੁਰੱਖਿਆ ਲਈ ਇਹ ਪੰਜ ਚਉਕੀਆਂ, ਜਿਵੇਂ, ਰਾਮ ਕਾਰ ਕਢਦੀਆਂ ਹਨ। ਇਹ ਪੰਜ ਚਉਕੀਆਂ ਹਨ:

(i) ਆਸਾ ਦੀ ਵਾਰ ਦੀ ਚਉਕੀ—ਜੋ ਅੰਮ੍ਰਿਤ ਵੇਲੇ ਲਗਦੀ ਹੈ ਤੇ ਜਿਸ ਵਿਚ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ।

---

1. ਚਾਰ ਪਹਿਰੇਦਾਰਾਂ ਦੀ ਟੋਲੀ ਨੂੰ ਵੀ ਚਉਕੀ ਕਹਿੰਦੇ ਹਨ:
"ਚਉਕੀ ਚਉਗਿਰਦ ਹਮਾਰੈ" —*ਸੋਰਠਿ ਮ: ੫ (626/8)*
2. ਇਸ ਤੋਂ ਸਿਖ ਸ਼ਬਦਾਵਲੀ ਵਿਚ ਚਉਕੀ ਦਾ ਅਰਥ ਭਜਨ-ਮੰਡਲੀ ਹੋ ਗਿਆ, ਜੋ ਪਰਿਕਰਮਾ ਕਰਦੀ ਹੋਈ ਸ਼ਬਦ ਗਾਵੇ।
ਚਾਰ ਰਾਗੀਆਂ ਦੀ ਮੰਡਲੀ ਨੂੰ ਵੀ ਚਉਕੀ ਕਹਿੰਦੇ ਹਨ:
'ਗਾਵਤ ਚਉਕੀ ਸਬਦ ਪ੍ਰਕਾਸ' —*ਗੁਰ ਪ੍ਰਤਾਪ ਸੂਰਜ।*

(ii) ਬਿਲਾਵਲ ਦੀ ਚਉਕੀ—ਜੋ ਸੂਰਜ ਚੜ੍ਹਦੇ ਸਾਰ ਗਾਇਨ ਕੀਤੀ ਜਾਂਦੀ ਹੈ।

(iii) ਚਰਨ ਕੰਵਲ ਦੀ ਚਉਕੀ—ਜੋ ਸਵਾ ਪਹਿਰ ਦਿਨ ਚੜ੍ਹੇ ਲਗਦੀ ਹੈ ਤੇ ਜਿਸ ਵਿਚ 'ਚਰਨ ਕਮਲ ਪ੍ਰਭ ਕੇ ਨਿਤ ਧਿਆਵਉ'[1] ਵਾਲਾ ਸ਼ਬਦ ਪੜ੍ਹਿਆ ਜਾਂਦਾ ਹੈ।

(iv) ਸੋਦਰ ਦੀ ਚਉਕੀ—ਜੋ ਤ੍ਰੈਕਾਲਾਂ ਪੈਣ ਤੇ ਰਹਿਰਾਸ ਦੇ ਪਾਠ ਤੋਂ ਪਹਿਲਾਂ ਲਗਦੀ ਹੈ, ਜਿਸ ਵਿਚ 'ਸੋਦਰੁ' ਦਾ ਸ਼ਬਦ ਗਾਇਨ ਕੀਤਾ ਜਾਂਦਾ ਹੈ।

(v) ਕਲਯਾਣ ਦੀ ਚਉਕੀ—ਚਾਰ ਘੜੀ ਰਾਤ ਬੀਤੇ, ਜਿਸ ਵਿਚ ਕਲਜਾਣ ਦੇ ਸ਼ਬਦ ਗਾਏ ਜਾਂਦੇ ਹਨ।

**(੨) ਇਤਿਹਾਸਕ ਚਉਕੀਆਂ :**

ਇਹਨਾਂ ਦਾ ਸੰਬੰਧ ਇਤਿਹਾਸਕ ਸਾਕਿਆਂ ਨਾਲ ਹੈ। ਇਹ ਚਉਕੀਆਂ ਗੁਰੂ ਹਰਿ ਗੋਬਿੰਦ ਸਾਹਿਬ ਦੇ ਵੇਲੇ ਤੋਂ ਸ਼ੁਰੂ ਹੋਈਆਂ।

ਇਕ ਵਾਰ ਭਾਈ ਸਾਈਂ ਦਾਸ ਜੀ ਤੇ ਉਹਨਾਂ ਦੀ ਸੁਪਤਨੀ ਬੀਬੀ ਰਾਮੋ ਬਾਈ ਜੀ ਨੇ ਛੇਵੇਂ ਪਾਤਸ਼ਾਹ ਨੂੰ ਬਹੁਤ ਯਾਦ ਕੀਤਾ। ਗੁਰੂ ਸਾਹਿਬ ਡਰੌਲੀ ਪਿੰਡ ਉਹਨਾਂ ਨੂੰ ਦਰਸ਼ਨ ਦੇਣ ਗਏ। ਪ੍ਰੇਮ-ਵੱਸ ਹੋ ਕੇ ਆਪ ਬਹੁਤ ਸਮਾਂ ਓਥੇ ਹੀ ਟਿਕ ਗਏ, ਪਰ, ਪਿਛੇ, ਸ੍ਰੀ ਅੰਮ੍ਰਿਤਸਰ ਦੀਆਂ ਸੰਗਤਾਂ ਗੁਰ-ਦਰਸ਼ਨ ਤੋਂ ਬਾਝ ਬਹੁਤ ਵਿਆਕੁਲ ਹੋਈਆਂ। ਆਖ਼ਰ ਉਹਨਾਂ ਰਲ ਕੇ ਬਾਬਾ ਬੁੱਢਾ ਜੀ ਪਾਸ ਬੇਨਤੀ ਕੀਤੀ ਕਿ ਉਹ ਮਹਾਰਾਜ ਨੂੰ ਪ੍ਰਾਰਥਨਾ-ਪੱਤਰ ਲਿਖ ਕੇ ਸੰਗਤਾਂ ਤੇ ਉਪਕਾਰ ਕਰਨ। ਸੰਗਤ ਦੀ ਬੇਨਤੀ ਪਰ ਬਾਬਾ ਜੀ ਨੇ ਗੁਰੂ ਸਾਹਿਬ ਨੂੰ ਪੱਤਰ ਲਿਖਿਆ। ਗੁਰੂ ਜੀ ਨੇ ਉੱਤਰ ਵਿਚ ਲਿਖਿਆ, "ਜਿਉਂ ਹੀ ਇਥੋਂ ਦੇ ਕੰਮ ਮੁਕਦੇ ਹਨ, ਅਸੀਂ ਤੁਰਤ ਪਰਤ ਆਵਾਂਗੇ। ਤੁਸੀਂ ਉਥੇ ਪ੍ਰੇਮ ਨਾਲ, ਸਾਰੀ ਸੰਗਤ ਸਣੇ ਪਿਆਰ ਨਾਲ ਗੁਰੂ-ਸ਼ਬਦ ਦਾ ਕੀਰਤਨ ਕਰੋ। ਇਹੋ ਤੁਹਾਡਾ ਲੋਕ ਪਰਲੋਕ ਵਿਚ ਸਹਾਈ ਹੋਵੇਗਾ।"[2] ਇਹ ਉੱਤਰ ਪੜ੍ਹ ਕੇ ਬਾਬਾ ਜੀ ਨੇ ਸਰਬੱਤ ਸੰਗਤ ਨੂੰ ਹੁਕਮ ਸੁਣਾਇਆ। ਹੁਕਮ ਸੁਣ ਸਾਰੀ ਸੰਗਤ ਸੰਧਿਆ ਵੇਲੇ ਜੁੜੀ ਤੇ ਸ੍ਰੀ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਕੀਰਤਨ ਕੀਤਾ। ਬਾਬਾ ਜੀ ਨੇ ਇਕ ਸੇਵਕ ਦੇ ਹੱਥ ਚਾਂਦੀ ਦਾ ਅਸਾ ਤੇ ਦੋ ਮਸਾਲਚੀਆਂ ਹੱਥ ਮਸਾਲਾਂ ਦਿੱਤੀਆਂ। ਅੱਗੇ ਅੱਗੇ ਨਿਸ਼ਾਨ ਸਾਹਿਬ ਤੇ ਮਗਰੇ ਮਗਰ ਹੋਰ ਸੰਗਤਾਂ ਸਣੇ ਬਾਬਾ ਬੁੱਢਾ ਜੀ ਦੇ, ਚਾਰ ਘੜੀ ਰਾਤ ਬੀਤਣ ਤਕ ਸ਼ਬਦ ਕੀਰਤਨ ਕਰਦਿਆਂ ਬੁੰਗਿਆਂ ਤੇ ਪਰਕਰਮਾ ਵਿਚ ਬੈਠੀ ਸੰਗਤ ਨੂੰ ਨਿਹਾਲ ਕਰਦੀਆਂ ਰਹੀਆਂ। ਫਿਰ ਇਹ ਚਉਕੀ ਹਰ ਰੋਜ਼ ਨੇਮ ਨਾਲ ਨਿਕਲਣ ਲਗ ਪਈ।

ਇਸੇ ਤਰ੍ਹਾਂ ਜਦੋਂ ਜਹਾਂਗੀਰ ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ

---

1. ਬਿਲਾਵਲੁ ਮ: ੫ (806/7)
2. ਬਹੁਰ ਪਠਿਓ ਕਾਗਦ ਲਿਖਵਾਇ। ਬਿਨਾ ਬਿਲੰਬ ਆਇ ਇਸ ਥਾਇ।
ਸਰਬ ਕਾਜ ਇਤ ਕੇ ਹੁਇ ਗਏ। ਪੂਰ ਮਨੋਰਥ ਸਿਖਨ ਕਏ।
ਸਤਿਗੁਰ ਸਬਦ ਕਰੋ ਪਠ ਪ੍ਰੇਮ। ਜੋ ਦਾਤਾ ਦੁਹ ਲੋਕਨ ਛੇਮ।

*—ਭਾ: ਸੰਤੋਖ ਸਿੰਘ : ਗੁਰ ਪ੍ਰਤਾਪ ਸੂਰਜ*

ਦੇ ਕਿਲ੍ਹੇ ਵਿਚ ਕੈਦ ਕੀਤਾ ਹੋਇਆ ਸੀ ਤਾਂ ਬਾਬਾ ਬੁੱਢਾ ਜੀ ਤੇ ਹੋਰ ਮੁਖੀ ਸਿੱਖਾਂ ਦੀ ਅਗਵਾਈ ਵਿਚ ਸਿੱਖ ਸੰਗਤਾਂ ਸ਼ਬਦ-ਚਉਕੀਆਂ ਦੇ ਰੂਪ ਵਿਚ ਗਵਾਲੀਅਰ ਵਲ ਤੁਰ ਪਈਆਂ। ਅੱਗੇ ਅੱਗੇ ਨਿਸ਼ਾਨ ਸਾਹਿਬ ਸੀ, ਜੋ ਆਜ਼ਾਦੀ ਦਾ ਪ੍ਰਤੀਕ ਸੀ। ਨਾਲ ਮਸਾਲਾਂ ਸਨ, ਜੋ ਹਕੂਮਤ ਨੂੰ ਰਾਹ ਦਿਖਾਲਣ ਦੀਆਂ ਪ੍ਰਤੀਕ ਸਨ। ਇਹ ਚਉਕੀਆਂ ਪਿੰਡ ਪਿੰਡ ਕੀਰਤਨ ਕਰਦੀਆਂ ਥਾਂ ਥਾਂ ਰੋਸ ਜਗਾਉਂਦੀਆਂ। ਗਵਾਲੀਅਰ ਪਹੁੰਚ ਕੇ ਚਉਕੀਆਂ ਦੀ ਸੰਗਤ ਕਿਲ੍ਹੇ ਦੀ ਪਰਿਕਰਮਾ ਕਰਦੀ; ਜਿਥੇ ਸਤਿਗੁਰੂ ਜੀ ਕੈਦ ਦੱਸੀਦੇ ਸਨ, ਉਥੇ ਬਾਹਰੋਂ ਹੀ ਨਮਸਕਾਰਾਂ ਕਰ ਕੇ ਰੁਦਨ ਕਰਦੇ।[1] ਰੋਸ ਦੀ ਭਾਵਨਾ ਦਿਨੋ ਦਿਨ ਵਧਦੀ ਗਈ। ਫਲ-ਸਰੂਪ, ਜਹਾਂਗੀਰ ਨੂੰ ਫ਼ੈਸਲਾ ਕਰਨਾ ਪਿਆ ਕਿ ਗੁਰੂ ਜੀ ਨੂੰ ਰਿਹਾ ਕਰ ਦਿੱਤਾ ਜਾਵੇ। ਗੁਰੂ ਜੀ ੫੨ ਰਾਜਿਆਂ ਦੇ ਬੰਦੀ-ਛੋੜ ਬਣ ਬਾਹਰ ਆਏ। ਅਕਾਲ ਤਖ਼ਤ ਸਾਹਿਬ ਪਹੁੰਚ ਕੇ ਉਹਨਾਂ ਸੰਗਤਾਂ ਦੇ ਪ੍ਰੇਮ ਉਪਰ ਅਨੰਤ ਪ੍ਰਸੰਨਤਾ ਪ੍ਰਗਟ ਕੀਤੀ ਤੇ ਚਉਕੀ ਸਾਹਿਬ ਦੀ ਮਰਯਾਦਾ ਨੂੰ ਵਰ ਦਿੱਤਾ: "ਜਦੋਂ ਜਦੋਂ ਵੀ ਮੇਰੇ ਸਿਖ ਜਬਰ ਤੇ ਅਨਿਆਂ ਵਿਰੁੱਧ ਚਉਕੀ ਸਾਹਿਬ ਦੀ ਮਰਯਾਦਾ ਵਰਤਣਗੇ, ਮੈਂ ਚਉਕੀ ਸਾਹਿਬ ਵਿਚ ਹਾਜ਼ਰ ਹੋਵਾਂਗਾ।"

ਇਹ ਪਹਿਲੀ ਰਾਜਸੀ ਚਉਕੀ ਸੀ, ਜੋ ਅਕਾਲ ਤਖ਼ਤ ਤੋਂ ਚਲੀ ਸੀ ਤੇ ਜੋ ਬਾਹਰਲੇ ਜਬਰ ਵਿਰੁੱਧ ਰੋਸ ਕਰਨ ਹਿੱਤ ਨਿਕਲੀ ਸੀ।

ਅੱਜ ਕਲ੍ਹ ਅਕਾਲ ਤਖ਼ਤ ਸਾਹਿਬ ਤੋਂ ਗਿਆਰਾਂ ਵੱਖ ਵੱਖ ਚਉਕੀਆਂ ਨਿਕਲਦੀਆਂ ਹਨ।

**(੩) ਯਾਤਰੂ ਚਉਕੀਆਂ**:

ਇਹ ਚਉਕੀਆਂ ਨਿਸਚਿਤ ਦਿਨਾਂ ਉਪਰ ਨਿਸਚਿਤ ਗੁਰ-ਅਸਥਾਨਾਂ ਦੀ ਯਾਤ੍ਰਾ ਲਈ ਨਿਕਲਦੀਆਂ ਹਨ। ਮਿਸਾਲ ਦੇ ਤੌਰ ਤੇ ਹਰ ਅਮਾਵਸ ਦੇ ਦਿਨ ਸ੍ਰੀ ਅੰਮ੍ਰਿਤਸਰ ਤੋਂ ਤਰਨ ਤਾਰਨ ਨੂੰ; ਪੰਚਮੀ ਸਾਹਿਬ ਦੇ ਮੇਲੇ ਤੇ ਤਰਨ ਤਾਰਨ ਤੋਂ ਗੋਇੰਦਵਾਲ ਨੂੰ। ਦੇਸ਼ ਦੀ ਵੰਡ ਤੋਂ ਪਹਿਲਾਂ ਗੁਜਰਾਂਵਾਲੇ ਤੋਂ ਰੋੜੀ ਸਾਹਿਬ ਨੂੰ ਵੀ ਚਉਕੀਆਂ ਜਾਂਦੀਆਂ ਸਨ। ਤਰਨ ਤਾਰਨ ਦੀ ਚਉਕੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਲਗਣੀ ਆਰੰਭ ਹੋਈ।

ਅਰਦਾਸ ਵਿਚ ਚਉਕੀਆਂ ਦੀ ਜੁਗੋ ਜੁਗ ਅਟੱਲਤਾ ਮੰਗਣ ਦਾ ਭਾਵ ਸਪੱਸ਼ਟ ਤੌਰ ਤੇ ਅੰਦਰਲੇ ਤੇ ਬਾਹਰਲੇ ਖ਼ਤਰਿਆਂ ਤੋਂ ਸ਼ਬਦ ਰਾਹੀਂ ਰਾਖੀ ਯਾਚਣੀ ਹੈ। ਨਾਲ ਹੀ ਕੀਰਤਨ ਤੇ ਬਾਣੀ ਦੇ ਪ੍ਰਵਾਹ ਦੀ ਅਟੱਲਤਾ ਯਾਚਣੀ ਹੈ। ਗੁਰੂ ਹਰਿਗੋਬਿੰਦ ਸਾਹਿਬ ਦਾ ਸੰਗਤਾਂ ਨੂੰ ਆਦੇਸ਼ ਸੀ ਕਿ "ਕੀਰਤਨ ਵਿਚ ਮੇਰੇ ਦਰਸ਼ਨ ਹੋਣਗੇ।" ਸੋ ਚਉਕੀਆਂ ਦੀ ਸਦੀਵਤਾ ਮੰਗ ਕੇ, ਕੀਰਤਨ ਵਿਚ ਗੁਰੂ ਦੇ ਦੀਦਾਰ ਦੇ ਵਰਦਾਨ ਦੀ ਅਟੱਲਤਾ ਦਾ ਦਾਨ ਮੰਗਿਆ ਜਾਂਦਾ ਹੈ।

**ਝੰਡੇ :**

ਸਿਖ ਸੰਗਤਾਂ ਵਿਚ ਇਹ ਵਿਚਾਰ ਆਮ ਪ੍ਰਚਲਤ ਹੈ ਕਿ ਝੰਡਾ ਸਾਡੀ ਫ਼ੌਜੀ ਤਾਕਤ ਦਾ ਨਿਸ਼ਾਨ ਹੈ ਤੇ ਇਸ ਦਾ ਰਿਵਾਜ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਸ਼ੁਰੂ ਹੋਇਆ। ਪਰ,

1. ਮੁਹਸਨ ਫ਼ਾਨੀ ਨੇ ਇਸ ਬਿਰਤਾਂਤ ਦੀ ਗਵਾਹੀ ਆਪਣੀ ਕਿਤਾਬ ***ਦਬਿਸਤਾਨੇ ਮਜ਼ਾਹਬ*** ਵਿਚ ਦਿੱਤੀ ਹੈ।

ਇੰਜ ਲਗਦਾ ਹੈ ਮੀਰੀ ਦੇ ਉਸ ਨਿਸ਼ਾਨ ਸਾਹਿਬ ਤੋਂ ਪਹਿਲਾਂ ਪੀਰੀ ਦਾ ਨਿਸ਼ਾਨ ਸਾਹਿਬ ਝੂਲਦਾ ਸੀ। ਗੁਰੂ ਅਮਰਦਾਸ ਜੀ ਬਾਰੇ ਭੱਟ ਕਲਸਹਾਰ ਦੇ ਇਹ ਸ਼ਬਦ:

**ਜਿਸੁ ਧੀਰਜੁ ਧੁਰਿ ਧਵਲ ਧੁਜਾ ਸੇਤਿ ਬੈਕੁੰਠ ਬੀਣਾ।**[1]

*—ਸਵਯੇ ਮ: ਤੀਜੇ ਕੇ (1392/15)*

ਇਸ਼ਾਰਾ ਕਰਦੇ ਹਨ ਕਿ. ਗ਼ਾਲਬਨ ਉਸ ਵੇਲੇ ਗੋਇੰਦਵਾਲ ਸਾਹਿਬ ਚਿੱਟਾ ਝੰਡਾ ਲਹਿਰਾਉਂਦਾ ਸੀ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਸ਼ਾਂਤੀ ਦੇ ਪ੍ਰਤੀਕ ਇਸ ਚਿੱਟੇ ਧਰਮ ਧੁਜਾ ਉੱਪਰ '੧ਓ' ਲਿਖਿਆ ਹੁੰਦਾ ਸੀ। ਇਹ ਉਸ 'ਰਾਜ' ਦਾ ਝੰਡਾ ਸੀ ਜੋ ਗੁਰੂ ਨਾਨਕ ਦੇਵ ਜੀ ਨੇ ਕਾਇਮ ਕੀਤਾ।[2] ਗੁਰੂ ਰਾਮਦਾਸ ਸਾਹਿਬ ਵੇਲੇ ਵੀ, ਜਾਪਦਾ ਹੈ, ਏਹੋ ਧਰਮ ਧੁਜਾ ਲਹਿਰਾਉਂਦਾ ਸੀ[3], ਤੇ ਗੁਰੂ ਅਰਜਨ ਦੇਵ ਜੀ ਵੇਲੇ ਵੀ।[4]

ਜਾਪਦਾ ਹੈ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਦ ਨਿਸ਼ਾਨ ਸਾਹਿਬ ਦਾ ਰੰਗ ਕੇਸਰੀ ਹੋ ਗਿਆ ਤੇ ਇਸ ਦੇ ਫਰੇਰੇ ਉਪਰ ਮੀਰੀ ਤੇ ਪੀਰੀ ਦੀਆਂ ਕਿਰਪਾਨਾਂ ਉਲੀਕੀਆਂ ਜਾਣ ਲਗੀਆਂ। ਗੁਰੂ ਹਰਿਗੋਬਿੰਦ ਸਾਹਿਬ ਵੇਲੇ 1609 ਈ: ਵਿਚ ਇਹ ਅਕਾਲੀ ਧੁਜਾ ਸ੍ਰੀ ਅਕਾਲ ਤਖ਼ਤ ਸਾਹਿਬ ਪਹਿਲੀ ਵਾਰ ਲਹਿਰਾਇਆ ਗਿਆ।

ਇਸ ਤੋਂ ਮਗਰੋਂ ਇਹ ਝੰਡਾ ਸਿਖ ਰਵਾਇਤ ਵਿਚ ਸ਼ਾਮਲ ਹੋ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਜਦੋਂ ਕਿਸੇ ਪ੍ਰਚਾਰਕ ਦੀ ਥਾਪਨਾ ਕਰਦੇ, ਉਸ ਨੂੰ ਦੱਖਣੀ ਬੈਲ, ਪੋਥੀ ਤੇ ਝੰਡਾ ਦੇ ਕੇ ਤੋਰਦੇ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਵਾਹਿਗੁਰੂ ਨੂੰ ਧਰਮ ਧੁਜਾ ਆਖ ਕੇ ਕੇਵਲ ਝੰਡੇ ਦਾ ਅਧਿਆਤਮੀਕਰਣ ਹੀ ਨਹੀਂ ਕੀਤਾ, ਇਸ ਨੂੰ ਇਸ਼ਟ ਦਾ ਦਰਜਾ ਵੀ ਦੇ ਦਿੱਤਾ।[5]

ਅਕਾਲ ਤਖ਼ਤ ਦੇ ਸਾਹਵੇਂ ਤਾਂ ਝੰਡਾ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਲਹਿਰਾਇਆ ਗਿਆ, ਪਰ ਹਰਿਮੰਦਰ ਸਾਹਿਬ ਪਹਿਲਾ ਨਿਸ਼ਾਨ ਸਾਹਿਬ ਭੰਗੀ ਮਿਸਲ ਦੇ ਜਥੇਦਾਰ ਝੰਡਾ ਸਿੰਘ ਜੀ ਵਲੋਂ ਲਹਿਰਾਇਆ ਗਿਆ ਦੱਸੀਦਾ ਹੈ।

1775 ਵਿਚ ਉਦਾਸੀ ਸਾਧੂਆਂ ਬਾਵਾ ਸੰਤੋਖ ਦਾਸ ਤੇ ਬਾਵਾ ਪ੍ਰੀਤਮ ਦਾਸ ਨੇ ਝੰਡੇ ਬੁੰਗੇ ਵਾਲੇ ਸਥਾਨ ਤੇ ਦੋ ਨਿਸ਼ਾਨ ਸਾਹਿਬ—ਇਕ ਅਕਾਲ ਤਖ਼ਤ ਦਾ, ਤੇ ਇਕ ਹਰਿਮੰਦਰ ਸਾਹਿਬ ਦਾ—ਕਾਇਮ ਕੀਤੇ। 1881 ਵਿਚ, ਸਖ਼ਤ ਹਨੇਰੀ ਕਾਰਨ, ਇਹ ਦੋਵੇਂ

---

1. ਅਰਥਾਤ: ਜਿਸ ਦਾ ਧੁਰ ਹਜ਼ੂਰੋਂ ਧੀਰਜ ਵਰਗਾ ਧੌਲਾ (ਚਿੱਟਾ) ਝੰਡਾ, (ਸੰਗਤ ਰੂਪ) ਬੈਕੁੰਠ ਦੇ ਪੁਲ ਉਪਰ ਝੂਲਦਾ ਹੈ।
2. ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ।

   *—ਰਾਮਕਲੀ ਵਾਰ ਰਾਇ ਬਲਵੰਡ ...(966/16)*
3. ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ।

   *—ਸਵਈਏ: 8, ਭੱਟ ਮਥਰਾ (1404/6)*
4. ....ਧਰਮ ਧੁਜਾ ਅਰਜੁਨੁ ਹਰਿ ਭਗਤਾ। *—ਸਵਈਏ ੫, ਕਲ੍ਯ (1407/16)*
5. ਗੁਰੂ ਗੋਬਿੰਦ ਸਿੰਘ ਜੀ ਆਪ ਨਿਸ਼ਾਨ ਸਾਹਿਬ ਦੀ ਪਰਿਕਰਮਾ ਕਰਿਆ ਕਰਦੇ ਸਨ। ਪੁਰਾਤਨ ਸਿੰਘ ਵੀ ਜਦੋਂ ਗੁਰਦੁਆਰੇ ਜਾਂਦੇ ਸਨ ਤਾਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੀ ਪਰਿਕਰਮਾ ਕਰ ਕੇ ਮੱਥਾ ਟੇਕਦੇ ਸਨ; ਫਿਰ ਨਿਸ਼ਾਨ ਸਾਹਿਬ ਦੀ ਪਰਿਕਰਮਾ ਕਰ ਕੇ ਵੀ ਮੱਥਾ ਟੇਕਦੇ ਸਨ।

ਝੰਡੇ ਡਿਗ ਪਏ। ਮਹਾਰਾਜਾ ਸ਼ੇਰ ਸਿੰਘ ਨੇ ਤਦ ਇਕ ਬੜਾ ਉੱਚਾ ਤੇ ਪੱਕਾ ਨਿਸ਼ਾਨ ਸਾਹਿਬ ਏਥੇ ਗਡਵਾਇਆ ਤੇ ਸ: ਦੇਸਾ ਸਿੰਘ ਮਜੀਠੀਏ ਨੇ ਕਰੀਬ ਉਸੇ ਉਚਾਈ ਦਾ ਇਕ ਹੋਰ ਨਿਸ਼ਾਨ ਸਾਹਿਬ ਨਾਲ ਗਡਵਾ ਦਿੱਤਾ।

ਜਦ ਪਰਿਕਰਮਾ ਚੌੜੀ ਕੀਤੀ ਗਈ, ਤਾਂ ਇਹਨਾਂ ਦੀ ਥਾਂ, ਕੁਝ ਕਰਮ ਪਿੱਛੇ ਹਟ ਕੇ ਮੁੜ ਇਹ ਦੋਵੇਂ ਨਿਸ਼ਾਨ ਸਾਹਿਬ ਅਸਥਾਪਨ ਕਰ ਦਿਤੇ ਗਏ।

ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਹੁਣ ਜੋ ਝੰਡਾ ਬੁੰਗਾ ਹੈ, ਉਥੇ ਇਹ ਦੋਵੇਂ ਨਿਸ਼ਾਨ ਸਾਹਿਬ ਇਕੋ ਥੜੇ ਤੇ ਲਹਿਰਾਉਂਦੇ ਹਨ: ਇਕ ਮੀਰੀ ਦਾ, ਤੇ ਇਕ ਪੀਰੀ ਦਾ।[1] ਪਰ, ਦੋਵੇਂ ਆਪਸ ਵਿਚ ਬੱਝੇ ਹੋਏ ਹਨ ☬ ਨਿਸ਼ਾਨ ਨਾਲ। ਇਸ ਨਿਸ਼ਾਨ ਵਿਚਲਾ ਚੱਕਰ 'ਬ੍ਰਹਮ ਚੱਕਰ' ਦਾ ਸੂਚਕ ਹੈ। ਸਾਰੇ ਬ੍ਰਹਿਮੰਡ ਦੀ ਸਾਂਝ ਦਾ ਇਹ ਸੰਕੇਤ ਦੇਂਦਾ ਹੈ। ਇਸ ਦੇ ਆਲੇ ਦੁਆਲੇ ਦੀਆਂ ਦੋ ਕਿਰਪਾਨਾਂ ਮੀਰੀ ਤੇ ਪੀਰੀ ਦੀਆਂ ਸੂਚਕ ਹਨ; ਤੇ ਵਿਚਲਾ ਖੰਡਾ, ਅਕਾਲ ਪੁਰਖ ਦੀ ਅਖੰਡ ਸ਼ਕਤੀ ਦਾ।

ਇਹ ਨਿਸ਼ਾਨ ਸਾਹਿਬ ਧਰਮ-ਜੁੱਧ ਲਈ ਸਾਡੀ ਤੱਤਪਰਤਾ ਦਾ ਚਿੰਨ੍ਹ ਵੀ ਬਣ ਗਿਆ। ਕਈ ਨਿਹੰਗ ਸਿੰਘ ਆਪਣੇ ਦੁਮਾਲੇ ਦੇ ਉਪਰਲੇ ਲੜ ਉਪਰ ਖੰਡੇ ਚੱਕਰ ਤੇ ਕਿਰਪਾਨਾਂ ਨਾਲ ਸਜਾ ਕੇ ਉਸ ਨੂੰ ਫੁਰਹਿਰਾ (ਨਿਸ਼ਾਨ ਸਾਹਿਬ) ਕਹਿੰਦੇ ਹਨ। ਆਪਣੀ ਚੜ੍ਹਦੀ ਕਲਾ ਵਿਚ ਉਹ ਇਹ ਕਹਿੰਦੇ ਹਨ ਕਿ ਜਿੱਤ ਦਾ ਫਰੇਰਾ ਸਦਾ ਉਹਨਾਂ ਦੇ ਸਿਰ ਤੇ ਝੂਲਦਾ ਹੈ।[2] ਮਿਸਲਾਂ ਵੇਲੇ ਵੀ ਫ਼ੌਜੀਆਂ ਦੀ ਦਸਤਾਰ ਉਪਰ ਫਰਹਿਰਾ ਸਜਾਉਣ ਦਾ ਦਸਤੂਰ ਸੀ। ਬਾਰਾਂ ਮਿਸਲਾਂ ਵਿਚੋਂ ਇਕ ਦਾ ਨਾਂ 'ਨਿਸ਼ਾਨ ਵਾਲੀ ਮਿਸਲ' ਸੀ, ਕਿਉਂਕਿ ਇਸ ਦੇ ਸਿਰਦਾਰ ਜੰਗ ਦੇ ਦੌਰਾਨ ਝੰਡਾ-ਬਰਦਾਰ ਹੋਂਦੇ ਸਨ।

ਇਹੋ ਝੰਡਾ ਸਾਡੇ ਗੁਰਧਾਮਾਂ ਉਪਰ ਵੀ ਝੂਲਦਾ ਹੈ। ਇਸ ਕੇਸਰੀ ਨਿਸ਼ਾਨ ਸਾਹਿਬ ਦੇ ਫਰੇਰੇ ਉਪਰ ਇਕ ਪਾਸੇ ☬ ਦਾ ਨਿਸ਼ਾਨ, ਤੇ ਦੂਜੇ ਪਾਸੇ ੧ੳ ਗੂੜ੍ਹੇ ਨੀਲੇ ਰੰਗ ਵਿਚ ਅੰਕਿਆ ਜਾਂ ਜੜਿਆ ਹੁੰਦਾ ਹੈ।[3] ੧ੳ ਸਾਡੇ ਇਕੀਸ਼ਰਵਾਦ ਦਾ ਐਲਾਨ ਕਰਦਾ ਹੈ।

"ਹਰ ਗੁਰਦੁਆਰੇ ਵਿਚ ਨਿਸ਼ਾਨ ਸਾਹਿਬ ਝੂਲਣਾ ਜ਼ਰੂਰੀ ਹੈ। ਕੋਈ ਭੀ ਖ਼ਾਲਸਾ ਜਲੂਸ ਨਿਸ਼ਾਨ ਸਾਹਿਬ ਝੁਲਾਏ ਬਿਨਾ ਸੋਭਾ ਨਹੀਂ ਦੇਂਦਾ। ਹਰ ਇਕ ਨੂੰ ਨਿਸ਼ਾਨ ਹੇਠ ਚਲਣ ਦੀ ਆਗਿਆ ਹੈ। ਝੰਡਾ ਸਾਹਿਬ ਵੱਧ ਤੋਂ ਵੱਧ ਉੱਚਾ ਲਗਣਾ ਚਾਹੀਦਾ ਹੈ ਤਾਂ ਕਿ ਦੂਰੋਂ ਦਿੱਸੇ।"[4]

ਝੰਡਾ ਸਾਡੀ ਆਜ਼ਾਦ ਕੌਮੀ ਹਸਤੀ ਦਾ ਲਖਾਇਕ ਵੀ ਹੈ। ਇਸ ਨੂੰ ਸਲਾਮੀ ਦੇਣਾ

---

1. ਪੀਰੀ ਦਾ ਨਿਸ਼ਾਨ ਸਾਹਿਬ ਮੀਰੀ ਦੇ ਨਿਸ਼ਾਨ ਸਾਹਿਬ ਨਾਲੋਂ ਉੱਚਾ ਸਮਝਿਆ ਜਾਂਦਾ ਹੈ। ਇਹ ਇਸ ਗੱਲ ਦਾ ਸੰਕੇਤ ਦੇਂਦਾ ਹੈ ਕਿ ਭਾਵੇਂ ਸਿੱਖੀ ਦੇ ਘਰ ਮੀਰੀ ਤੇ ਪੀਰੀ ਇਕੱਠੇ ਹਨ, ਪਰ, ਪ੍ਰਾਥਮਿਕਤਾ ਪੀਰੀ ਦੀ ਹੈ। ਸ਼ਕਤੀ ਨੂੰ ਸਦਾ ਭਗਤੀ ਦੇ ਅਧੀਨ ਹੋ ਕੇ ਵਿਚਰਨਾ ਚਾਹੀਦਾ ਹੈ।
2. ਬਾਬਾ ਸੁਮੇਰ ਸਿੰਘ ਰਚਿਤ ***ਗੁਰੂ ਪਦ ਪ੍ਰੇਮ ਪ੍ਰਕਾਸ਼*** ਅਨੁਸਾਰ ਇਹ ਰੀਤ ਬਾਬਾ ਨੈਣਾ ਸਿੰਘ ਜੀ ਨੇ ਚਲਾਈ ਜਾਪਦੀ ਹੈ।
3. ਫਰੇਰਾ ਤਿਕੋਨਾ ਹੁੰਦਾ ਹੈ। ਇਸ ਦੀਆਂ ਦੋ ਤਰਫ਼ਾਂ ਇਕੋ ਜੇਡੀਆਂ ਤੇ ਤੀਸਰੀ ਇਹਨਾਂ ਤੋਂ 9:5 ਦੀ ਨਿਸਬਤ ਨਾਲ ਛੋਟੀ ਹੁੰਦੀ ਹੈ।
4. ਗਿਆਨੀ ਲਾਲ ਸਿੰਘ: ***ਸਿੱਖ ਕਾਨੂੰਨ***।

ਪੰਥ ਦੀ ਆਜ਼ਾਦ ਹਸਤੀ ਨੂੰ ਸਲਾਮੀ ਦੇਣਾ ਹੈ। ਇਸ ਦਾ ਆਦਰ ਸਤਿਕਾਰ ਹਰੇਕ ਸਿਖ ਪ੍ਰਾਣੀ ਲਈ ਲਾਜ਼ਮੀ ਹੈ।

ਅਨੰਦਪੁਰ ਸਾਹਿਬ ਦੀ ਦੂਸਰੀ ਲੜਾਈ ਵਿਚ ਭਾਈ ਆਲਮ ਸਿੰਘ ਝੰਡਾ-ਬਰਦਾਰ ਸਨ। ਉਹ ਬਹੁਤ ਅੱਗੇ ਲੰਘ ਗਏ ਤੇ ਦੁਸ਼ਮਨਾਂ ਦੇ ਘੇਰੇ ਵਿਚ ਆ ਗਏ। ਮੁਗ਼ਲ ਫ਼ੌਜਦਾਰ ਨੇ ਉਹਨਾਂ ਨੂੰ ਲਲਕਾਰਿਆ ਤੇ ਆਖਿਆ, "ਇਹ ਝੰਡਾ ਸੁੱਟ ਦੇ।" ਭਾਈ ਸਾਹਿਬ ਨੇ ਨਿਡਰਤਾ ਨਾਲ ਉੱਤਰ ਦਿੱਤਾ, "ਇਹ ਝੰਡਾ ਮੇਰੀ ਇੱਜ਼ਤ ਹੈ, ਮੈਂ ਇਸ ਨੂੰ ਕਦਾਚਿਤ ਸੁਟ ਨਹੀਂ ਸਕਦਾ।" ਤਦ ਫ਼ੌਜਦਾਰ ਕੜਕ ਕੇ ਬੋਲਿਆ,

"ਤੇਰੇ ਹੱਥ ਕੱਟ ਦਿੱਤੇ ਜਾਣਗੇ।"

"ਹੱਥ ਕੱਟੇ ਗਏ ਤਾਂ ਮੈਂ ਇਹ ਝੰਡਾ ਪੈਰਾਂ ਨਾਲ ਪਕੜ ਲਵਾਂਗਾ।"

"ਤੇਰੇ ਪੈਰ ਵੀ ਕੱਟ ਦਿੱਤੇ ਜਾਣਗੇ।"

"ਫਿਰ ਮੈਂ ਇਸ ਝੰਡੇ ਨੂੰ ਦੰਦਾਂ ਵਿਚ ਪਕੜ ਲਵਾਂਗਾ। ਇਹ ਮੇਰੇ ਗੁਰੂ ਦਾ ਝੰਡਾ ਹੈ, ਮੈਂ ਡਿੱਗਣ ਨਹੀਂ ਦਿਆਂਗਾ।"

"ਤੇਰਾ ਸਿਰ ਉਡਾ ਦਿੱਤਾ ਜਾਏਗਾ।"

"ਮੇਰਾ ਫ਼ਰਜ਼ ਤਾਂ ਓਦੋਂ ਤਕ ਹੈ ਜਦ ਤਕ ਸੁਆਸ ਚਲਦੇ ਹਨ। ਸਿਰ ਉਡਾ ਦਿਓਗੇ ਤਾਂ ਜਿਸ ਦਾ ਝੰਡਾ ਹੈ, ਆਪੇ ਸਾਂਭ ਲਵੇਗਾ।"

ਕਹਿੰਦੇ ਹਨ, ਫ਼ੌਜਦਾਰ ਇਸ ਉੱਤਰ ਨਾਲ ਇਤਨਾ ਤਿਲਮਿਲਾਇਆ ਕਿ ਝੰਡਾਬਰਦਾਰ ਨੂੰ ਨ ਮਾਰਨ ਦੀ ਜੰਗੀ ਰਵਾਇਤ ਨੂੰ ਉਲੰਘ ਕੇ ਉਸ ਨੇ ਤਲਵਾਰ ਨਾਲ ਭਾਈ ਆਲਮ ਸਿੰਘ ਜੀ ਦਾ ਸੀਸ ਉਡਾ ਦਿੱਤਾ। ਕਹਿੰਦੇ ਹਨ, ਉਸ ਦੇ ਝੰਡੇ ਨੂੰ ਡਿਗਣ ਤੋਂ ਪਹਿਲਾਂ ਤੁਰਤ ਬਾਬਾ ਅਜੀਤ ਸਿੰਘ ਜੀ ਨੇ ਆ ਕੇ ਸੰਭਾਲ ਲਿਆ ਤੇ ਨਾਲ ਹੀ ਫ਼ੌਜਦਾਰ ਦਾ ਸਿਰ ਕਲਮ ਕਰ ਦਿੱਤਾ।

ਇਹ ਝੰਡੇ ਦੀ ਅਟੱਲਤਾ ਦੀ ਸਪਿਰਿਟ ਹੈ। ਸਤਿਗੁਰਾਂ ਦਾ ਨਿਸ਼ਾਨ ਸਾਹਿਬ, ਜੋ ਪੰਥ ਦੀ ਖ਼ੁਦਮੁਖ਼ਤਾਰ ਹਸਤੀ ਦਾ ਸੂਚਕ ਹੈ, ਕਦੇ ਨੀਵਾਂ ਨ ਹੋਵੇ, ਇਹੋ ਇਸ ਦੀ ਜੁਗੋ ਜੁਗ ਅਟੱਲਤਾ ਦਾ ਅਰਥ ਹੈ।

## ਬੁੰਗੇ :

ਬੁੰਗਾ (ਫ਼ਾਰਸੀ ਬੁੰਗਾਹ) ਦਾ ਅਰਥ ਹੈ ਰਿਹਾਇਸ਼ੀ ਥਾਂ—ਇਮਾਰਤ, ਤੰਬੂ ਆਦਿ। ਇਸ ਦਾ ਗੌਣ ਅਰਥ ਹੈ ਇਦਾਰਾ ਜਾਂ ਸੰਸਥਾ। ਗੁਰਦੁਆਰਿਆਂ ਦੇ ਨਾਲ ਲਗਵੇਂ ਉਹ ਰਿਹਾਇਸ਼ੀ ਅਸਥਾਨ ਜਾਂ ਟਿਕਾਣੇ, ਜਿਥੇ ਕੌਮੀ ਰਵਾਇਤਾਂ ਦੀ ਬਰਕਰਾਰੀ ਲਈ ਸੰਸਥਾਵਾਂ ਕਾਇਮ ਕੀਤੀਆਂ ਗਈਆਂ, ਜਾਂ ਯਾਤ੍ਰੀਆਂ ਦੇ ਰਹਿਣ ਲਈ ਬੰਦੋਬਸਤ ਕੀਤਾ ਗਿਆ, ਸਿਖ ਸ਼ਬਦਾਵਲੀ ਵਿਚ ਬੁੰਗੇ ਅਖਵਾਏ।

ਸਿਖ ਸੰਪ੍ਰਦਾਵਾਂ ਤੇ ਸਿਖ ਰਵਾਇਤਾਂ ਦੇ ਕੇਂਦਰ, ਸ੍ਰੀ ਅੰਮ੍ਰਿਤਸਰ ਵਿਖੇ ਛੇ ਪ੍ਰਕਾਰ ਦੇ ਬੁੰਗੇ ਮਿਲਦੇ ਸਨ, ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

**੧. ਗਿਆਨੀਆਂ ਦੇ ਬੁੰਗੇ**[1] :

ਇਹ ਬੁੰਗੇ ਗੁਰਬਾਣੀ ਦੇ ਅਧਿਅਨ ਦੇ ਬੁੰਗੇ ਸਨ। ਇਥੇ ਗੁਰਮੁਖੀ ਅੱਖਰਾਂ ਦਾ ਬੋਧ ਕਰਾਇਆ ਜਾਂਦਾ, ਗੁਰਬਾਣੀ ਦਾ ਪਾਠ ਸਿਖਾਇਆ ਤੇ ਸ਼ੁਧ ਕਰਵਾਇਆ ਜਾਂਦਾ, ਰਹਾਓ ਨਾਲ ਹੁਕਮਨਾਮਾ ਲੈਣਾ ਸਿਖਾਇਆ ਜਾਂਦਾ, ਗੁਰਬਾਣੀ ਦਾ ਅਰਥ-ਬੋਧ ਕਰਵਾਇਆ ਜਾਂਦਾ, ਤੇ ਸ਼ਬਦ ਦਾ ਰਹੱਸ ਖੋਲ੍ਹ ਕੇ ਦਰਸਾਇਆ ਜਾਂਦਾ।

ਇਹਨਾਂ ਬੁੰਗਿਆਂ ਵਿਚ ਗ੍ਰੰਥੀ ਸਾਹਿਬਾਂ ਦੀ ਸਿਖਲਾਈ ਹੁੰਦੀ, ਤਾਂ ਜੁ ਉਹ ਵਿਦਵਤਾ ਵਾਲੇ ਤੇ ਸੁੱਚੇ ਆਚਰਨ ਵਾਲੇ ਮਨੁੱਖ ਹੋਣ ਤੇ ਗੁਰੂ ਸਾਹਿਬ ਦਾ ਵਜ਼ੀਰ ਹੋਣ ਦੇ ਫ਼ਰਜ਼ ਯੋਗਤਾ ਤੇ ਗੰਭੀਰਤਾ ਨਾਲ ਨਿਭਾ ਸਕਣ। ਛਾਪਾਖ਼ਾਨਾ ਚਲਣ ਤੋਂ ਪਹਿਲਾਂ ਇਨ੍ਹਾਂ ਬੁੰਗਿਆਂ ਵਿਚ ਗੁਰਬਾਣੀ ਦੀਆਂ ਪੋਥੀਆਂ ਲਿਖਣ ਲਈ ਖ਼ੁਸ਼ਨਵੀਸੀ ਦੀ ਸਿਖਲਾਈ ਵੀ ਹੋਂਦੀ ਸੀ।

**੨. ਰਾਗੀਆਂ ਦੇ ਬੁੰਗੇ**[2] :

ਇਹਨਾਂ ਬੁੰਗਿਆਂ ਵਿਚ ਕੀਰਤਨ ਸਿਖਾਇਆ ਜਾਂਦਾ ਸੀ। ਗੁਰਮਤਿ ਰਾਗਾਂ ਦਾ ਗਿਆਨ, ਪੁਰਾਣੀਆਂ ਰੀਤਾਂ ਦੀ ਸੰਭਾਲ, ਗੁਰ-ਆਦੇਸ਼ਾਂ ਅਨੁਸਾਰ ਕੀਰਤਨ ਦੀ ਗਾਇਕੀ ਆਦਿ ਇਹਨਾਂ ਬੁੰਗਿਆਂ ਦਾ ਕਿਰਦਾਰ ਸੀ। ਕੀਰਤਨ ਦੀ ਪਰੰਪਰਾ ਨੂੰ ਸਾਂਭਣਾ, ਇਸ ਦਾ ਵਿਗਾਸ ਕਰਨਾ ਤੇ ਅੱਗੇ ਚਲਾਉਣਾ ਇਹਨਾਂ ਬੁੰਗਿਆਂ ਦਾ ਯੋਗਦਾਨ ਸੀ। ਮਹਾਰਾਜਾ ਕਪੂਰਥਲਾ ਆਹਲੂਵਾਲੀਆ ਬੁੰਗੇ ਦੇ ਸਰਪ੍ਰਸਤ ਸਨ। ਰਾਜਾ ਫ਼ਤੇ ਸਿੰਘ ਆਪ ਰਾਗਦਾਰੀ ਦੇ ਮਾਹਰ ਸਨ। ਇਸ ਬੁੰਗੇ ਵਿਚ ਕੀਰਤਨ ਤੋਂ ਇਲਾਵਾ ਰਬਾਬ, ਸਾਰੰਗੀ, ਮ੍ਰਿਦੰਗ ਆਦਿਕ ਸਾਜ਼ ਵੀ ਸਿਖਲਾਏ ਜਾਂਦੇ ਸਨ।

**੩. ਅਕਾਲੀਆਂ ਦੇ ਬੁੰਗੇ**[3] :

ਇਹਨਾਂ ਬੁੰਗਿਆਂ ਵਿਚ ਸ਼ਸਤ੍ਰ ਅਸਤ੍ਰ ਦੀ ਸਿਖਲਾਈ ਤੇ ਅਭਿਆਸ ਕਰਵਾਇਆ ਜਾਂਦਾ ਤੇ ਫ਼ੌਜੀ ਸਿਖਲਾਈ ਦਿੱਤੀ ਜਾਂਦੀ ਸੀ। ਇਹ ਸਿੰਘਾਂ ਨੂੰ ਤਿਆਰ ਬਰ ਤਿਆਰ ਕਰਨ ਦੀਆਂ ਸੰਸਥਾਵਾਂ ਸਨ। ਨਿਹੰਗਾਂ ਨੂੰ ਵੀ ਅਕਾਲੀ ਕਿਹਾ ਜਾਂਦਾ ਸੀ, ਤੇ ਛਾਉਣੀ ਨਿਹੰਗਾਂ ਨੂੰ ਵੀ ਇਹਨਾਂ ਬੁੰਗਿਆਂ ਵਿਚ ਗਿਣਿਆ ਜਾਂਦਾ ਸੀ।

**੪. ਸੰਪ੍ਰਦਾਈ ਬੁੰਗੇ**[4] :

ਇਹ ਬੁੰਗੇ ਉਦਾਸੀ, ਨਿਰਮਲੇ ਆਦਿ ਸੰਪ੍ਰਦਾਵਾਂ ਨੇ ਸਥਾਪਿਤ ਕੀਤੇ ਤੇ ਇਥੇ ਇਹਨਾਂ

---

1. ਇਹਨਾਂ ਵਿਚ ਭਾ: ਗੁਰਦਾਸ ਜੀ ਦਾ, ਭਾ: ਰਾਮ ਸਿੰਘ ਜੀ ਦਾ, ਭਾ: ਜੋਗਾ ਸਿੰਘ ਜੀ ਦਾ, ਭਾ: ਜੱਸਾ ਸਿੰਘ ਜੀ ਦਾ, ਭਾ: ਕਾਹਨ ਸਿੰਘ ਜੀ ਦਾ, ਭਾ: ਅਭੇ ਸਿੰਘ ਆਦਿ ਦੇ ਬੁੰਗੇ ਸ਼ਾਮਲ ਸਨ। ਬੁੰਗਾ ਭਾਈ ਸਾਹਿਬਾਨ ਕੈਂਥਲ ਵੀ ਇਹਨਾਂ ਵਿਚ ਹੀ ਗਿਣਿਆ ਜਾਂਦਾ ਹੈ।
2. ਇਹਨਾਂ ਵਿਚ ਬੁੰਗਾ ਕਾਹਨ ਸਿੰਘ, ਬੁੰਗਾ ਚੜ੍ਹਤ ਸਿੰਘ, ਬੁੰਗਾ ਧਨਪਤ ਸਿੰਘ, ਬੁੰਗਾ ਅਮਰ ਸਿੰਘ, ਬੁੰਗਾ ਹੀਰਾ ਸਿੰਘ ਆਦਿ ਸ਼ਾਮਲ ਸਨ। ਆਹਲੂਵਾਲੀਆ ਦਾ ਬੁੰਗਾ ਰਾਗ ਦੀ ਅਕੈਡਮੀ ਸੀ।
3. ਇਹਨਾਂ ਵਿਚ ਬੁੰਗਾ ਅਟਾਰੀ ਵਾਲਾ, ਬੁੰਗਾ ਬਾਬਾ ਦੀਪ ਸਿੰਘ ਸ਼ਹੀਦ, ਬੁੰਗਾ ਬਾਬਾ ਗੁਰਬਖ਼ਸ਼ ਸਿੰਘ, ਬੁੰਗਾ ਬਾਬਾ ਦੇਵਾ ਸਿੰਘ ਸ਼ਹੀਦ, ਬੁੰਗਾ ਬਾਬਾ ਭਾਗ ਸਿੰਘ, ਬੁੰਗਾ ਮੀਰਾਂ ਕੋਟੀਆ, ਬੁੰਗਾ ਜੱਸਾ ਸਿੰਘ, ਬੁੰਗਾ ਆਹਲੂਵਾਲੀਆ ਆਦਿ ਸ਼ਾਮਲ ਸਨ।
4. ਇਹਨਾਂ ਵਿਚ ਅਖਾੜਾ ਬ੍ਰਹਮ ਬੂਟਾ (ਉਦਾਸੀਆਂ ਦਾ), ਬੁੰਗਾ ਸਾਧਾਂ (ਨਿਰਮਲਿਆਂ ਦਾ), ਬੁੰਗਾ ਹਜ਼ੂਰਾ ਸਿੰਘ, ਸੋਹਲਾਂ ਵਾਲਾ ਬੁੰਗਾ ਆਦਿ ਸ਼ਾਮਲ ਹਨ।

ਸੰਪ੍ਰਦਾਵਾਂ ਦੇ ਆਤਮਕ ਅਖਾੜੇ ਚਲਦੇ ਸਨ।

੫. ਸਰਦਾਰਾਂ ਦੇ ਬੁੰਗੇ[1] :

ਇਹ ਬੁੰਗੇ ਮਿਸਲਾਂ ਦੇ ਮੁਖੀਆਂ ਤੇ ਹੋਰ ਉੱਘੇ ਸਿਰਦਾਰਾਂ ਨੇ ਬਣਵਾਏ। ਇਹਨਾਂ ਵਿਚ ਉਹਨਾਂ ਦੇ ਇਲਾਕੇ ਦੀਆਂ ਸੰਗਤਾਂ ਆ ਕੇ ਟਿਕਾਣਾ ਕਰਦੀਆਂ ਸਨ।

੬. ਧਰਮ ਬੁੰਗੇ :

ਇਹਨਾਂ ਵਿਚ ਅਕਾਲ ਬੁੰਗਾ, ਝੰਡਾ ਬੁੰਗਾ, ਕੋਠੜੀ ਸਾਹਿਬ, ਬੁੰਗਾ ਦੁਖ ਭੰਜਨ ਸਾਹਿਬ ਸ਼ਾਮਿਲ ਹਨ।

ਰਿਪੋਰਟ ਸ੍ਰੀ ਦਰਬਾਰ ਸਾਹਿਬ ਵਿਚ ੮੪ ਮੌਲਕ ਬੁੰਗਿਆਂ ਦਾ ਜ਼ਿਕਰ ਹੈ। ਪਰ, ਪਿਛੋਂ, ਜਾਪਦਾ ਹੈ, ਕਈ ਛੋਟੇ ਬੁੰਗੇ ਵੱਡੇ ਬੁੰਗਿਆਂ ਵਿਚ ਹੀ ਸਮਾ ਗਏ। ਇਹਨਾਂ ਬੁੰਗਿਆਂ ਵਿਚੋਂ ਬਹੁਤੇ 1765 ਤੇ 1833 ਦੇ ਵਿਚਾਲੇ ਹੀ ਸਥਾਪਿਤ ਕੀਤੇ ਗਏ। ਕੁਝ ਕੁ ਬੁੰਗੇ ਛੇਤੀ ਹੀ ਢੱਠ ਗਏ। ਅਖਾੜਾ ਬ੍ਰਹਮ ਬੂਟਾ ਨੂੰ ਛੱਡ ਕੇ, ਬਚੇ ਹੋਏ ਬਾਕੀ ਦੇ ਬੁੰਗਿਆਂ ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਖ਼ਰੀਦ ਲਿਆ, ਤਾਂ ਜੁ ਦਰਬਾਰ ਸਾਹਿਬ ਦੇ ਸਰੋਵਰ ਦੀ ਪਰਿਕਰਮਾ ਚੌੜੀ ਹੋ ਸਕੇ। ਇਹਨਾਂ ਬੁੰਗਿਆਂ ਵਿਚਲੇ ਕਾਰਜਾਂ ਨੂੰ ਸੰਭਾਲਣ ਦਾ, ਪਰ, ਕੋਈ ਇੰਤਜ਼ਾਮ ਨ ਕੀਤਾ ਗਿਆ।

ਇਹਨਾਂ ਬੁੰਗਿਆਂ ਦੀ ਸਾਹਿੱਤਕ, ਸਭਿਆਚਾਰਕ ਤੇ ਵਿਦਿਅਕ ਦੇਣ ਬੜੀ ਵੱਡੀ ਹੈ। ਸੋਹਲਾਂ ਵਾਲੇ ਬੁੰਗੇ ਦੇ ਸੰਤ ਨਿਹਾਲ ਸਿੰਘ ਨਿਰਮਲੇ ਨੇ ਜੋ ਆਪ ਪ੍ਰਸਿੱਧ ਕਵੀ ਸਨ, 'ਭਵ ਸਾਗਰ ਸੇਤੂ' (ਜਪੁ ਜੀ ਸਾਹਿਬ ਤੇ ਪ੍ਰਵਚਨ) ਤੇ 'ਸੁਧਾਸਰ ਸ਼ੱਤਕ ਪਚੀਸਾ' (ਦਰਬਾਰ ਸਾਹਿਬ ਬਾਰੇ) ਪੁਸਤਕਾਂ ਸੰਕਲਿਤ ਕੀਤੀਆਂ। ਉਹਨਾਂ ਦੇ ਚਾਟੜੇ ਨੇ (ਜਿਸ ਦਾ ਨਾਮ ਵੀ ਨਿਹਾਲ ਸਿੰਘ ਹੀ ਸੀ) 'ਅਪਰੋਖ ਅਨੁਭਵ ਪ੍ਰਕਾਸ਼' ਬਿਬੇਕ ਦੀ ਰਚਨਾ ਕੀਤੀ। ਬੁੰਗਾ ਗਿਆਨੀਆਂ (ਕਟੜਾ ਨਿਹਾਲ ਸਿੰਘ) ਦੇ ਭਾਈ ਸੰਤ ਸਿੰਘ ਜੀ ਬੜੇ ਉੱਘੇ ਵਿਦਵਾਨ ਹੋਏ, ਜਿਨ੍ਹਾਂ ਦੀ ਵਿਦਵਤਾ ਦੇ ਮਹਾਰਾਜਾ ਰਣਜੀਤ ਸਿੰਘ ਆਪ ਬੜੇ ਕਾਇਲ ਸਨ। ਅਕਾਲ ਬੁੰਗੇ ਦੇ ਭਾਈ ਗੁਰਮੁਖ ਸਿੰਘ (ਪਹਿਲੇ) ਨੇ ਛੇਵੀਂ ਪਾਤਸ਼ਾਹੀ ਦਾ ਗੁਰ-ਬਿਲਾਸ ਰਚਿਆ। ਘੜਿਆਲ ਵਾਲੇ ਬੁੰਗੇ ਦੇ ਭਾਈ ਸੰਤੋਖ ਸਿੰਘ ਨੇ 'ਗੁਰੂ ਕਵਿਤਜ ਮਾਣਕਜ ਮੰਜੂਸ਼ਾ' ਦੀ ਰਚਨਾ ਕੀਤੀ। ਸ਼ਹੀਦ ਬੁੰਗੇ ਦਾ ਭਾਈ ਬੁੱਧ ਸਿੰਘ, ਮ: ਰਣਜੀਤ ਸਿੰਘ ਦੇ ਦਰਬਾਰ ਦਾ ਰਾਜ-ਕਵੀ ਸੀ। ਸਿੰਘਪੁਰੀ ਮਿਸਲ ਦੇ ਬੁੰਗਾ ਸ਼ਿਆਮ ਸਿੰਘ ਦੇ ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਦੀ ਰਚਨਾ ਕੀਤੀ। ਗੁਰ ਪ੍ਰਤਾਪ ਸੂਰਜ ਦੇ ਕਰਤਾ ਮਹਾਕਵੀ ਭਾਈ ਸੰਤੋਖ ਸਿੰਘ ਜੀ ਗਿਆਨੀਆਂ ਦੇ ਬੁੰਗੇ ਦੀ ਦੇਣ ਸਨ। ਨਿਰਮਲੇ ਸੰਤ ਵੇਦਾਂਤ, ਧਰਮ ਸ਼ਾਸਤ੍ਰ ਤੇ ਕਾਵਿ ਸ਼ਾਸਤ੍ਰ ਦੇ ਵਿਦਵਾਨ ਸਨ। ਇਸੇ ਤਰ੍ਹਾਂ ਉਦਾਸੀ ਮਹੰਤਾਂ ਨੇ ਵੀ ਪਾਠਸ਼ਾਲਾਵਾਂ ਚਲਾਈਆਂ ਤੇ ਵੇਦਾਂਤ, ਵਿਆਕਰਣ, ਪਿੰਗਲ ਆਦਿ ਦੀ ਵਿਦਿਆ ਦੇ ਕੇਂਦਰ ਸਥਾਪਿਤ ਕੀਤੇ। ਕਪੂਰਥਲੇ ਦੇ ਬੁੰਗੇ ਵਿਚ ਗੁਰੂ ਗ੍ਰੰਥ ਸਾਹਿਬ ਦੇ ਟੀਕੇ ਦੀ ਯੋਜਨਾ

---

1. ਇਹਨਾਂ ਵਿਚ ਬੁੰਗਾ ਆਹਲੂਵਾਲੀਆ, ਬੁੰਗਾ ਰਾਮਗੜ੍ਹੀਆ, ਬੁੰਗਾ ਭੰਗੀਆਂ, ਬੁੰਗਾ ਮਜੀਠੀਆਂ, ਬੁੰਗਾ ਕੇਸਗੜ੍ਹੀਆਂ, ਬੁੰਗਾ ਸਿੰਘ ਪੁਰੀਆਂ, ਬੁੰਗਾ ਕਨ੍ਹਈਆ, ਬੁੰਗਾ ਮ: ਰਣਜੀਤ ਸਿੰਘ, ਬੁੰਗਾ ਮ: ਸ਼ੇਰ ਸਿੰਘ, ਬੁੰਗਾ ਕਪੂਰਥਲਾ ਆਦਿ ਸ਼ਾਮਲ ਸਨ।

ਬਣਾਈ ਗਈ, ਜਿਸ ਦੇ ਫਲ-ਸਰੂਪ 'ਫ਼ਰੀਦਕਟ ਵਾਲਾ ਟੀਕਾ' ਹੋਂਦ ਵਿਚ ਆਇਆ। ਬੁੰਗਾ ਵਸਤੀ ਰਾਮ ਦੇ ਭਾਈ ਰਾਮ ਸਿੰਘ ਕੰਵਰ ਖੜਗ ਸਿੰਘ ਦੇ ਅਧਿਆਪਕ ਸਨ। ਜਲ੍ਹਿਆਂਵਾਲੇ ਬੁੰਗੇ ਤੇ ਵਸਤੀ ਰਾਮ ਦੇ ਉਦਾਸੀ ਬੁੰਗੇ ਵਿਚ ਵੈਦਾਚਾਰੀਆਂ ਰੋਗੀਆਂ ਦਾ ਇਲਾਜ-ਮੁਆਲਜਾ ਕਰਦੇ ਸਨ ਤੇ ਵੈਦਗੀ ਦੀ ਸਿਖਲਾਈ ਵੀ ਕਰਾਉਂਦੇ ਸਨ।[1]

ਹਰੇਕ ਬੁੰਗੇ ਦੀ ਆਪਣੀ ਪਰੰਪਰਾ ਸੀ ਤੇ ਸਿਖਲਾਈ ਸੰਪ੍ਰਦਾਈ ਤਰੀਕਿਆਂ ਨਾਲ ਕੀਤੀ ਜਾਂਦੀ ਸੀ। ਕਿਸੇ ਪਾਸੋਂ ਕੋਈ ਫ਼ੀਸ ਨਹੀਂ ਸੀ ਲਈ ਜਾਂਦੀ। ਸਗੋਂ ਸਿਖਿਆਰਥੀਆਂ ਦੀ ਰਿਹਾਇਸ਼ ਤੇ ਲੰਗਰ ਆਦਿ ਦਾ ਮੁਫ਼ਤ ਪ੍ਰਬੰਧ ਕੀਤਾ ਜਾਂਦਾ ਸੀ। ਦਾਖ਼ਲਾ ਬਿਨਾ ਕਿਸੇ ਵਿਤਕਰੇ ਦੇ ਹਰ ਕਿਸੇ ਲਈ ਖੁਲ੍ਹਾ ਹੁੰਦਾ ਸੀ।

ਇਉਂ ਇਹ ਬੁੰਗੇ ਸਿਖ ਰਵਾਇਤਾਂ ਦੇ ਸੰਪ੍ਰਦਾਈ ਨਿਗਾਹਬਾਨ ਸਨ। ਇਸੇ ਸੇਵਾ ਸਦਕਾ ਅਰਦਾਸ ਵਿਚ ਬੁੰਗਿਆਂ ਦੀ ਅਟੱਲਤਾ ਮੰਗੀ ਜਾਂਦੀ ਹੈ। ਬੁੰਗਿਆਂ ਦੀ ਅਟੱਲਤਾ ਮੰਗਣ ਦਾ ਅਰਥ ਵਿਦਵਤਾ ਦੇ ਸੋਮਿਆਂ ਦੀ ਅਟੱਲਤਾ ਦੀ ਯਾਚਨਾ ਕਰਨਾ ਹੈ।

---

1 ਉਪਰੋਕਤ ਪੈਰੇ ਵਿਚਲੇ ਵੇਰਵੇ ਪ੍ਰੋ: ਮਦਨਜੀਤ ਕੌਰ ਦੀ ਪੁਸਤਕ *ਦੀ ਗੋਲਡਨ ਟੈਂਪਲ—ਪਾਸਟ ਐਂਡ ਪ੍ਰੈਜ਼ੈਂਟ* (ਅੰਗ੍ਰੇਜ਼ੀ) (ਪ੍ਰਕਾਸ਼ਕ : ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ) ਵਿਚੋਂ ਪ੍ਰਾਪਤ ਕੀਤੇ ਗਏ ਹਨ।

## ੫੧

# *ਧਰਮ ਕਾ ਜੈਕਾਰ*

ਗੁਰਸਿੱਖ ਨੇ ਅਰਦਾਸ ਵਿਚ ਸਿੱਖੀ ਮੰਗੀ, ਰਹਿਤ ਮੰਗੀ, ਬਿਬੇਕ ਮੰਗਿਆ, ਵਿਸਾਹ ਮੰਗਿਆ, ਭਰੋਸਾ ਮੰਗਿਆਂ, ਨਾਮ ਮੰਗਿਆ, ਅੰਮ੍ਰਿਤ ਸਰੋਵਰ ਦਾ ਇਸ਼ਨਾਨ ਮੰਗਿਆ, ਚਉਕੀਆਂ, ਝੰਡਿਆਂ, ਬੁੰਗਿਆਂ ਦੀ ਅਟੱਲਤਾ ਮੰਗੀ, ਇਸ ਲਈ ਕਿ 'ਧਰਮ ਕਾ ਜੈਕਾਰ' ਹੋਵੇ।

ਇਹ 'ਧਰਮ ਕਾ ਜੈਕਾਰ' ਕੀ ਹੈ ? ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਵਿਚ ਆਪਣੇ ਆਗਮਨ ਦਾ ਕਾਰਨ ਦੱਸਿਆ, 'ਧਰਮ ਚਲਾਵਨ'; ਤੇ ਇਸ 'ਧਰਮ ਚਲਾਵਨ' ਦੇ ਦੋ ਅੰਗ ਦੱਸੇ : 'ਸੰਤ ਉਬਾਰਨ' ਤੇ 'ਦੁਸ਼ਟ ਉਪਾਰਨ'।[1] ਰੱਬ ਦੇ ਨੇਕ ਬੰਦਿਆਂ ਦੀ ਰਾਖੀ, ਸੇਵਾ ਤੇ ਸੰਭਾਲ, ਤੇ ਜਬਰ-ਜ਼ੁਲਮ ਕਰਨ ਵਾਲੇ ਦਾ ਸੰਘਾਰ—ਇਹ ਧਰਮ ਹੈ। ਇਸੇ ਧਰਮ ਦੇ ਜੈਕਾਰ ਦੀ ਯਾਚਨਾ ਸਿੱਖੀ ਵਿਚ ਕੀਤੀ ਜਾਂਦੀ ਹੈ।[2]

ਇਸ ਧਾਰਨਾ ਵਾਲਾ ਧਰਮ ਸੂਰਬੀਰਤਾ ਤੇ ਨਿਡਰਤਾ ਦਾ ਧਰਮ ਹੀ ਹੋ ਸਕਦਾ ਹੈ। "...ਕਾਹੂ ਤੇ ਨ ਡਰੈ"[3] ਇਸ ਧਰਮ ਦੇ ਅਨੁਯਾਈਆਂ ਦਾ ਆਦਰਸ਼ ਹੋਣਾ ਲਾਜ਼ਮੀ ਹੈ। ਕਿਸੇ ਨੂੰ ਬਦੋ ਬਦੀ ਡਰਾਉਣਾ ਜਬਰ ਹੈ। ਕਿਸੇ ਦਾ ਧਿੰਙਾਣੇ ਡਰ ਪਰਵਾਨ ਕਰਨਾ ਕਾਇਰਤਾ ਹੈ। ਸਿਖ ਲਈ ਜਬਰ ਤੇ ਕਾਇਰਤਾ ਦੋਵੇਂ ਵਿਵਰਜਤ ਹਨ। ਉਸ ਨੂੰ 'ਭੈ ਦੇਣਾ' ਵੀ ਮਨ੍ਹਾ ਹੈ, 'ਭੈ ਸਹਿਣਾ' ਵੀ।[4] ਸੂਰਬੀਰਤਾ ਤੇ ਨਿਰਵੈਰਤਾ ਉਸ ਦਾ ਧਰਮ ਹੈ। "ਧਰਮ ਕਾ ਜੈਕਾਰ" ਐਸੇ ਧਰਮ ਦੀ ਫ਼ਤਹ ਦੀ ਯਾਚਨਾ ਹੈ।

'ਧਰਮ ਕਾ ਜੈਕਾਰ' ਐਲਾਨ ਹੈ ਐਸੀ ਦ੍ਰਿੜ੍ਹਤਾ ਦਾ ਕਿ ਧਰਮ ਕਿਸੇ ਤਾਕਤ ਅੱਗੇ ਝੁਕੇਗਾ ਨਹੀਂ। ਸਿਖ ਨੂੰ ਆਪਣੇ ਆਦਰਸ਼ਾਂ ਦੀ ਪਕੜ ਹੋਵੇਗੀ, ਇਹਨਾਂ ਦੀ ਪੂਰਤੀ ਲਈ ਉਹ ਜੂਝਦਾ ਰਹੇਗਾ, ਤੇ 'ਨਿਸਚੈ ਕਰ ਅਪਨੀ ਜੀਤ' ਕਰੇਗਾ। ਇਹ ਜਿੱਤ ਦੁਨੀਆਵੀ ਜਾਂ ਪਦਾਰਥਕ ਜਿੱਤ ਨਹੀਂ, ਨੈਤਿਕ ਤੇ ਸਦਾਚਾਰਕ ਜਿੱਤ ਹੈ। ਜੇਕਰ ਉਸ ਦੇ ਧਰਮ ਨੂੰ

---

1. ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।
   ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕੋ ਮੂਲ ਉਪਾਰਨ। —*ਬਚਿਤ੍ਰ ਨਾਟਕ ੬:੪੩*
2. ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ। —*ਸਿਰੀਰਾਗ ਵਾਰ ਮ: ੪ (89/17)*
3. ਮਾਰੂ ਰਵਿਦਾਸ (1106/11)
4. ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ —*ਸਲੋਕ ਮ: ੯ (1427/2)*

ਕੋਈ ਭੁਲਾ ਨਹੀਂ ਸਕਿਆ, ਜੇਕਰ ਉਸ ਦਾ ਸਿਦਕ ਸੁਆਸਾਂ ਨਾਲ ਨਿਭ ਗਿਆ, ਤਾਂ ਉਸ ਦੇ ਆਦਰਸ਼ਾਂ ਦੀ ਜਿੱਤ ਹੋਈ। ਇਸ ਜਿੱਤ ਲਈ ਉਸਦਾ ਸਿਰ ਭਾਵੇਂ ਕੰਮ ਆ ਗਿਆ ਹੋਵੇ। ਏਹੋ "ਧਰਮ ਕਾ ਜੈਕਾਰ" ਹੈ, ਏਹੋ "ਵਾਹਿਗੁਰੂ ਜੀ ਕੀ ਫ਼ਤਹ" ਹੈ, ਏਹੋ "ਪੰਥ ਕੀ ਜੀਤ ਹੈ", ਏਹੋ "ਹਰਿ ਕੀ ਜਇਆ" ਹੈ।[1]

ਰਾਜਨੀਤੀ ਸਿਖ ਧਰਮ ਦਾ ਅਨਿਖੜ ਅੰਗ ਹੈ, ਪਰ ਸਿੱਖੀ ਵਿਚ ਰਾਜਨੀਤੀ ਦਾ ਜੈਕਾਰ ਨਹੀਂ ਮੰਗਿਆ ਗਿਆ; 'ਧਰਮ ਕਾ ਜੈਕਾਰ' ਹੀ ਮੰਗਿਆ ਗਿਆ ਹੈ। ਰਾਜਨੀਤਕ ਹਾਰ ਵਿਚ ਵੀ ਧਰਮ ਦਾ ਜੈਕਾਰ ਹੋ ਸਕਦਾ ਹੈ। ਹੁੰਦਾ ਵੀ ਆਇਆ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਪਿਤਾ ਸ਼ਹੀਦ ਕਰਵਾ ਲਿਆ, ਚਾਰੇ ਪੁੱਤਰ ਸ਼ਹੀਦ ਕਰਵਾ ਲਏ, ਪੁੱਤਰਾਂ ਵਰਗੇ ਅਨਗਿਣਤ ਸਿਖ ਸ਼ਹੀਦ ਕਰਵਾ ਲਏ, ਆਪਣਾ ਵਸਾਇਆ ਪਿਆਰਾ ਅਨੰਦਪੁਰ ਛਡਣ ਦੀ ਮਜਬੂਰੀ ਸਹਾਰੀ, ਘਰੋਂ ਬੇਘਰ ਹੋਏ, ਬੇਸਰੋ-ਸਾਮਾਨੀ ਦੀ ਹਾਲਤ ਵਿਚ ਜੰਗਲਾਂ ਉਦਿਆਨਾਂ ਵਿਚ ਭਟਕਦੇ ਫਿਰੇ। ਪਰ, ਇਸ ਬੇਸਰੋ-ਸਾਮਾਨੀ ਵਿਚ 'ਧਰਮ ਦਾ ਜੈ ਜੈਕਾਰ' ਪ੍ਰਤੱਖ ਸੀ। ਆਪ ਦਾ ਲਿਖਿਆ 'ਜ਼ਫ਼ਰਨਾਮਹ' (= ਫ਼ਤਹ ਦੀ ਚਿੱਠੀ) ਇਸੇ ਜੈ ਜੈਕਾਰ ਦਾ ਐਲਾਨ ਸੀ।

'ਧਰਮ ਕਾ ਜੈਕਾਰ' ਕਿਸੇ ਧਰਮ ਵਿਸ਼ੇਸ਼ ਦਾ ਜੈਕਾਰ ਨਹੀਂ, ਸਗੋਂ ਸਮਸਤ ਧਰਮਾਂ ਦਾ ਸਾਂਝਾ ਜੈਕਾਰ ਹੈ। ਗੁਰੂ ਅਮਰਦਾਸ ਜੀ ਸਾਰੀ ਮਨੁੱਖਤਾ ਦੇ ਕਲਿਆਣ ਲਈ ਅਰਦਾਸ ਕਰਦਿਆਂ ਕਹਿੰਦੇ ਹਨ, ਕਿ ਹੇ ਮਾਲਿਕ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ।**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ।**[2]

*—ਬਿਲਾਵਲ ਵਾਰ ੪, ਸਲੋਕ ਮ: ੩ (853/10)*

ਗੁਰਮਤਿ ਵਿਚ ਤਾਂ ਧਰਮ ਕੇਵਲ ਇਕ ਹੀ ਮੰਨਿਆ ਗਿਆ ਹੈ:

**ਏਕੋ ਧਰਮੁ ਦ੍ਰਿੜੈ ਸਚੁ ਕੋਈ।** *—ਬਸੰਤੁ ਮ: ੧ (1188/15)*

ਇਹ ਸੱਚ ਦਾ ਧਰਮ ਹੈ—ਸਤਿ ਧਰਮ! ਜਦੋਂ ਸੱਚ ਅਲੋਪ ਹੋ ਜਾਂਦਾ ਹੈ ਤਾਂ 'ਕਲਿ ਕਾਲਖ ਬੇਤਾਲ' ਦੀ ਅਵਸਥਾ ਵਰਤਦੀ ਹੈ।[3] 'ਕੂੜੁ ਰਾਜਾ, ਕੂੜੁ ਪਰਜਾ, ਕੂੜੁ ਸਭੁ ਸੰਸਾਰੁ'[4] ਦੀ ਦਸ਼ਾ ਵਾਪਰਦੀ ਹੈ। ਐਸੀ ਕੂੜਤਾ ਤੋਂ ਪਰਹੇਜ਼ ਹੀ ਧਰਮ ਹੈ। ਸੱਚ ਨੂੰ ਆਚਰਣ ਵਿਚ ਸਿੰਜਰਨ ਦੇਣਾ ਹੀ ਧਰਮ ਹੈ।

ਧਰਮ, ਜੀਵਨ ਤੋਂ ਵੱਖ ਕੋਈ ਅਰਥ ਨਹੀਂ ਰਖਦਾ। ਜੀਵਨ ਅੰਦਰ ਧਰਮ ਦਾ ਸਥਾਨ ਉੱਚਤਮ ਰਹੇ, ਏਹੋ ਧਰਮ ਕਾ ਜੈਕਾਰ ਹੈ। ਧਰਮ ਜੀਵਨ ਨੂੰ ਕੇਵਲ ਰੱਬ ਨਾਲ ਹੀ ਨਹੀ

---

1. ਨਾਨਕੁ ਉਚਰੈ ਹਰਿ ਕੀ ਜਇਆ। *—ਬਿਲਾਵਲੁ ਮ: ੫ (829/8)*
2. ਅਰਥਾਤ, ਹੇ ਮਾਲਕ, ਇਸ ਸੜਦੇ ਸੰਸਾਰ ਨੂੰ ਬਚਾਅ ਲੈ। ਜਿਹੜੇ ਧਰਮ ਰਾਹੀਂ ਵੀ ਇਸ ਦਾ ਕਲਿਆਣ ਹੁੰਦਾ ਹੈ, ਉਸੇ ਰਾਹੀਂ ਇਸ ਨੂੰ ਰਖ ਲੈ।
3. ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ।
*—ਆਸਾ ਵਾਰ ੧, ਸਲੋਕੁ ਮ: ੧ (468/16)*
4. ਆਸਾ ਵਾਰ ੧, ਸਲੋਕੁ ਮ: ੧ (468/4)

ਫਦਾ, ਮਾਨਵਤਾ ਨਾਲ ਵੀ ਜੋੜਦਾ ਹੈ। ਧਰਮ ਦਾ ਜੈਕਾਰ, ਇਸ ਨਾਤੇ, ਮਾਨਵਤਾ ਦਾ ਜੈਕਾਰ ਹੈ, ਸਮੁੱਚੇ ਮਨੁੱਖ-ਮਾਤ੍ਰ ਦੇ ਕਲਿਆਣ ਦਾ ਆਵਾਜ਼ਾ ਹੈ।

ਧਰਮ ਕਾ ਜੈਕਾਰ, ਅਧਰਮ ਦੀ ਨਿਖੇਧੀ ਹੈ, ਕੱਟੜਤਾ ਦੀ ਨਕਾਰਤਾ ਹੈ, ਵਹਿਮਾਂ ਭਰਮਾਂ ਦਾ ਵਿਰੋਧ ਹੈ, ਭੇਖ ਦੀ ਅਸ੍ਵੀਕ੍ਰਿਤੀ ਹੈ, ਪਾਖੰਡ ਦਾ ਖੰਡਨ ਹੈ, ਵਿਤਕਰੇ ਦਾ ਤ੍ਰਿਸਕਾਰ ਹੈ, ਪਖਪਾਤ ਦਾ ਪ੍ਰਤਿਰੋਧ ਹੈ, ਕਰਮ ਕਾਂਡ ਤੋਂ ਨਾਬਰਤਾ ਹੈ—ਸੰਖੇਪ ਵਿਚ, ਹਰ ਤਰ੍ਹਾਂ ਦੇ ਫੋਕਟ ਧਰਮ ਦਾ ਵਿਰੋਧ ਹੈ। ਇਹ ਤਾਂ ਕੇਵਲ ਸੱਚ ਦੀ, ਵਾਹਿਗੁਰੂ ਜੀ ਕੀ, ਫ਼ਤਹ ਦਾ ਐਲਾਨ ਹੈ।

ਧਰਮ ਜ਼ਬਤ ਸਿਖਾਲਦਾ ਹੈ, ਸੰਜਮ ਦੀ ਸਾਧਨਾ ਕਰਾਉਂਦਾ ਹੈ। ਜ਼ਿੰਦਗੀ ਨੂੰ ਮਰਯਾਦਾ ਦੇਂਦਾ ਹੈ। 'ਧਰਮ ਕਾ ਜੈਕਾਰ', ਇਸ ਪਖੋਂ, ਜ਼ਬਤ ਦਾ ਜੈਕਾਰ ਹੈ, ਬੇਜ਼ਾਬਤੀ ਦਾ ਵਿਰੋਧ ਹੈ; ਰਹਿਤ ਦੀ ਫ਼ਤਹ ਹੈ, ਰਹਿਤ-ਹੀਣਤਾ ਦਾ ਤ੍ਰਿਸਕਾਰ ਹੈ; ਮਰਯਾਦਾ-ਕੁਸ਼ਲਤਾ ਦਾ ਬੋਲਬਾਲਾ ਹੈ, ਨਾਮਰਜਾਦਗੀ ਦੀ ਨਿਖੇਧੀ ਹੈ।

ਧਰਮ ਕਾ ਜੈਕਾਰ, ਜੈਕਾਰੇ ਦਾ ਧਰਮ ਨਿਭਾਉਣਾ ਵੀ ਹੈ। ਸਿੱਖਾਂ ਦਾ ਜੈਕਾਰਾ ਹੈ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।' ਇਸ ਦੇ ਦੋ ਅਰਥ ਹਨ। ਪਹਿਲਾ ਇਹ ਕਿ ਜੋ ਕੋਈ ਅਕਾਲ ਪਰੁਖ ਦਾ ਨਾਂ (ਸਤਿ ਸ੍ਰੀ ਅਕਾਲ) ਬੋਲੇਗਾ, ਉਹ ਨਿਹਾਲ ਹੋਵੇਗਾ। ਦੂਜਾ ਇਹ ਕਿ ਜਦੋਂ ਵੀ, ਜਿਥੇ ਵੀ ਕੋਈ ਬੋਲੇਗਾ, ਅਰਥਾਤ, ਪੁਕਾਰ ਕਰੇਗਾ ਤਾਂ ਖ਼ਾਲਸਾ ਉਸ ਦੀ ਬਹੁੜੀ ਕਰ ਕੇ ਉਸ ਨੂੰ ਨਿਹਾਲ ਕਰੇਗਾ। ਇਹ ਇਕ ਤਰ੍ਹਾਂ ਦੀ ਪ੍ਰਤੱਗਿਆ ਹੈ, ਤੇ ਇਸ ਪ੍ਰਤੱਗਿਆ ਦਾ ਐਲਾਨ ਉਚੀ ਆਵਾਜ਼ ਨਾਲ 'ਸਤਿ ਸ੍ਰੀ ਅਕਾਲ' ਬੋਲ ਕੇ ਕੀਤਾ ਜਾਂਦਾ ਹੈ।

ਇਉਂ 'ਧਰਮ ਕਾ ਜੈਕਾਰ', ਧਾਰਮਕ ਸਹਿਨਸ਼ੀਲਤਾ, ਧਰਮੀਆਂ ਦੀ ਸੁਰੱਖਿਆ, ਆਦਰਸ਼ਾਂ ਲਈ ਘਾਲਨਾ, ਮਨੁੱਖ ਮਾਤ੍ਰ ਦੇ ਕਲਿਆਣ, ਤੇ ਪੁਕਾਰ ਕਰਨ ਵਾਲਿਆਂ ਦੀ ਬਹੁੜੀ ਦੀ ਪ੍ਰਤੱਗਿਆ ਹੈ। ਇਹ ਆਦਰਸ਼ਾਂ ਦੀ ਫ਼ਤਹ ਤੇ ਅਧਰਮ ਤੋਂ ਰੱਖਿਆ ਦੀ ਅਰਦਾਸ ਹੈ।[1] ਨਾਲ ਹੀ ਇਹ ਰਾਖੀ ਕਰਨ ਵਾਲੇ ਦੀ ਵੀ ਜੈ ਜੈਕਾਰ ਹੈ:

**ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ।**

*—ਮਲਾਰ ਮ: ੧ (1274/2)*

---

1. ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ। *—ਆਸਾ ਮ: ੫ (460/17)*

## ੫੨

# ਮਨ ਨੀਵਾਂ, ਮਤਿ ਉੱਚੀ

ਮਨ ਸਾਡੇ ਅੰਦਰ ਦਾ ਉਹ ਉਪਕਰਣ ਹੈ ਜਿਸ ਰਾਹੀਂ ਬਾਹਰਲੇ ਸੰਸਾਰ ਨਾਲ ਸਾਡਾ ਸੰਬੰਧ ਬਣਦਾ ਹੈ। ਗਿਆਨ-ਇੰਦਰਿਆਂ ਰਾਹੀਂ ਇਹ ਸੰਸਾਰ ਦਾ ਗਿਆਨ ਪ੍ਰਾਪਤ ਕਰਦਾ ਹੈ ਤੇ ਕਰਮ-ਇੰਦਰਿਆਂ ਰਾਹੀਂ ਇਸੇ ਸੰਸਾਰ ਉਪਰ ਅਸਰ-ਅੰਦਾਜ਼ ਹੁੰਦਾ ਹੈ। ਪੰਜਾਂ ਤੱਤਾਂ ਤੋਂ ਜਨਮਿਆ ਇਹ ਮਨ[1] ਆਤਮਾ ਦੇ ਪ੍ਰਕਾਸ਼ ਨਾਲ ਚੇਤੰਨ ਹੁੰਦਾ ਹੈ। ਦਰ-ਅਸਲ ਇਹ ਚੇਤੰਨ ਆਤਮਾ ਤੇ ਅਚੇਤਨ ਸਰੀਰ ਦੇ ਸੰਜੋਗ ਤੋਂ ਹੀ ਪੈਦਾ ਹੁੰਦਾ ਹੈ।

ਇਸ ਦਾ ਇਕ ਪੱਖ 'ਹਉਮੈ' ਹੈ। ਜੋ ਕੁਝ ਵੀ ਇਹ ਕਰਦਾ ਹੈ, ਉਸ ਨੂੰ ਇਹ 'ਮੈਂ ਮੇਰੀ' ਨਾਲ ਸੰਬੰਧਤ ਕਰੀ ਜਾਂਦਾ ਹੈ : 'ਇਹ ਮੈਂ ਵੇਖਿਆ', 'ਇਹ ਮੈਂ ਸੋਚਿਆ', 'ਇਹ ਮੈਂ ਚਿਤਵਿਆ', 'ਇਹਂ ਮੈਂ ਕੀਤਾ' ਇਤਿਆਦਿ। ਜੋ ਕੁਝ ਵੀ ਇਹ ਸੋਚਦਾ ਹੈ, ਆਪਣੀ 'ਮੈਂ' ਵਾਸਤੇ ਸੋਚਦਾ ਹੈ; ਜੋ ਕੁਝ ਵੀ ਇਹ ਮੰਗਦਾ ਹੈ, ਆਪਣੀ 'ਹਉਂ' ਵਾਸਤੇ ਮੰਗਦਾ ਹੈ; ਜੋ ਕੁਝ ਵੀ ਇਹ ਕਰਦਾ ਹੈ, ਆਪਣੇ 'ਅਹੰ' ਦੇ ਹਿਤ ਵਾਸਤੇ ਕਰਦਾ ਹੈ। ਇਸ ਦੀ ਐਸੀ ਸੋਚਣੀ ਅਹੰ-ਬੁੱਧੀ ਜਾਂ ਅਹੰ-ਮਤਿ ਹੈ। ਇਸੇ ਕਾਰਨ ਇਹ ਆਫਰਿਆ ਫਿਰਦਾ ਹੈ, ਕਿਸੇ ਨਾਲ ਬਿਦਦਾ ਨਹੀਂ। ਐਸੇ ਮਨ ਦੇ ਆਖੇ ਲਗਣਾ ਮਨ-ਮਤਿ ਹੈ।

ਹਉਮੈ ਹੀ ਫੁਲ ਕੇ ਅਹੰਕਾਰ ਹੋ ਜਾਂਦੀ ਹੈ, ਤੇ ਅਹੰਕਾਰੀ ਮਨ ਵਿਚ ਕੋਈ ਉਪਦੇਸ਼ ਨਹੀਂ ਠਹਿਰਦਾ। ਅਹੰਕਾਰੀ ਤਾਂ ਕੋਈ ਉਪਦੇਸ਼ ਗ੍ਰਹਿਣ ਹੀ ਨਹੀਂ ਕਰਦਾ। ਸੋ ਉਸ ਦੀ ਮਤਿ ਭ੍ਰਸ਼ਟ ਹੋ ਜਾਂਦੀ ਹੈ, ਖੀਨ ਹੋ ਜਾਂਦੀ ਹੈ।

ਪਰ, ਜਿਹੜਾ ਮਨ ਨਿਮ੍ਰਤਾ ਵਿਚ ਢਲਦਾ ਹੈ, ਉਹ ਆਪਣੇ ਬੂਹੇ ਚਹੁੰ ਕੁੰਟੋਂ ਆਉਂਦੇ ਉਪਦੇਸ਼ ਲਈ ਖੋਲ੍ਹ ਦੇਂਦਾ ਹੈ, ਗੁਰੂ ਦੀ ਨਿਰਮਲ ਮਤਿ ਗ੍ਰਹਿਣ ਕਰਦਾ ਹੈ ਤੇ ਕਰਣੀ ਉੱਚੀ ਕਰਦਾ ਹੈ।[2] ਉਹ ਤਾਂ–

> ਮਤਿ ਹੋਦੀ ਹੋਇ ਇਆਣਾ। ਤਾਣ ਹੋਦੇ ਹੋਇ ਨਿਤਾਣਾ।
> ਅਣਹੋਦੇ ਆਪੁ ਵੰਡਾਏ। ਕੋ ਐਸਾ ਭਗਤੁ ਸਦਾਏ।
>
> *–ਸਲੋਕ ਫ਼ਰੀਦ (1384/16)*

---

1. ਇਹੁ ਮਨੁ ਪੰਚ ਤਤੁ ਤੇ ਜਨਮਾ। *–ਆਸਾ ਮ: ੧ (415/10).*
2. ਕਰਣੀ ਊਚੀ ਨਿਤ ਕਰਹਿ ਰਾਖਹਿ ਮਨ ਨੀਵਾਂ। *–ਗੁਰ ਪ੍ਰਤਾਪ ਸੂਰਜ; ਰੁਤ ੩, ਅੰਸ ੪੩*

ਗੁਰਮਤਿ ਵਿਚ ਤਾਂ ਜੋ ਆਪਣੇ ਆਪ ਨੂੰ ਨੀਵਾਂ ਜਾਣਦਾ ਹੈ, ਉਸੇ ਦੀ ਪਦਵੀ ਉੱਚੀ ਗਿਣੀਂਦੀ ਹੈ।[1] ਮਸਕੀਨਾਂ ਨੂੰ ਹੀ ਆਤਮਕ ਸੁਖ ਪ੍ਰਾਪਤ ਹੁੰਦਾ ਹੈ, ਅਹੰਕਾਰੀ ਤਾਂ ਆਪਣੇ ਅਹੰਕਾਰ ਵਿਚ ਹੀ ਗਲਦੇ ਹਨ।[2] ਸਿੱਖੀ ਵਿਚ ਤਾਂ ਨੀਵਾਂ ਮਨ ਹੀ ਜਿਣਦਾ ਹੈ, ਅਹੰਕਾਰੀ ਮਨ ਤਾਂ ਹਾਰਦਾ ਹੈ।[3]

ਗਜਾਨ ਰਤਨਾਵਲੀ ਵਿਚ ਆਉਂਦਾ ਹੈ : ਬਾਬੇ ਕਿਹਾ, "ਫੱਵਾਰੇ ਦਾ ਜਲ ਜਿਤਨਾ ਨੀਵਾਂ ਜਾਂਦਾ ਹੈ ਤਿਤਨਾ ਹੀ ਉੱਚਾ ਚੜ੍ਹਦਾ ਹੈ। ਤੈਸੇ ਜੋ ਮਨ ਨੀਵਾਂ ਕਰਦੇ ਹਨ, ਸੋ ਉੱਚੀ ਪਦਵੀ ਕਰਤਾਰ ਦੀ ਨੂੰ ਪ੍ਰਾਪਤ ਹੋਂਦੇ ਹਨ।"

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਵੀ ਗੁਰੂ ਬਾਬੇ ਨੇ ਨਿਮ੍ਰਤਾ ਦਾ ਹੀ ਆਦੇਸ਼ ਦਿੱਤਾ ਹੈ। ਆਉਂਦਾ ਹੈ, "ਨਿਵਣਾ ਸਭ ਅੱਗੇ, ਖਿਮਾ ਕਰਨੀ, ਮਿੱਠਾ ਬੋਲਣਾ—ਇਹ ਤ੍ਰੈ ਵਚਨ ਯਾਦ ਰਖਣੇ।"

ਜੋ ਮਨ ਨੀਵਾਂ ਰਖਦਾ ਹੈ ਉਹ ਡਿਗਦਾ ਨਹੀਂ, ਉਸ ਨੂੰ ਨਮੋਸ਼ੀ ਕਦੇ ਨਹੀਂ ਵਾਪਰਦੀ। ਨਿਮ੍ਰਤਾ ਵਿਚ ਤਾਂ ਆਕਾਸ਼ ਦੀ ਜੋਤਿ ਜਗਦੀ ਹੈ। ਸੋ ਨਮ੍ਰ ਮਨ ਸਦਾ ਰੁਸ਼ਨਾਇਆ ਰਹਿੰਦਾ ਹੈ। ਉਸ ਦੀ ਸ਼ਰਧਾ ਸਦਾ ਨਰੋਈ ਰਹਿੰਦੀ ਹੈ। ਪਰ, ਕੂੜਾਵੀ ਨਮ੍ਰਤਾ ਵਿਚ ਨਹੀਂ। ਜੇਕਰ ਦੁਨੀਆਵੀ ਅਭਿਮਾਨ ਤਜ ਕੇ ਕੋਈ ਪਾਰਸਾਈ ਦਾ ਅਭਿਮਾਨ ਹੀ ਅੰਦਰ ਪਾ ਲੈਂਦਾ ਹੈ, ਤਾਂ ਉਸ ਦੀ ਨਮ੍ਰਤਾ ਕੂੜਾਵੀ ਹੈ। ਉਹ ਤਾਂ ਨਮ੍ਰਤਾ ਦਾ ਦੰਭ ਭਰਦਾ ਹੈ। ਉਹ ਤਾਂ ਅਭਿਮਾਨ ਵਿਚ ਨਿਉਂਦਾ ਹੈ। ਨਿਉਂਦਾ ਹੈ, ਕਿ ਉਸ ਦੀ ਪ੍ਰਭਤਾ ਹੋਰ ਵਧੇ। ਜਾਂ ਫਿਰ, ਜੋ ਅੰਦਰੋਂ ਦੋਸ਼ੀ ਹੁੰਦਾ ਹੈ, ਉਹ ਬਹੁਤ ਜ਼ਿਆਦਾ ਨਿਉਂਦਾ ਹੈ।[4] ਅਸਲ ਨਮ੍ਰਤਾ ਤਾਂ ਮਨ ਦੀ ਹੁੰਦੀ ਹੈ, ਸਿਜਦਿਆਂ ਦੀ ਨਹੀਂ। ਇਸੇ ਲਈ ਸਿੱਖੀ ਵਿਚ ਮਨ ਨੀਵਾਂ ਰਖਣ ਦਾ ਆਦੇਸ਼ ਹੈ, ਤੇ ਮਤਿ ਉੱਚੀ :

**ਮਨ ਨੀਵਾਂ ਮਤਿ ਊਚੀ ਰਾਖੇ, ਵਾਹਿਗੁਰੂ ਮਨ ਮਾਹੀ।** *—ਖ਼ਾਲਸਾ ਸ਼ੱਤਕ*

## ਮਤਿ ਉੱਚੀ

ਮਨ ਦੀ ਮਤਿ ਤਾਂ ਨੀਵੀਂ ਮਤਿ ਹੈ, ਅਲਪ ਮਤਿ ਹੈ[5], ਚੰਚਲ ਮਤਿ ਹੈ[6], ਪੰਖੇਰੂ ਮਤਿ[7] ਹੈ, ਅਲੂਣੀ ਮਤਿ[8] ਹੈ, ਮਲੀਣ ਮਤਿ[9] ਹੈ। ਇਸੇ ਨੂੰ ਅਹੰ-ਮਤ ਵੀ ਆਖਿਆ ਹੈ,

---

1. ਆਪਸ ਕਉ ਜੋ ਜਾਣੈ ਨੀਚਾ। ਸੋਊ ਗਨੀਐ ਸਭ ਤੇ ਊਚਾ। *—ਗਉੜੀ ਮ: ੫ (266/7)*
2. ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ।
   ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ। *—ਗਉੜੀ ਮ: ੫ (278/5)*
3. ਨੀਵਾਂ ਜਿਣੈ, ਉਚੇਰਾ ਹਾਰੇ। *—ਭਾ: ਗੁਰਦਾਸ, ਵਾਰ ੪:੬*
4. ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ।
   ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ? *—ਆਸਾ ਵਾਰ ੧, ਸਲੋਕੁ ਮ: ੧ (470/16)*
5. ਹਮ ਅਗਿਆਨ ਅਲਪ ਮਤਿ ਥੋਰੀ....। *—ਧਨਾਸਰੀ ਮ: ੫ (674/3)*
6. ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ....। *—ਸਾਰਗ ਮ: ੧ (1232/18)*
7. ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਈ। *—ਸਾਰਗ ਵਾਰ ਮ: ੪ (1239/5)*
8. ਕਚੀ ਕੰਧ ਕਚਾ ਵਿਚਿ ਰਾਜ। ਮਤਿ ਅਲੂਣੀ ਫਿਕਾ ਸਾਦੁ। *—ਸਿਰੀਰਾਗੁ ਮ: ੧ (25/15)*
9. ਮਤਿ ਮਲੀਣ ਪਰਗਟੁ ਭਈ....। *—ਗਉੜੀ ਬੈਰਾਗਣਿ ਮ: ੩ (163/8)*

ਅਹੰਬੁਧ[1] ਵੀ ਆਖਿਆ ਹੈ।

ਇਸ ਦੇ ਟਾਕਰੇ ਉੱਚੀ ਅਥਵਾ ਉਤਮ ਮਤਿ[2] ਹੈ। ਇਸੇ ਨੂੰ ਨਿਰਮਲ ਮਤਿ[3], ਗੂੜ੍ਹੀ ਮਤਿ[4], ਤੇ ਪੂਰੀ ਮਤਿ[5] ਵੀ ਆਖਿਆ ਹੈ। ਏਹੋ ਗੁਰੂ ਕੀ ਮਤਿ[6] ਹੈ, ਏਹੋ ਬਿਬੇਕ ਬੁੱਧੀ[7] ਹੈ।

ਨੀਵੀਂ ਮਤਿ ਪਦਾਰਥਕ ਹੈ, ਉੱਚੀ ਮਤਿ ਪਰਮਾਰਥਕ। ਨੀਵੀਂ, ਧਾਤ ਦੀ ਮਤਿ ਹੈ, ਉੱਚੀ ਲਿਵ ਦੀ। ਨੀਵੀਂ ਮਤਿ ਸਦਾ ਡੋਲਦੀ ਫਿਰਦੀ ਹੈ, ਉੱਚੀ ਸਦਾ ਥਿਰ ਰਹਿੰਦੀ ਹੈ। ਉੱਚੀ ਮਤਿ ਵਾਲੀ ਅਰਦਾਸ ਤਾਂ ਕੁਝ ਇੰਜ ਦੀ ਯਾਚਨਾ ਕਰਦੀ ਹੈ :

**ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ।**

*—ਧਨਾਸਰੀ ਮ: ੫ (673/8)*

ਉੱਚੀ ਮਤਿ ਵਿਦਵਤਾ ਨਾਲ ਨਹੀਂ ਪ੍ਰਾਪਤ ਹੁੰਦੀ, ਲੋਕਾਚਾਰ ਨਾਲ ਨਹੀਂ ਪ੍ਰਾਪਤ ਹੁੰਦੀ, ਨ ਹੀ ਤਰਕ ਨਾਲ ਪ੍ਰਾਪਤ ਹੁੰਦੀ ਹੈ। ਇਹ ਤਾਂ ਸ਼ਰਧਾ ਨਾਲ ਪ੍ਰਾਪਤ ਹੁੰਦੀ ਹੈ, ਵੈਰਾਗ ਨਾਲ ਪ੍ਰਾਪਤ ਹੁੰਦੀ ਹੈ, ਕੁਰਬਾਨੀ ਨਾਲ ਪ੍ਰਾਪਤ ਹੁੰਦੀ ਹੈ, ਵਾਹਿਗੁਰੂ ਦੇ ਭੈ ਨਾਲ ਪ੍ਰਾਪਤ ਹੁੰਦੀ ਹੈ। ਨੀਵੀਂ ਮਤਿ ਈਰਖਾਲੂ ਹੁੰਦੀ ਹੈ, ਉੱਚੀ ਮਤਿ ਉਦਾਰ। ਉਹ ਤਾਂ ਪਿਆਰ ਵੰਡਦੀ ਹੈ। ਸਮੁੱਚੀ ਮਾਨਵਤਾ ਦਾ ਹਿੱਤ ਇਸ ਅੰਦਰ ਵਿਚਰਦਾ ਹੈ।

ਇਹ ਗੁਰ-ਉਪਦੇਸ਼ ਗ੍ਰਹਿਣ ਕਰਨ ਵਾਲੀ ਮਤਿ ਹੈ—ਤੇ ਗੁਰੂ ਦਾ ਉਪਦੇਸ਼ ਸੁਣਿਆਂ ਮਤਿ ਵਿਚੋਂ ਅਨੇਕਾਂ ਕੀਮਤੀ ਆਤਮਕ ਖ਼ਜ਼ਾਨੇ ਸੁਤੇ ਸਿੱਧ ਪਰਗਟ ਆਣ ਹੋਂਦੇ ਹਨ :

**ਮਤਿ ਵਿਚਿ ਰਤਨ ਜਵੇਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ।**

*—ਜਪੁ (2/12)*

ਜਿਨ੍ਹਾਂ ਦੇ ਮਨ ਅੰਦਰ ਗੁਰੂ ਦਾ ਉਪਦੇਸ਼ ਵਸ ਜਾਂਦਾ ਹੈ, ਉਹੀ ਪੂਰੀ ਮਤਿ ਵਾਲੇ ਪਰਧਾਨ ਹੁੰਦੇ ਹਨ।[8] ਇਸੇ ਉੱਚੀ ਮਤਿ ਰਾਹੀਂ ਵਾਹਿਗੁਰੂ ਦੀ ਨਦਰ ਤੇ ਕਿਰਪਾ ਦੇ ਪਾਤਰ ਬਣ ਸਕੀਦਾ ਹੈ।[9] ਇਸੇ ਰਾਹੀਂ ਹਰੀ-ਸਿਮਰਨ ਪ੍ਰਾਪਤ ਹੁੰਦਾ ਹੈ, ਇਸੇ ਰਾਹੀਂ ਹਰੀ-ਜਸ।[10] ਇਸ ਲਈ ਗੁਰਦੇਵ ਕਹਿੰਦੇ ਹਨ, ਜੋ ਕੋਈ ਨੀਵੀਂ ਮਤਿ ਛੁੜਾਵੇ ਤੇ ਉੱਚੀ ਮਤਿ ਗ੍ਰਹਣ ਕਰਾਵੇ, ਮੈਂ ਉਸ ਦੇ ਚਰਨ ਪਖਾਲ ਕੇ ਪੀਣਾ ਚਾਹਾਂਗਾ।[11]

---

1. ਅਹੰਬੁਧਿ ਕਰਮ ਕਮਾਵਨੇ। ਗ੍ਰਿਹ ਬਾਲੂ ਨੀਰਿ ਬਹਾਵਨੇ। *—ਗਉੜੀ ਮ: ੫ (211/3)*
2. ਊਤਮ ਮਤਿ ਮੇਰੈ ਰਿਦੈ ਤੂੰ ਆਉ। *—ਆਸਾ ਮ: ੫ (377/2)*
3. ਸਾ ਮਤਿ ਨਿਰਮਲ ਕਹੀਅਤ ਧੀਰ। ਰਾਮ ਰਸਾਇਣੁ ਪੀਵਤ ਬੀਰ। *—ਗਉੜੀ ਮ: ੫ (198/7)*
4. ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ। *—ਵਡਹੰਸੁ ਮ: ੩ (569/16)*
5. ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ। *—ਗਉੜੀ ਮ: ੫ (189/5)*
6. ਗੁਰ ਕੀ ਮਤਿ ਤੂੰ ਲੇਹਿ ਇਆਨੇ। *—ਗਉੜੀ ਮ: ੫ (288/18)*
7. ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ। *—ਸੋਰਠਿ ਮ: ੫ (641/8)*
8. ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨਮੰਤ। *—ਗਉੜੀ ਮ: ੫ (259/1)*
9. ਮਤਿ ਗੁਰਮਤਿ ਸੁਨਿ ਜਸੁ ਕਾਨ। ਹਰਿ ਹੋ ਹੋ ਹੋ ਕਿਰਪਾਨ। *—ਕਾਨੜਾ ਮ: ੪ (1298/2)*
10. ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਉਰਿ ਹਾਰੁ। *—ਕਾਨੜਾ ਵਾਰ ੪, ਮ: ੪ (1314/8)*
11. ਮਤੜੀ ਕਾਂਢ ਕੁਆਹ ਪਾਵ ਧੋਵੰਦੋ ਪੀਵਸਾ। *—ਮਾਰੂ ਵਾਰ ੫, ਮ: ੫ (1099/13)*

ਮਤਿ ਉੱਚੀ ਤਦੇ ਹੁੰਦੀ ਹੈ ਜੇ ਉਸ ਨੂੰ ਵਾਹਿਗੁਰੂ ਦੀ ਰਾਖੀ ਨਸੀਬ ਹੋਵੇ। ਜੇਕਰ ਸਾਡੀ ਮਤਿ ਦਾ ਰਾਖਾ ਵਾਹਿਗੁਰੂ ਨ ਹੋਵੇ ਤਾਂ ਉਹ ਕੱਚੀ ਪਿੱਲੀ ਹੀ ਰਹਿੰਦੀ ਹੈ। ਕੱਚੇ ਰਾਜ ਵਾਕਰ ਉਹ ਜੋ ਵੀ ਜੀਵਨ-ਕੰਧ ਸਾਡੇ ਲਈ ਉਸਾਰਦੀ ਹੈ, ਉਹ ਵੀ ਕੱਚੀ ਹੀ ਰਹਿੰਦੀ ਹੈ। ਐਸੀ ਮਤਿ, ਜਿਸ ਅੰਦਰ ਵਾਹਿਗੁਰੂ ਦਾ ਪ੍ਰੇਮ ਨਹੀਂ, ਅਤਿ ਬੇਸੁਆਦੀ, ਅਲੂਣੀ ਮਤਿ ਹੈ। ਮਤਿ ਤਾਂ ਓਹੋ ਰਾਸ ਹੁੰਦੀ ਹੈ ਜਿਸ ਨੂੰ ਵਾਹਿਗੁਰੂ ਆਪ ਸੁਆਰੇ।[1]

ਸਾਡੀ ਬੁੱਧੀ ਤਾਂ ਕਦੇ ਵੀ ਭ੍ਰਸ਼ਟ ਹੋ ਸਕਦੀ ਹੈ। ਇਸ ਦਾ ਮਾਣ ਨਹੀਂ ਕੀਤਾ ਜਾ ਸਕਦਾ। ਇਸ ਲਈ ਉਸ ਦੀ ਰੱਖਿਆ ਸਦਾ ਵਾਹਿਗੁਰੂ ਜੀ ਪਾਸੋਂ ਮੰਗਣੀ ਬਣਦੀ ਹੈ। ਚੰਗੀ ਮੰਦੀ ਹਰ ਤਰ੍ਹਾਂ ਦੀ ਮਤਿ ਦਾ ਮਾਲਕ ਆਪ ਵਾਹਿਗੁਰੂ ਹੀ ਹੈ[2]। ਇਸ ਲਈ ਏਹੋ ਅਰਦਾਸ ਕਰਨੀ ਬਣ ਆਉਂਦੀ ਹੈ ਕਿ :

**ਮਨ ਨੀਵਾਂ, ਮਤਿ ਉੱਚੀ, ਮਤਿ ਦਾ ਰਾਖਾ ਆਪ ਅਕਾਲ ਪੁਰਖ ਵਾਹਿਗੁਰੂ !**

---

1. ਕਚੀ ਕੰਧ ਕਚਾ ਵਿਚਿ ਰਾਜੁ। ਮਤਿ ਅਲੂਣੀ ਫਿਕਾ ਸਾਦੁ।
   ਨਾਨਕ ਆਣੈ ਆਵੈ ਰਾਸਿ। —*ਸਿਰੀਰਾਗੁ ਮ: ੧ (25/15)*
2. ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ। —*ਬਿਲਾਵਲੁ ਮ: ੪ (800/10)*

## ੫੩

# *ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ*

'ਪੰਜਾਬ ਜੀਂਦਾ ਗੁਰਾਂ ਦੇ ਨਾਮ ਤੇ'। ਪੰਜਾਬ ਦੀ ਜੀਵਨ-ਕਲਾ ਗੁਰੂ ਕੇਂਦ੍ਰਿਤ ਹੈ। ਪਰ, ਜੋ ਪੰਜਾਬ ਗੁਰੂ ਦੇ ਨਾਮ ਤੇ ਜੀਉਂਦਾ ਵਸਦਾ ਸੀ, ਉਹ 1947 ਈ: ਵਿਚ ਵੰਡਿਆ ਗਿਆ। ਇਹ ਵੰਡ ਹੋਈ ਤਾਂ ਭਾਰਤ ਦੀ ਸੀ। ਹਿੰਦੂ ਭਾਰਤ (ਹਿੰਦੁਸਤਾਨ) ਮੁਸਲਮਾਨ ਭਾਰਤ (ਪਾਕਿਸਤਾਨ) ਅੱਡ ਅੱਡ ਹੋ ਗਏ। ਸਿੱਖਾਂ ਹਿੰਦੂ ਭਾਰਤ ਦਾ ਸਾਥ ਦਿੱਤਾ ਤੇ ਮੁਸਲਮਾਨਾਂ ਦੇ ਇਲਾਕੇ ਵਿਚੋਂ ਕੱਢ ਦਿੱਤੇ ਗਏ। ਇਥੋਂ ਇਸ ਕੌਮ ਦੀ ਰਾਜਸੀ ਬਦਕਿਸਮਤੀ ਦਾ ਮੁਢ ਬੱਝਾ। ਰਾਜਸੀ ਧ੍ਰੋਹ ਨੇ ਇਸ ਸਿੱਧੀ ਸਾਦੀ ਕੌਮ ਦੀ ਆਜ਼ਾਦਾਨਾ ਹਸਤੀ ਨੂੰ ਸੰਕਟ ਵਿਚ ਪਾ ਦਿੱਤਾ। ਇਹ ਦਰਦ ਤਾਂ ਕਿਸੇ ਮਨਾਇਆ ਹੈ, ਕਿਸੇ ਨਹੀਂ; ਪਰ, ਜੋ ਦਰਦ ਸਮੁੱਚੀ ਕੌਮ ਦੇਸ ਦੀ ਵੰਡ ਤੋਂ ਲਗਾਤਾਰ ਮਨਾਉਂਦੀ ਆ ਰਹੀ ਹੈ, ਉਹ ਹੈ ਆਪਣੇ ਪਵਿੱਤਰ ਗੁਰਦੁਆਰਿਆਂ[1], ਗੁਰ-ਅਸਥਾਨਾਂ ਤੋਂ ਵਿਛੜਨ ਦਾ। ਹਿੰਦੁਸਤਾਨ ਨਾਲ ਆਪਣੀ ਕਿਸਮਤ ਜੋੜਨ ਦੇ ਪਰਿਣਾਮ ਸਰੂਪ ਸਿਖ ਅੱਧੇ ਪੰਜਾਬ ਵਿਚੋਂ ਬੇਦਖ਼ਲ ਹੋ ਗਏ—ਉਸ ਅੱਧੇ ਪੰਜਾਬ 'ਚੋਂ ਜੋ ਪਾਕਿਸਤਾਨ ਵਿਚ ਚਲਿਆ ਗਿਆ। ਪੰਜਾਬ ਦੇ ਜਿਸ ਭਾਗ ਉਤੇ ਕਦੇ ਖ਼ਾਲਸੇ ਦਾ ਰਾਜ ਸੀ, ਉਥੋਂ ਹੀ ਖ਼ਾਲਸਾ ਦੇਸ-ਬਦਰ ਹੋ ਗਿਆ, ਤੇ ਉਹਨਾਂ ਪਵਿੱਤਰ ਗੁਰ-ਅਸਥਾਨਾਂ ਤੇ ਗੁਰਦੁਆਰਿਆਂ ਤੋਂ ਵਿਛੜ ਗਿਆ ਜੋ ਪੱਛਮੀ ਪੰਜਾਬ ਵਿਚ ਸਨ।

ਨਨਕਾਣਾ ਸਾਹਿਬ, ਜਿਥੇ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ ਤੇ ਜੋ ਗੁਰੂ ਬਾਬੇ ਦੀ ਛੁਹ ਕਾਰਨ ਰਾਏ ਭੋਇ ਦੀ ਤਲਵੰਡੀ ਤੋਂ ਨਨਕਾਣਾ ਬਣਿਆ, ਜਿਥੋਂ ਦੀ ਵਸੋਂ ਆਪਣੇ ਆਪ ਨੂੰ ਗੁਰੂ ਨਾਨਕ ਪਾਤਸ਼ਾਹ ਦਾ ਕਿਰਾਏਦਾਰ ਮੰਨਦੀ ਸੀ, ਤੇ ਜਿਥੋਂ ਦੇ ਦਰਸ਼ਨ ਦੀਦਾਰ ਹਰ ਸਿਖ ਦੀ ਅਭਿਲਾਖਾ ਸੀ, ਪੰਥ ਪਾਸੋਂ ਵਿਛੜ ਗਿਆ। ਮੁਸਲਮਾਨ ਰਾਏ ਬੁਲਾਰ ਦੀ ਵੰਸ਼ ਜੋ ਅਜੇ ਵੀ ਉਥੇ ਰਹਿੰਦੀ ਹੈ, ਉਥੋਂ ਦੀ ਪਾਵਨ ਮਿੱਟੀ ਦਾ ਉਵੇਂ ਹੀ ਸਤਿਕਾਰ ਕਰਦੀ ਹੈ। ਪਰ, ਪੰਥ ਨੂੰ ਵੱਡਾ ਦਰਦ ਇਹ ਹੈ ਕਿ ਇਸ ਗੁਰ-ਅਸਥਾਨ ਦੀ ਸੇਵਾ-ਸੰਭਾਲ ਹੁਣ ਉਹ ਆਪ ਨਹੀਂ ਕਰ ਸਕਦੇ।

---

1. ਗੁਰਦੁਆਰਾ ਉਸ ਅਸਥਾਨ ਜਾਂ ਮੰਦਰ ਦਾ ਨਾਮ ਹੈ ਜਿਥੇ ਜੋਤਿ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ ਤੇ ਸੰਗਤ ਸ਼ਬਦ-ਗੁਰੂ ਦੀ ਤਾਬਿਆ, ਨਾਮ ਸਿਮਰਨ, ਕੀਰਤਨ, ਸ਼ਬਦ ਵੀਚਾਰ, ਗੁਰੂ ਮਹਿਮਾ ਜਾਂ ਅਰਦਾਸ ਵਿਚ ਜੁੜੇ ਤੇ ਗੁਰੂ ਦਾ ਹੁਕਮ ਅਥਵਾ ਪ੍ਰਸਾਦਿ ਪ੍ਰਾਪਤ ਕਰੇ। ਇਉਂ ਗੁਰਦੁਆਰਿਆਂ ਵਿਚ ਸੰਗਤ ਤੇ ਪੰਗਤ ਰਾਹੀਂ ਗੁਰ-ਮਰਯਾਦਾ ਦਾ ਅਭਿਆਸ ਹੁੰਦਾ ਹੈ।

ਕੇਵਲ ਜਨਮ ਅਸਥਾਨ ਹੀ ਨਹੀਂ, ਨਨਕਾਣਾ ਸਾਹਿਬ ਵਿਚ ਸਤਿਗੁਰਾਂ ਦੀ ਪਾਵਨ ਛੁਹ ਪ੍ਰਾਪਤ ਹੋਰ ਗੁਰਦੁਆਰੇ ਵੀ ਹਨ : ਗੁਰਦੁਆਰਾ ਬਾਲ ਲੀਲ੍ਹਾ, ਜਿਥੇ ਬਚਪਨ ਵਿਚ ਗੁਰੂ ਬਾਬਾ ਆੜੀਆਂ ਨਾਲ ਖੇਡਿਆ; ਗੁਰਦੁਆਰਾ ਪੱਟੀ ਸਾਹਿਬ, ਜਿਥੇ ਪਾਂਧੇ ਪਾਸ ਬੈਠ ਸਤਿਗੁਰਾਂ ਪੱਟੀ ਲਿਖੀ; ਗੁਰਦੁਆਰਾ ਮਾਲ ਜੀ ਸਾਹਿਬ, ਜਿਥੇ ਬਾਬੇ ਗਾਈਆਂ ਮੱਝਾਂ ਚਾਰੀਆਂ; ਗੁਰਦੁਆਰਾ ਕਿਆਰਾ ਸਾਹਿਬ, ਜਿਥੇ ਮਾਲ ਪਾਸੋਂ ਉਜੜਿਆ ਖੇਤ ਮੁੜ ਹਰਾ ਹੋਇਆ ਦੱਸੀਦਾ; ਗੁਰਦੁਆਰਾ ਸੱਚਾ ਸੌਦਾ, ਜਿਥੇ ਬਾਬੇ ਨੇ ਭੁੱਖੇ ਸੰਤਾਂ ਨੂੰ ਲੰਗਰ ਛਕਾਉਣ ਦਾ ਸੱਚ-ਵਣਜ ਕੀਤਾ; ਗੁਰਦੁਆਰਾ ਤੰਬੂ ਸਾਹਿਬ, ਜਿਥੇ ਪਿਤਾ ਦੇ ਰੋਸ ਤੋਂ ਡਰਦਿਆਂ ਬਾਬਾ ਲੁਕ ਕੇ ਜਾ ਬੈਠਾ; ਗੁਰਦੁਆਰਾ ਛੇਵੀਂ ਪਾਤਸ਼ਾਹੀ, ਜਿਥੇ ਕਸ਼ਮੀਰ ਤੋਂ ਪਰਤਦਿਆਂ ਗੁਰੂ ਹਰਿਗੋਬਿੰਦ ਸਾਹਿਬ ਨੇ ਮੁਕਾਮ ਕੀਤਾ।

ਅਜੇ ਕਲ੍ਹ ਦੀ ਹੀ ਗੱਲ ਸੀ ਕਿ ਇਹਨਾਂ ਗੁਰ-ਅਸਥਾਨਾਂ ਤੇ ਕਾਬਜ਼ ਬੇਅਦਬ ਮਹੰਤ ਨਰੈਣੂ ਪਾਸੋਂ ਇਹਨਾਂ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਹੱਕ ਪੰਥ ਨੇ ਜਾਨਾਂ ਹੂਲ ਕੇ ਲਿਆ ਸੀ। ਭਾਈ ਲਛਮਣ ਸਿੰਘ, ਦਲੀਪ ਸਿੰਘ ਤੇ ਉਹਨਾਂ ਦੇ ਸਾਥੀ ਸ਼ਹੀਦਾਂ ਦੀ ਘਾਲ ਪੰਥਕ ਸਿਮਰਤੀ ਵਿਚ ਅਜੇ ਤਾਜ਼ਾ ਸੀ। ਜੰਡਾਂ ਨਾਲ ਬੰਨ੍ਹ ਕੇ ਇਹਨਾਂ ਸ਼ਾਂਤਮਈ ਸਿੰਘਾਂ ਨੂੰ ਸਾੜਿਆ ਜਾਣਾ ਅਜੇ ਤਕ ਪੰਥ ਦੇ ਸੀਨੇ ਦਾ ਰਿਸਦਾ ਨਾਸੂਰ ਸੀ। ਸ਼ਹੀਦਾਂ ਦਾ ਇਹ ਅਸਥਾਨ ਵੀ ਪੰਥ ਤੋਂ ਨਿਖੜ ਗਿਆ।

ਕੇਵਲ ਨਨਕਾਣਾ ਸਾਹਿਬ ਤੋਂ ਹੀ ਨਹੀਂ, ਹੋਰ ਵੀ ਅਨੇਕਾਂ ਥਾਵਾਂ ਤੇ ਗੁਰ-ਅਸਥਾਨਾਂ ਤੋਂ ਪੰਥ ਵਾਂਝਿਆਂ ਹੋ ਗਿਆ। ਹਸਨ ਅਬਦਾਲ ਦਾ ਗੁਰਦੁਆਰਾ ਪੰਜਾ ਸਾਹਿਬ ਵੀ ਪੰਥ ਕੋਲੋਂ ਖੁਸ ਗਿਆ। ਇਥੇ ਬਾਬੇ ਨੇ ਵਲੀ ਕੰਧਾਰੀ ਦਾ ਹੰਕਾਰ ਤੋੜਿਆ, ਤੇ ਬਾਬੇ ਦੀ ਮੇਹਰ ਨਾਲ ਫੁਟਿਆ ਸੋਮਾ ਉਥੇ ਅਜੇ ਵੀ ਵਗਦਾ। ਉਥੇ ਹੀ ਸਿੱਖਾਂ ਨੇ ਕੈਦ ਹੋਏ ਗੁਰਸਿਖਾਂ ਨੂੰ ਲੰਗਰ ਛਕਾਉਣ ਹਿਤ ਆਪਣੀਆਂ ਛਾਤੀਆਂ ਉਤੋਂ ਰੇਲ ਗੱਡੀ ਲੰਘਵਾਈ।

ਲਾਹੌਰ ਦਾ ਡੇਹਰਾ ਸਾਹਿਬ, ਜਿੱਥੇ ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਹੋਈ। ਤੱਤੀ ਤਵੀ ਤੇ ਬੈਠਣ ਵਾਲੇ, ਦੇਗਾਂ ਵਿਚ ਉਬਲਣ ਵਾਲੇ, ਸ਼ਾਂਤੀ ਦੇ ਪੁੰਜ ਗੁਰੂ ਨੇ ਜਿਥੇ ਰਾਵੀ ਅੰਦਰ ਅੰਤਿਮ ਇਸ਼ਨਾਨ ਕੀਤਾ। ਜਿੱਥੇ ਹਰ ਸਾਲ ਸੰਗਤਾਂ ਬੇਮਿਸਾਲ ਸ਼ਹੀਦੀ ਜੋੜ ਮੇਲੇ ਵਿਚ ਜੁੜਦੀਆਂ। ਉਹ ਵੀ ਪੰਥ ਕੋਲੋਂ ਵਿਛੜ ਗਿਆ। ਗੁਰੂ ਅਰਜਨ ਦੇਵ ਜੀ ਦੇ ਪੂਰਨਿਆਂ ਤੇ ਚਲਣ ਵਾਲੇ ਅਨੇਕਾਂ ਸ਼ਹੀਦਾਂ ਦੇ ਸ਼ਹੀਦਗੰਜ ਵੀ ਲਾਹੌਰ ਵਿਚ ਹੀ ਸਨ। ਗੁਰਦੁਆਰਾ ਭਾਈ ਤਾਰੂ ਸਿੰਘ, ਜਿਨ੍ਹਾਂ ਖੋਪਰੀ ਉਤਰਵਾਈ ਸੀ, ਤੇ ਗੁਰਦੁਆਰਾ ਸ਼ਹੀਦਗੰਜ ਜਿਥੇ ਮੀਰ ਮੰਨੂ ਦੀ ਕੈਦ ਵਿਚ ਸਿੰਘਣੀਆਂ ਨੇ ਸਵਾ ਸਵਾ ਮਣ ਪੀਸਣ ਪੀਸੇ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿਚ ਹਾਰ ਪੁਆਏ, ਪਰ ਸਿਦਕੋਂ ਨਹੀਂ ਡੋਲੀਆਂ—ਇਹ ਗੁਰਦੁਆਰੇ ਵੀ ਸਿੰਘਾਂ ਪਾਸੋਂ ਖੁਸ ਗਏ। ਅਜੇ ਕਲ੍ਹ ਹੀ ਤਾਂ ਸ਼ਹੀਦਗੰਜ ਦੀ ਸੇਵਾ ਸੰਭਾਲ ਦਾ ਹੱਕ ਪ੍ਰਾਪਤ ਕਰਨ ਲਈ ਉਹ ਰਾਜ-ਦਰਬਾਰੇ ਚੜ੍ਹੇ ਸਨ।

ਲਾਹੌਰ ਵਿਚ ਹੀ ਗੁਰਦੁਆਰਾ ਜਨਮ-ਅਸਥਾਨ ਗੁਰੂ ਰਾਮਦਾਸ ਜੀ (ਚੂਨਾ ਮੰਡੀ) ਤੇ ਗੁਰਦੁਆਰਾ ਛੇਵੀਂ ਪਾਤਸ਼ਾਹੀ (ਮੁਜ਼ੰਗ) ਵੀ ਸਨ।

ਇਹਨਾਂ ਇਤਿਹਾਸਕ ਗੁਰਧਾਮਾਂ ਤੋਂ ਛੁੱਟ ਹਜ਼ਾਰਾਂ ਹੋਰ ਗੁਰਦੁਆਰੇ ਵੀ ਪੰਥ ਦੇ ਹੱਥੋਂ

ਜਾਂਦੇ ਰਹੇ, ਜਿਥੇ ਸੰਗਤਾਂ ਨਿੱਤ ਜੁੜਦੀਆਂ ਤੇ ਨਾਮ ਬਾਣੀ ਦਾ ਅਭਿਆਸ ਕਰਦੀਆਂ ਸਨ।

ਇਹ ਇਕ ਅਸਹਿ ਤੇ ਅਕਹਿ ਦਰਦ ਸੀ, ਜਿਸ ਦੇ ਪਰਿਣਾਮ ਸਰੂਪ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਕ ਹੁਕਮਨਾਮਾ ਜਾਰੀ ਹੋਇਆ ਤੇ ਸਵੇਰੇ ਸ਼ਾਮ ਹੋਣ ਵਾਲੀ ਅਰਦਾਸ ਵਿਚ ਇਹ ਵਾਕ ਸ਼ਾਮਲ ਕਰਨ ਦਾ ਆਦੇਸ਼ ਦਿੱਤਾ, ਗਿਆ "ਪੰਥ ਦੇ ਸਦਾ ਸਹਾਈ ਦਾਤਾਰ ਜੀ, ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।"

ਇਹ ਵਾਕ ਓਦੋਂ ਤੋਂ ਹੀ ਅਰਦਾਸ ਵਿਚ ਨਿੱਤ ਦੁਹਰਾਏ ਜਾਂਦੇ ਹਨ, ਤੇ ਅਰਦਾਸ ਦਾ ਅੰਗ ਬਣ ਗਏ ਹਨ।

## ੫੪

# ਕਲਾ ਵਾਹਿਗੁਰੂ ਜੀ ਕੀ ਵਰਤੇ

ਅਰਦਾਸ ਮਨੁੱਖ ਦਾ ਤਰਲਾ ਹੈ, ਕਲਾ ਜਾਂ ਸ਼ਕਤੀ ਇਸ ਵਿਚ ਵਾਹਿਗੁਰੂ ਜੀ ਦੀ ਵਰਤਦੀ ਹੈ। ਮਨੁੱਖ ਤਾਂ ਨਿਰਬਲ ਜੀਵ ਹੈ; ਇਸ ਦਾ ਕੀਤਾ ਕੀ ਹੋ ਸਕਦਾ ਹੈ ?[1] ਸਭੋ ਕੁਝ ਮਾਲਕ ਦੀ ਮਰਜ਼ੀ ਨਾਲ, ਉਸ ਦੀ ਸ਼ਕਤੀ ਨਾਲ ਹੀ ਹੋ ਰਿਹਾ ਹੈ। ਅਸੀਂ ਕੀ ਕਰ ਸਕਦੇ ਹਾਂ ?

**ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ।**
**ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ।**
**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ।**
**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ।**

*—ਸੂਹੀ ਮ: ੪ (736/1)*

ਫਿਰ ਵੀ ਅਸੀਂ ਆਪਣੀ ਚਾਤੁਰੀਆਂ ਨਹੀਂ ਛੋੜਦੇ। ਸੋਚਦੇ ਹਾਂ, ਸਾਡੇ ਆਪਣੇ ਕੀਤੇ ਬਿਨਾ ਕੀ ਹੋ ਸਕਦਾ ਹੈ ? ਸੋਚਦੇ ਹਾਂ, ਸਾਡੇ ਜਿਤਨਾ ਬਲਵਾਨ ਕਉਣ ਹੈ ? ਪਰ ਸਤਿਗੁਰੂ ਜੀ ਤਾਂ ਕਹਿੰਦੇ ਹਨ :

**ਅਤਿ ਸੂਰਾ ਜੇ ਕੋਊ ਕਹਾਵੈ।**
**ਪ੍ਰਭ ਕੀ ਕਲਾ ਬਿਨਾ ਕਹ ਧਾਵੈ ?** *—ਗਉੜੀ ਮ: ੫ (282/14)*

ਕਲਾ ਤਾਂ ਹਰ ਸੂਰਤ ਵਾਹਿਗੁਰੂ ਜੀ ਦੀ ਹੀ ਵਰਤਣੀ ਹੈ। ਓਹੀ ਅਸਲ ਕਲਾਧਾਰੀ ਹੈ; ਸਰਬ ਕਲਾ ਸਮਰੱਥ! ਉਹੀ 'ਸਰਬੰ ਕਲੀ' ਹੈ। ਸਾਰੀਆਂ ਸ਼ਕਤੀਆਂ, ਸਾਰੇ ਹੁਨਰ, ਸਾਰੀਆਂ ਜਾਚਾਂ, ਸਭ ਵਿਉਂਤਾਂ ਉਸ ਪਾਸ ਹਨ। ਅਨੇਕਾਂ ਕਲਾਵਾਂ ਨਾਲ ਉਹ ਖੇਲਦਾ ਹੈ।[2]

ਜਿਸ ਵਾਹਿਗੁਰੂ ਨੇ ਆਪਣੀ ਕਲਾ ਨਾਲ ਸਾਰਾ ਬ੍ਰਹਮੰਡ ਰਚਿਆ, ਧਰਤੀ ਸਿਰਜੀ, ਆਕਾਸ਼ ਥਾਂ ਸਿਰ ਟਿਕਾਇਆ, ਜਿਸ ਨੇ ਅਗਨੀ ਪੈਦਾ ਕਰ, ਬਾਲਣ ਅੰਦਰ ਬੰਨ੍ਹ ਛੱਡੀ; ਜਿਸ ਨੇ ਸਭ ਜੀਆਂ ਦੇ ਰਿਜਕ ਦਾ ਬੰਦੋਬਸਤ ਕੀਤਾ; ਘੜਨ-ਭੰਨਣ ਸਮਰੱਥ, ਜੋ ਸਰਬ-ਸ਼ਕਤੀਮਾਨ ਸਰਬ-ਸਮਰੱਥਾ ਵਾਲਾ ਹੈ, ਉਸ ਦੀ ਕਲਾ ਵਰਤਣ ਨਾਲ ਹੀ ਸਾਡੀ

---

1. ਕਿਆ ਮਾਨੁਖ ਕਹਹੁ ਕਿਆ ਜੋਰੁ ? *—ਗਉੜੀ ਗੁਆਰੇਰੀ ਮ: ੫ (178/2)*
2. ਕੋਟਿ ਕਲਾ ਖੇਲੈ ਗੋਪਾਲ। *—ਭੈਰਉ ਕਬੀਰ (1163/5)*

ਸਹਾਇਤਾ ਹੋ ਸਕਦੀ ਹੈ।[1] ਉਹ ਤਾਂ ਜੇਕਰ ਨਿੱਕੀ ਜਿੰਨੀ ਕੀੜੀ ਵਿਚ ਵੀ ਆਪਣੀ ਕਲਾ ਰੱਖ ਦੇਵੇ ਤਾਂ ਉਹ ਵਡੇ ਵਡੇ ਲਸ਼ਕਰਾਂ ਨੂੰ ਮੁਕਾ ਸਕਦੀ ਹੈ[2], ਕਲਾ ਜੁ ਉਸ ਦੀ ਵਰਤਣੀ ਹੋਈ।

ਕਮਾਲ ਦੀ ਗੱਲ ਤਾਂ ਇਹ ਹੈ ਕਿ ਇਹ ਕਲਾ ਗੁਪਤ ਵਰਤਦੀ ਹੈ। ਇਹ ਅਕਲ ਕਲਾ ਹੈ, ਹੁਨਰ ਦੀ ਬਨਾਵਟ ਇਸ ਵਿਚ ਕੋਈ ਨਹੀਂ।[3] ਇਹ ਐਸੀ ਸ਼ਕਤੀ ਹੈ ਜੋ ਬਿਨਾ ਤਰੱਦਦ ਦੇ ਉਪਜਦੀ ਹੈ। ਐਸੀ ਕਰਤਾਰਤਾ ਹੈ ਜੋ ਬਿਨਾ ਕਿਸੇ ਕਲ (= ਯੰਤ੍ਰ) ਦੇ ਵਰਤ ਰਹੀ ਹੈ। ਇਸੇ ਕਲਾ ਨੂੰ 'ਭਗਉਤੀ' ਆਖ ਕੇ ਅਰਦਾਸ ਦੇ ਸ਼ੁਰੂ ਵਿਚ ਸਿਮਰਿਆ ਗਿਆ। ਇਸੇ ਨੂੰ 'ਸ੍ਰੀ ਸਾਹਿਬ' ਆਖ ਕੇ ਅਰਦਾਸ ਦੇ ਮੱਧ ਵਿਚ ਇਸ ਪਾਸੋਂ ਸਹਾਇਤਾ ਦੀ ਯਾਚਨਾ ਕੀਤੀ ਗਈ। ਹੁਣ ਅਰਦਾਸ ਦੇ ਅੰਤ ਵਿਚ 'ਕਲਾ' ਆਖ ਕੇ ਇਸ ਨੂੰ ਆਪਣੀ ਜ਼ਿੰਦਗੀ ਵਿਚ ਵਿਚਰਨ ਦੀ ਦੁਹਾਈ ਦੇਂਦੇ ਹਾਂ।

ਇਹ ਉਹੋ 'ਧਰਮ ਕਲਾ' ਹੈ ਜਿਸ ਵਿਚ ਸਾਰਾ ਬ੍ਰਹਮੰਡ ਤੇ ਸਗਲੇ ਜੀਅ ਜੰਤ ਬੱਝੇ ਹੋਏ ਹਨ।[4] ਸਾਰੀ ਸਮੱਗ੍ਰੀ ਜਿਸ ਦੇ ਸੂਤਰ ਵਿਚ ਬੱਝੀ ਹੋਈ ਹੈ। ਇਕ ਇਕ ਜ਼ੱਰੇ ਉਪਰ ਇਸ ਦਾ ਨਿਯੰਤ੍ਰਣ ਹੈ। ਇਕ ਇਕ ਘਟਨਾ ਜਿਸ ਦੇ ਨਿਜ਼ਾਮ ਵਿਚ ਹੈ। ਇਸੇ ਕਲਾ ਰਾਹੀਂ ਉਸ ਮਾਲਕ ਨੇ ਸਾਰੀ ਰਚਨਾ ਦਾ ਸੰਮੋਹਨ ਕੀਤਾ ਹੋਇਆ ਹੈ।[5] ਸਭ ਨੂੰ ਥਾਂ ਸਿਰ ਬਹਾਲਿਆ ਹੋਇਆ ਹੈ। ਫਿਰ ਵੀ ਇਹ ਗੁਪਤ ਵਰਤਦੀ ਹੈ, ਜਾਣੀ ਨਹੀਂ ਜਾਂਦੀ, ਲਖੀ ਨਹੀਂ ਜਾਂਦੀ।[6]

ਇਸ ਕਲਾ ਨੂੰ ਕੋਈ ਹਟਕ ਨਹੀਂ ਸਕਦਾ, ਰੋਕ ਨਹੀਂ ਸਕਦਾ, ਮੇਟ ਨਹੀਂ ਸਕਦਾ।[7] ਕੀ ਸਾਡਾ ਸਰੀਰ, ਤੇ ਕੀ ਸਾਡਾ ਬਲ, ਕੀ ਸਾਡਾ ਉੱਦਮ, ਕੀ ਸਾਡੀ ਕਿਰਿਆ, ਕੀ ਸਾਡੀ ਬੁੱਧੀ, ਕੀ ਸਾਡਾ ਗਿਆਨ, ਸਭ ਇਸੇ 'ਰਾਮ ਕਲਾ' ਆਸਰੇ ਕਾਇਮ ਹਨ, ਇਸੇ ਆਸਰੇ ਇਹਨਾਂ ਦੀ ਪਤ ਨਿਭਦੀ ਪਈ ਹੈ।[8]

---

1. ਕਲਾ ਉਪਾਇ ਧਰੀ ਜਿਨਿ ਧਰਣਾ। ਗਗਨੁ ਰਹਾਇਆ ਹੁਕਮੇ ਚਰਣਾ।
ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ।
ਜੀਅ ਜੰਤ ਕਉ ਰਿਜਕੁ ਸੰਬਾਹੇ। ਕਰਣ ਕਾਰਣ ਸਮਰਥ ਆਪਾਹੇ।
ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ। *—ਮਾਰੂ ਸੋਲਹੇ ਮ: ੫ (1071/11)*
2. ਨੀਕੀ ਕੀਰੀ ਮਹਿ ਕਲ ਰਾਖੈ।
ਭਸਮ ਕਰੈ ਲਸਕਰ ਕੋਟਿ ਲਾਖੈ। *—ਗਉੜੀ ਮ: ੫ (285/19)*
3. ਸਭ ਤੋਂ ਚੰਗਾ ਹੁਨਰ ਉਹ ਹੋਂਦਾ ਹੈ ਜਿਸ ਵਿਚ ਹੁਨਰਮੰਦੀ ਬਿਲਕੁਲ ਨ ਦਿੱਸੇ। ਇਕ ਲਾਤੀਨੀ ਕਹਾਵਤ ਹੈ, 'ਹੁਨਰ ਦੇ ਛੁਪਾਣ ਦਾ ਨਾਂ ਹੁਨਰ ਹੈ।' ਚਿਤ੍ਰਕਾਰ ਦਾ ਹੁਨਰ ਓਦੋਂ ਹੀ ਕਮਾਲ ਤੇ ਪਹੁੰਚਿਆ ਮੰਨਿਆ ਜਾਂਦਾ ਹੈ ਜਦੋਂ ਦਰਸ਼ਕ ਲਈ ਚਿਤ੍ਰ ਦਾ ਕਾਗਜ਼ ਤੇ ਰੰਗਕਾਰੀ ਓਹਲੇ ਹੋ ਜਾਵੇ ਤੇ ਨਿਰੀ ਮੂਰਤ ਹੀ ਦਿੱਸੇ। ਸਾਰੀ ਕੁਦਰਤ ਕਿਸੇ ਅਜਿਹੇ ਅਚੰਭੇ ਵਾਲੀ ਕਲਾ ਦਾ ਹੀ ਕਰਤਬ ਹੈ।
4. ਧਰਮ ਕਲਾ ਹਰਿ ਬੰਧਿ ਬਹਾਲੀ। *—ਆਸਾ ਮ: ੫ (396/6)*
5. ਕਲਾ ਧਾਰਿ ਜਿਨਿ ਸਗਲੀ ਮੋਹੀ। *—ਗਉੜੀ ਮ: ੫ (287/18)*
6. ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ। *—ਮਾਰੂ ਵਾਰ ਮ: ੫ (1098/19)*
7. ਪ੍ਰਭ ਕੀ ਕਲਾ ਨ ਮੇਟੀ ਜਾਈ। *—ਭੈਰਉ ਕਬੀਰ (1159/6)*
8. ਪੰਚ ਬੈਲ ਗਡੀਆ ਦੇਹ ਧਾਰੀ।
ਰਾਮ ਕਲਾ ਨਿਬਹੈ ਪਤਿ ਸਾਰੀ। *—ਰਾਮਕਲੀ ਮ: ੫ (879/15)*

ਇਸ ਲਈ ਸਾਨੂੰ ਤਾਂ ਇਹੋ ਲਾਜ਼ਮ ਹੈ ਕਿ

**ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ।**

*—ਆਸਾ ਵਾਰ ਮ: ੧ (469/18)*

ਇਹੋ ਯਾਚਨਾ ਕਰਦੇ ਰਹੀਏ ਕਿ 'ਕਲਾ ਵਾਹਿਗੁਰੂ ਜੀ ਕੀ ਵਰਤੇ'। ਇਸੇ ਵਿਚ ਸਭ ਦਾ ਸੁਖ, ਸਰਬੱਤ ਦਾ ਭਲਾ ਹੈ।

ਅਰਦਾਸ ਵਿਚ ਸਾਡਾ ਲਗਣਾ ਵੀ, ਤੇ ਕੀਤੀ ਅਰਦਾਸ ਦਾ ਪੁਗਣਾ ਵੀ ਇਸ ਕਲਾ ਦਾ ਵਰਤਣਾ ਹੈ। ਅਰਦਾਸ ਰਾਹੀਂ ਅਸੀਂ ਇਸ ਕਲਾ ਦੀ ਸੋਝੀ ਦਾ ਇਕਬਾਲ ਕਰਦੇ ਹਾਂ। ਇਸ ਦੇ ਵਰਤਦੇ ਰਹਿਣ ਵਿਚ ਹੀ ਆਪਣੀ ਸਦੀਵਕਾਲੀ ਸੁਰੱਖਿਆ ਦਾ ਸਾਧਨ ਮੰਨਦੇ ਹਾਂ। ਇਸ ਦੇ ਵਰਤਣ ਦੀ ਯਾਚਨਾ ਕਰ ਕੇ ਆਪਣੀ ਬਲਹੀਨਤਾ ਦਾ ਇਕਬਾਲ ਕਰਦੇ ਹਾਂ ਤੇ ਕਲਾਵਾਨ ਅਕਾਲ ਪੁਰਖ ਦੀ ਅਪਾਰ ਹਿਫ਼ਾਜ਼ਤ ਵਿਚ ਸੁਰੱਖਿਅਤ ਹੋਣ ਦਾ ਧਰਵਾਸ ਕਰਦੇ ਹਾਂ। ਨਾਲ ਹੀ ਆਪਣੇ ਆਪ ਨੂੰ ਇਹ ਚੇਤਾਉਨੀ ਵੀ ਦੇਂਦੇ ਹਾਂ ਕਿ

**ਮਤ ਕੋਈ ਜਾਣਹੁ ਅਵਰੁ ਕਛੁ, ਸਭ ਪ੍ਰਭ ਕੈ ਹਾਥਿ।**

*—ਬਿਲਾਵਲੁ ਮ: ੫ (814/4)*

## ੫੫

# *ਨਾਨਕ ਨਾਮ ਚੜ੍ਹਦੀ ਕਲਾ*

***ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ*** ਵਿਚ ਚੜ੍ਹਦੀ ਕਲਾ ਦੀ ਵਿਆਖਿਆ ਇਉਂ ਹੈ: "ਚੜ੍ਹਦੀ ਕਲਾ ਨਿਹਕਲੰਕ ਹੈ, ਸਿੱਖੀ ਚੜ੍ਹਦੀ ਕਲਾ ਦਾ ਹੁਲਾਸ ਹੈ। ਨਿਤ ਦਾ ਵਿਸਾਖ, ਨਿਤ ਦਾ ਉਤਸ਼ਾਹ ਅਤੇ ਨਿਤ ਦਾ ਵੇਗ—ਜਿਸ ਅਗੇ ਕੱਖ ਕਾਨ, ਪਾਪ, ਬਦੀਆਂ, ਜ਼ੋਰ, ਜ਼ੁਲਮ, ਜਬਰ, ਸਭ ਨੱਸ ਜਾਂਦੇ ਹਨ। ਕਿਸੇ ਦੁਖ ਵਿਚ ਕਲਾ ਨੂੰ ਖੜੇ ਨ ਹੋਣ ਦੇਣਾ, ਸਰਬੱਤ ਦੇ ਭਲੇ ਵਿਚ ਉਮਾਹੀ ਰਹਿਣਾ, ਐਸ ਤਰ੍ਹਾਂ ਆਪਣੀ ਕਲਾ ਨੂੰ ਚੜ੍ਹਦਿਆਂ ਰਖਣਾ ਇਹ ਹੈ 'ਨਾਮ'। ਨਾਮੀ ਪੁਰਖ ਦੀ ਇਹ ਅਵਸਥਾ ਹੈ। ਇਸ ਦਸ਼ਾ ਨੂੰ ਕੇਵਲ ਬਚਨਾਂ ਦੁਆਰਾ ਗ੍ਰਹਿਣ ਨਹੀਂ ਕਰਨਾ, ਏਸ ਸਥਿਤੀ ਵਿਚ ਆਪਣੀ ਕਰਮ-ਸਾਧਨਾ ਨੂੰ ਢਾਲਣਾ ਹੈ। ਕਾਰਜ-ਖੇਤਰ ਵਿਚ ਏਸ ਹਾਲਤ ਦਾ ਦਰਸ਼ਨ ਕਰਾਉਣਾ ਹੈ ਤੇ ਸੰਸਾਰ ਨੂੰ ਦਿਖਾ ਦੇਣਾ ਹੈ ਕਿ ਕੂੜ ਦੀ ਅਮਾਵਸ ਵਿਚ ਸੱਚੇ ਨਾਮ ਦੀ ਚੜ੍ਹਦੀ ਕਲਾ ਕਿਸ ਤਰ੍ਹਾਂ ਆਪਣੇ ਪ੍ਰਕਾਸ਼ ਦੇ ਤੀਖਣ ਤੇਜ ਵਿਚ ਵਧਦੀ, ਸਰਬੱਤ ਦੇ ਭਲੇ ਵਿਚ ਫਲੀਭੂਤ ਹੁੰਦੀ ਹੈ।"

ਚੜ੍ਹਦੀ ਕਲਾ ਸੁਰਤ ਦੀ ਉੱਚੀ ਸ਼ਕਤੀਵਾਨ ਆਤਮਕ ਅਵਸਥਾ ਹੈ, ਜਿਸ ਵਿਚ ਨਿਰਭੈਤਾ, ਨਿਰਵੈਰਤਾ, ਆਤਮ-ਗੌਰਵ ਤੇ ਆਤਮ-ਸੰਪੰਨਤਾ ਦਾ ਸਦ-ਆਨੰਦ ਇਕਸਾਰ ਵਰਤਦਾ ਹੈ। ਇਹ ਉਹ ਬਿਰਤੀ ਹੈ ਜੋ ਦੁਖ ਵਿਚ ਸੁਖ ਮਨਾਉਂਦੀ ਤੇ ਹਾਰ ਵਿਚੋਂ ਵੀ ਧਰਮ-ਜਿੱਤ ਪ੍ਰਾਪਤ ਕਰਦੀ ਹੈ। ਇਹ ਇਕ ਤਰ੍ਹਾਂ ਦੀ ਬੰਧਨ-ਮੁਕਤੀ ਹੈ, ਜਿਸ ਦਾ ਸਹੀ ਪ੍ਰਮਾਣ ਅਜ਼ਮਾਇਸ਼ ਪਿਆਂ ਤੇ ਮਿਲਦਾ ਹੈ। ਖ਼ਾਲਸਾ ਜੀ ਦੀ ਜ਼ਿੰਦਗੀ ਵਿਚ—ਜੋ ਅਜ਼ਮਾਇਸ਼ਾਂ ਹੀ ਅਜ਼ਮਾਇਸ਼ਾਂ ਵਿਚੋਂ ਲੰਘੀ ਹੈ—ਇਸ ਬਿਰਤੀ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ।

ਚੜ੍ਹਦੀ ਕਲਾ, ਚੜ੍ਹਦੇ ਵਿਸ਼ਵਾਸ ਦੀ ਸੂਚਕ ਹੁੰਦੀ ਹੈ। ਇਹ ਹਾਲਾਤ ਤੋਂ ਨਹੀਂ ਬਣਦੀ, ਇਹ ਤਾਂ ਹਾਲਾਤ ਨੂੰ ਚੁਨੌਤੀ ਦੇ ਕੇ ਵਿਚਰਦੀ ਹੈ। ਹਸਦਾ ਸਬਰ ਤੇ ਖਿੜਿਆ ਸੰਤੋਖ ਇਸ ਦਾ ਮੁਹਾਂਦਰਾ ਘੜਦੇ ਹਨ। ਭਵਿਖ ਲਈ ਉਮਾਹ ਤੇ ਉੱਦਾਤ ਪ੍ਰੇਰਨਾ[1] ਇਸ ਦੀ ਦ੍ਰਿਸ਼ਟੀ ਵਿਚ ਵਰਤਦੇ ਹਨ। ਭਾਵੇਂ ਸੰਗ ਸਖਾ ਸਭ ਤਜ ਜਾਣ, ਇਸ ਦਾ ਧੀਰਜ

---

1 ਆਗਾਹ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ।
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ।
*—ਮਾਰੂ ਵਾਰ ੫, ਡਖਣੇ ਮ: ੫ (1096/13)*

ਬਲਵਾਨ ਰਹਿੰਦਾ ਹੈ। ਆਸ ਇਸ ਦਾ ਆਸਰਾ ਨਹੀਂ ਹੋਂਦੀ, ਵਿਸ਼ਵਾਸ ਇਸ ਦੀ ਧਾਰਨਾ ਹੁੰਦਾ ਹੈ। ਦੁਨੀਆ ਦੀ ਨਜ਼ਰ ਵਿਚ ਹਾਰ ਭੀ ਹੋ ਗਈ ਹੋਵੇ ਤਾਂ ਵੀ ਇਸ ਦੇ ਸਿਰ ਤੇ ਸ੍ਵੈਭਿਮਾਨ ਦਾ ਤਾਜ ਚਮਕਦਾ ਹੈ।[1] ਚੜ੍ਹਦੀ ਕਲਾ ਕਿਸੇ ਔਕੜ ਨੂੰ ਔਕੜ ਨਹੀਂ ਮੰਨਦੀ; ਹਰ ਔਕੜ ਨਾਲ ਟਿੱਚਰਾਂ ਕਰਦੀ ਇਕ ਅਜੀਬ ਅਡੋਲਤਾ ਵਿਚ ਵਿਚਰਦੀ ਹੈ। ਇਹ ਭਵਿੱਖ ਨੂੰ ਆਪਣੇ ਹੱਥਾਂ 'ਚੋਂ ਕਿਰਨ ਨਹੀਂ ਦੇਂਦੀ, ਨ ਇਸ ਨੂੰ ਦੋਖੀਆਂ ਦੇ ਹਵਾਲੇ ਹੋਣ ਦੇਂਦੀ ਹੈ। ਇਹ ਤਾਂ ਜ਼ਿੰਦਗੀ ਨਾਲ ਚੁਹਲ ਕਰਦੀ ਭਵਿਖ ਨੂੰ ਮਨ-ਚਾਹੀ ਰੰਗਣ ਵਿਚ ਰੰਗਦੀ ਤੁਰੀ ਜਾਂਦੀ ਹੈ।

ਇਹ ਐਸੀ ਉੱਚੀ ਤੇ ਬਲਵਾਨ ਸੁਰਤ ਹੈ, ਜੋ ਸਾਥੀਆਂ ਦੀ ਕਾਇਰਤਾ ਵੇਖ ਕੇ ਵੀ ਦਿਲ ਨਹੀਂ ਹਾਰਦੀ। ਵੇਖ ਕੇ ਅਣਡਿੱਠ ਕਰਦੀ ਤੇ ਉਦਾਰਤਾ ਨਾਲ ਖਿਮਾ ਕਰਨ ਨੂੰ ਤੱਤਪਰ ਰਹਿੰਦੀ ਹੈ।

ਨਿਰਭੈਤਾ ਇਸ ਦਾ ਮੂਲ ਗੁਣ ਹੁੰਦਾ ਹੈ। ਮੌਤ ਨਾਲ ਵੀ ਇਹ ਮਖ਼ੌਲ ਕਰਦੀ ਹੈ; ਇਸ ਲਈ, ਕਿਉਂਕਿ ਇਹ ਜਾਣਦੀ ਹੈ:

**ਮੈ ਨ ਮਰਉ ਮਰਿਬੋ ਸੰਸਾਰਾ। ਅਬ ਮੋਹਿ ਮਿਲਿਓ ਹੈ ਜੀਆਵਨਹਾਰਾ।**

*—ਗਉੜੀ ਕਬੀਰ (325/16)*

ਇਹ ਨਿਹੰਗ ਬਿਰਤੀ ਹੈ, ਫ਼ਿਕਰ ਫ਼ਾਕੇ ਤੋਂ ਅਤੀਤ, ਦੁਖ ਕਲੇਸ਼ ਤੋਂ ਉਤਾਂਹ, ਰੋਗ ਸੋਗ ਤੋਂ ਬੇਫ਼ਿਕਰ। ਇਹ ਸਦਾ "ਜੂਝਣ ਕੋ ਦਾਓ" ਵਿਚ ਰਹਿੰਦੀ ਹੈ। ਹੌਸਲਾ, ਸਾਹਸ, ਉਤਸ਼ਾਹ ਤੇ ਉਮਾਹ ਇਸ ਦੇ ਸੀਨੇ ਵਿਚ ਧੜਕਦੇ ਹਨ। ਚਾਉ, ਖੇੜਾ ਤੇ ਸਦਾ-ਵਿਗਾਸ ਇਸ ਦੀ ਪੇਸ਼ਾਨੀ ਤੇ ਵਸਦੇ ਹਨ।

ਐਸੀ ਚੜ੍ਹਦੀ ਕਲਾ ਪ੍ਰਾਪਤ ਕਿਵੇਂ ਹੋਂਦੀ ਹੈ? ਕਹਿਣ ਨੂੰ ਤਾਂ ਬੜੇ ਲੋਕ ਆਪਣੇ ਆਪ ਨੂੰ ਚੜ੍ਹਦੀ ਕਲਾ ਵਾਲਾ ਕਹਿੰਦੇ ਹੋਣਗੇ, ਪਰ ਕੋਈ ਵਿਰਲਾ ਹੀ ਐਸਾ ਹੁੰਦਾ ਹੈ ਜਿਸ ਦੀ ਜ਼ਿੰਦਗੀ ਵਿਚੋਂ ਦੁਖ ਸਚਮੁਚ ਉਠ ਜਾਂਦਾ ਹੈ ਤੇ ਸਦਾ ਸੁਖ ਹੀ ਵਰਤਦਾ ਹੈ; ਬੁਰਾ ਕੁਝ ਵੀ ਨਹੀਂ ਹੋਂਦਾ, ਸਭ ਕੁਝ ਚੰਗਾ ਹੀ ਹੋਂਦਾ ਹੈ; ਸੋਗ ਕਿਤੇ ਨਹੀਂ ਦਿਸਦਾ, ਹਰਥੇ ਹਰਖ ਹੀ ਪ੍ਰਤੀਤ ਹੁੰਦਾ ਹੈ; ਹਾਰ ਕਦੇ ਨਹੀਂ ਹੋਂਦੀ, ਸਦਾ ਜਿੱਤ ਹੀ ਪ੍ਰਾਪਤ ਹੁੰਦੀ ਹੈ:

**ਕਹਨ ਕਹਾਵਨ ਕਉ ਕਈ ਕੇਤੇ।**
**ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ।**
**ਦੁਖੁ ਨਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ।**
**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ।**
**ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਹੀ ਕਿਛੁ ਲੇਤੈ।**
**ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ।**

*—ਕਾਨੜਾ ਮ: ੫ (1302/7)*

---

1. ਕਿ ਊ ਰਾ ਗ਼ਰੂਰ ਅਸਤ ਬਰ ਮੁਲਕੋ ਮਾਲ।
ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ। *—ਜ਼ਫਰਨਾਮਾ-੧੦੩*
(ਉਸ ਨੂੰ ਆਪਣੇ ਰਾਜ ਤੇ ਧਨ ਦਾ ਮਾਣ ਹੋਵੇਗਾ, ਮੈਨੂੰ ਵਾਹਿਗੁਰੂ ਅਕਾਲ ਪੁਰਖ ਦੀ ਰਖਿਆ ਨਸੀਬ ਹੈ।)

ਚੜ੍ਹਦੀ ਕਲਾ ਵਿਚ ਕਿਸੇ ਊਣਤਾਈ, ਕਿਸੇ ਕਮਤਰੀ ਦੇ ਇਹਸਾਸ ਜਾਂ ਕਿਸੇ ਹੀਨ ਭਾਵਨਾ ਦੀ ਕੋਈ ਥਾਂ ਨਹੀਂ ਹੁੰਦੀ। ਇਸ ਵਿਚ ਤਾਂ ਜ਼ਿੰਦਗੀ ਨੂੰ ਰੰਗ ਲੱਗਾ ਹੁੰਦਾ ਹੈ। ਇਹ ਤਾਂ ਅਨੰਤ ਖ਼ੁਸ਼ੀਆਂ ਦਾ ਘਰ ਹੈ, ਜਿਥੇ ਸੋਗ ਦਾ ਨਾਮ ਨਿਸ਼ਾਨ ਨਹੀਂ।[1] ਇਹ ਤਾਂ 'ਸਤਿ ਸੁਹਾਣੁ ਸਦਾ ਮਨਿ ਚਾਉ'[2] ਦੀ ਅਵਸਥਾ ਹੈ। ਮਨ ਵਿਚ ਸਦਾ ਬਹਾਰ, ਇਕ ਅੰਦਰਲੀ ਸੁੰਦਰਤਾ ਦਾ ਪਾਸਾਰ। ਪਰ ਐਸੀ ਦਸ਼ਾ ਉਸ ਦੇ ਜੀਵਨ ਵਿਚ ਵਰਤਦੀ ਹੈ ਜੋ ਨਾਮ-ਰਸ ਵਿਚ ਭਿੱਜਾ ਹੋਵੇ, ਜੋ 'ਤੱਤ ਜੋਗ ਕਾ ਬੇਤਾ' ਹੋਵੇ। ਅੰਦਰ ਦਾ ਸੁਹਾਣ, ਅੰਦਰ ਦਾ ਚਾਉ, ਅੰਦਰ ਦੀ ਚੜ੍ਹਦੀ ਕਲਾ ਨਾਮ ਦੇ ਸੱਚ ਆਸਰੇ ਕਾਇਮ ਹਨ—ਨਾਮ ਦੇ ਸੱਚ, ਸਤਿ ਨਾਮ ਆਸਰੇ। ਨਾਮ ਹੀ ਤਨ ਮਨ ਨੂੰ ਹਰਿਆਂ ਕਰਦਾ ਹੈ।[3]

ਗੁਰੂ ਅਰਜਨ ਸਾਹਿਬ ਦੀ ਜ਼ਿੰਦਗੀ ਚੜ੍ਹਦੀ ਕਲਾ ਦੀ ਅਦਭੁਤ ਮਿਸਾਲ ਸੀ। ਇਕ ਸਮਾ ਐਸਾ ਵੀ ਉਹਨਾਂ ਤੇ ਆਇਆ ਜਦੋਂ ਪ੍ਰਿਥੀ ਚੰਦ ਨੇ ਆਪਣੇ ਏਜੰਟਾਂ ਰਾਹੀਂ ਸਭ ਪਾਸਿਆਂ ਤੋਂ ਨਾਕਾ-ਬੰਦੀ ਕੀਤੀ ਹੋਈ ਸੀ, ਕਿਸੇ ਸਿਖ ਨੂੰ ਗੁਰੂ-ਦਰਬਾਰ ਨ ਪਹੁੰਚਣ ਦੇਵੇ। ਏਜੰਟਾਂ ਰਾਹੀਂ ਭੁਚਲਾ ਕੇ ਆਪਣੇ ਡੇਰੇ ਲੈ ਜਾਇਆ ਕਰੇ। ਗੁਰੂ ਅਰਜਨ ਦੇਵ ਜੀ ਦੇ ਦਰਬਾਰ ਹਾਜ਼ਰੀ ਬਹੁਤ ਘੱਟ ਗਈ। ਚੜ੍ਹਾਵਾ ਨਾਮ ਮਾਤ੍ਰ ਰਹਿ ਗਿਆ। ਰਸਦ ਪਾਣੀ ਖ਼ਤਮ ਹੋ ਗਿਆ। ਲੰਗਰ ਮਸਤਾਨਾ ਹੋ ਗਿਆ। ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ ਤੀਸਰੇ ਦਿਨ ਦਾ ਰੁੱਖਾ ਪਰਸ਼ਾਦਾ ਛੱਕ ਰਹੇ ਸਨ। ਐਸੀ ਅਵਸਥਾ ਵਿਚ ਵੀ ਚੜ੍ਹਦੀ ਕਲਾ ਵਾਲਾ ਸਤਿਗੁਰੂ ਗਾ ਰਿਹਾ ਸੀ:

**ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ।**

*—ਕਾਨੜਾ ਮ: ੫ (1306/12)*

ਐਸਾ ਸਤਿਗੁਰੂ ਹੀ ਫਿਰ ਤੱਤੀ ਤਵੀ ਉਪਰ ਬੈਠ ਕੇ ਆਖ ਸਕਦਾ ਸੀ:

**ਤੇਰਾ ਕੀਆ ਮੀਠਾ ਲਾਗੈ।**
**ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ।** *—ਆਸਾ ਮ: ੫ (394/4)*

ਭਾਣਾ ਤਾਂ ਹਰ ਕੋਈ ਮੰਨਦਾ ਹੈ, ਕਿਉਂਕਿ ਮੰਨਣਾ ਪੈਂਦਾ ਹੈ। ਪਰ, ਭਾਣੇ ਨੂੰ ਮਿੱਠਾ ਕਰ ਕੇ ਓਹੋ ਮੰਨਦਾ ਹੈ ਜਿਸ ਦੀ ਆਤਮਾ ਨਾਮ ਵਿਚ ਰੰਗੀ ਹੁੰਦੀ ਹੈ ਤੇ ਜੋ ਸਦਾ ਚੜ੍ਹਦੀ ਕਲਾ ਵਿਚ ਵਿਚਰਦਾ ਹੈ—ਨਾਮ ਦੀ ਚੜ੍ਹਦੀ ਕਲਾ ਵਿਚ। ਐਸੇ ਮਹਾ ਪੁਰਖ ਦਾ ਮਨ ਢਹਿੰਦੀ ਕਲਾ ਵਿਚ ਨਹੀਂ ਜਾਂਦਾ। ਜਿਸ ਦਾ ਮਨ ਨ ਡਿਗੇ, ਉਸ ਦੇ ਤਨ ਨੂੰ ਕਉਣ ਡਰਾ ਸਕਦਾ ਹੈ, ਕਉਣ ਹਰਾ ਸਕਦਾ ਹੈ ?[4]

ਐਸੀ ਚੜ੍ਹਦੀ ਕਲਾ ਦੇ ਨਮੂਨੇ ਅਨੇਕਾਂ ਸਿੰਘਾਂ ਦੇ ਜੀਵਨ ਵਿਚ ਵੀ ਮਿਲਦੇ ਹਨ। ਦਿੱਲੀ ਦੀ ਮੁਗ਼ਲ ਸਰਕਾਰ ਸਿੱਖਾਂ ਦਾ ਸ਼ਿਕਾਰ ਕਰਨ ਤੇ ਤੁਲੀ ਹੋਈ ਸੀ। ਦਸ ਦਸੰਬਰ

---

1. ਹਰਖ ਅਨੰਤ ਸੋਗ ਨਹੀ ਬੀਆ। ਸੋ ਘਰੁ ਗੁਰਿ ਨਾਨਕ ਕਉ ਦੀਆ।
*—ਗਉੜੀ ਮ: ੫ (186/18)*

2. ਜਪੁ (4/17)

3. ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ। *—ਸਲੋਕ ਮ: ੫ (1429/13)*

4. ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ। ਚਰਨ ਕਮਲ ਚਿਤੁ ਰਹਿਓ ਸਮਾਇ।
*—ਭੈਰਉ ਕਬੀਰ (1162/3)*

1710 ਈ: ਨੂੰ ਸ਼ਾਹੀ ਫ਼ੁਰਮਾਨ ਕਢਿਆ ਗਿਆ ਕਿ "ਨਾਨਕ ਪ੍ਰਸਤਾਂ ਰਾ ਹਰ ਜਾ ਕਿ ਬਯਾਬੰਦ ਬ-ਕਤਲ ਰਸਾਨੰਦ"[1] ਅਰਥਾਤ, 'ਜਿਥੇ ਕਿਤੇ ਵੀ ਗੁਰੂ ਨਾਨਕ ਦੇ ਪੈਰੋਕਾਰ ਮਿਲਣ ਉਹਨਾਂ ਨੂੰ ਜਾਨੋਂ ਮਾਰ ਦਿੱਤਾ ਜਾਵੇ।' ਇਸ ਹੁਕਮ ਉਤੇ ਲਗ ਭਗ ਅਗਲੇ ਪੰਜਾਹ ਸਾਲ ਦੂਰ ਦੂਰ ਤਕ ਅਮਲ ਹੁੰਦਾ ਰਿਹਾ। ਘਰ ਵਿਚ ਮੁਗ਼ਲ ਹਕੂਮਤ ਵੈਰੀ ਸੀ, ਬਾਹਰੋਂ ਅਬਦਾਲੀ ਬਾਰ ਬਾਰ ਹੱਲੇ ਕਰ ਰਿਹਾ ਸੀ। ਇਸ ਹਾਲਤ ਵਿਚ ਲਗ ਭਗ ਸਭੇ ਸਿਖ ਘਰ-ਬਦਰ ਹੋਏ ਪਏ ਸਨ। ਸਰਕਾਰ ਦੀਆਂ ਨਜ਼ਰਾਂ ਵਿਚ ਉਹ ਉਗਰਵਾਦੀ[2] ਸਨ। ਹਰਥੇ ਤੂੰਬਿਆਂ ਵਾਂਗ ਉਡਾਏ ਜਾ ਰਹੇ ਸਨ। ਇਹਨਾਂ ਦੇ ਸਿਰ ਨੇਜ਼ਿਆਂ ਤੇ ਟੰਗ ਕੇ ਲਿਜਾਏ ਜਾਂਦੇ ਸਨ। ਜੰਗਲਾਂ ਵਿਚ ਭੁੱਖੇ ਤਿਹਾਏ ਲੁਕਦੇ ਫਿਰਦੇ ਸਨ। ਫਿਰ ਵੀ ਅਕਾਲ ਪੁਰਖ ਦੀਆਂ 'ਲਾਡਲੀਆਂ ਫ਼ੌਜਾਂ' ਚੜ੍ਹਦੀ ਕਲਾ ਵਿਚ ਸਨ। ਭੁੱਜੇ ਛੋਲਿਆਂ ਨੂੰ ਬਦਾਮ, ਹੋਲਾਂ ਨੂੰ ਇਲਾਇਚੀ, ਸਾਗ ਨੂੰ ਸਬਜ਼ ਪੁਲਾਓ, ਛੋਲੀਏ ਨੂੰ ਸਉਗੀ, ਬੇਰਾਂ ਨੂੰ ਖ਼ੁਰਮਾ, ਡੇਲਿਆਂ ਨੂੰ ਬਿਦਾਨਾਂ, ਬਾਜਰੇ ਨੂੰ ਲਾਚੀਦਾਣਾ, ਫਾਕੇ ਨੂੰ ਲੰਗਰ ਮਸਤਾਨਾ ਆਖ ਕੇ ਸਭ ਮੁਸੀਬਤਾਂ ਨਾਲ ਟਿੱਚਰਾਂ ਕਰਦੇ ਫਿਰਦੇ ਸਨ। ਟੁੱਟੇ ਛੱਪਰ ਨੂੰ ਸ਼ੀਸ਼ ਮਹੱਲ ਆਖਦੇ ਸਨ। ਇਕ ਇਕੱਲਾ ਸਿੰਘ ਆਪਣੇ ਆਪ ਨੂੰ ਫ਼ੌਜ ਆਖਦਾ ਸੀ। ਜੰਗਲ ਜਾਣ ਨੂੰ ਮੈਦਾਨ ਮਾਰਨਾ ਆਖਦੇ। ਹਰ ਸਿੰਘ ਦ ਡੇਰਾ ਛਾਉਣੀ ਸੀ। ਹਰ ਬਾਲਕ ਭੁਜੰਗੀ ਸੀ। ਕੋਈ ਗੁਜ਼ਰ ਜਾਏ ਤਾਂ ਕਹਿੰਦੇ ਉਹ 'ਚੜ੍ਹਾਈ ਕਰ ਗਿਆ'। ਕਮਾਲ ਨਿਡਰਤਾ ਨਾਲ ਉਹ ਜੀਊਂਦੇ ਸਨ। ਉਹ ਸੱਚ ਮੁੱਚ ਜੀਊਂਦੇ ਸਨ। ਸਭ ਰੋਕਾਂ ਰੁਕਾਵਟਾਂ ਨੂੰ ਵੀ, ਤੇ ਰੋਕਾਂ ਰੁਕਾਵਟਾਂ ਪਾਉਣ ਵਾਲਿਆਂ ਨੂੰ ਵੀ ਤੁਛ ਸਮਝਦੇ ਸਨ। ਸਰਕਾਰੀ ਅਹੁਦੇਦਾਰਾਂ ਦੇ ਉਹਨਾਂ ਘਿਨਾਉਣੇ ਨਾਮ ਰਖੇ ਹੋਏ ਸਨ। ਉਹ ਗਧੇ ਨੂੰ ਥਾਣੇਦਾਰ, ਕੁੱਤੇ ਨੂੰ ਕੁਤਬਦੀਨ, ਛੱਜ ਨੂੰ ਅਦਾਲਤੀਆ, ਖੁੰਡੇ ਨੂੰ ਕਾਨੂੰਗੋ ਆਖਦੇ ਸਨ। ਜੁੱਤੀਆਂ ਟਕਰਾ ਕੇ ਝਾੜਨ, ਤਾਂ ਕਹਿੰਦੇ ਪਠਾਣਾਂ ਦੇ ਸਿਰ ਟਕਰਾ ਰਹੇ ਹਾਂ। ਉਹ ਹਰ ਤਰ੍ਹਾਂ ਦੇ ਲੋਭ-ਲਾਲਚ ਤੋਂ ਉਪਰ ਸਨ। ਰੁਪਏ ਨੂੰ ਛਿੱਲੜ ਤੇ ਸ਼ਾਹੀ ਜਾਗੀਰ ਨੂੰ ਟੁੱਕਰ ਆਖਦੇ ਸਨ। ਇਸ ਪ੍ਰਕਾਰ ਦੇ ਸਿੰਘ-ਬੋਲੇ ਉਹਨਾਂ ਸਿਦਕਵਾਨਾਂ ਦੀ ਚੜ੍ਹਦੀ ਕਲਾ ਦੇ ਸੂਚਕ ਸਨ।

ਨਾਦਰ ਸ਼ਾਹ ਜਦੋਂ ਲਾਹੌਰ ਆਇਆ ਤਾਂ ਉਸ ਨੇ ਪੰਜਾਬ ਦੇ ਸੂਬੇਦਾਰ ਜ਼ਕਰੀਆ ਖ਼ਾਨ ਨੂੰ ਪੁੱਛਿਆ, "ਇਹ ਕੌਣ ਲੋਕ ਹਨ, ਜਿਨ੍ਹਾਂ ਮੇਰੀ ਫ਼ੌਜ ਦੀਆਂ ਕਤਾਰਾਂ ਨੂੰ ਅਨੇਕਾਂ ਵੇਰ ਤੋੜਿਆ ਤੇ ਦਰਹਮ ਬਰਹਮ ਕੀਤਾ? ਮੈਨੂੰ ਦੱਸ ਇਹ ਕਿੱਥੇ ਰਹਿੰਦੇ ਹਨ, ਤਾਂ ਜੁ ਮੈਂ ਇਨ੍ਹਾਂ ਦੇ ਸਾਰੇ ਕਬੀਲੇ ਦਾ ਸਫ਼ਾਇਆ ਕਰਦਾ ਜਾਵਾਂ।" ਜ਼ਕਰੀਏ ਨੇ ਜਵਾਬ ਵਿਚ ਆਖਿਆ, "ਇਹਨਾਂ ਦਾ ਕੀ ਪੁੱਛਦੇ ਹੋ?—ਇਹ ਤਾਂ ਧੁਰ ਜੰਗਲਾਂ ਵਿਚ ਰਹਿੰਦੇ ਹਨ। ਘਰ ਘਾਟ ਇਹਨਾਂ ਦੇ ਘੋੜਿਆਂ ਦੀਆਂ ਕਾਠੀਆਂ ਉਤੇ ਹਨ। ਇਹ ਲੋਕ ਅਨੋਖੀ ਰਹਿਣੀ

---

1. ਅਖ਼ਬਾਰ ਦਰਬਾਰੇ ਮੁਅੱਲਾ।
2. 'ਉਗਰਵਾਦੀ' ਦਾ ਖ਼ਿਤਾਬ ਉਨ੍ਹਾਂ ਲੋਕਾਂ ਨੂੰ ਦਿੱਤਾ ਜਾਂਦਾ ਹੈ ਜੋ ਸਥਾਪਿਤ ਰਾਜ ਪ੍ਰਬੰਧ ਨੂੰ ਸ਼ਸਤ੍ਰ ਹੋ ਕੇ ਚੁਨੌਤੀ ਦੇਂਦਾ ਹੈ। ਉਹ ਕਾਮਯਾਬ ਹੋ ਜਾਵੇ ਤਾਂ ਦੇਸ਼-ਭਗਤ ਕਹਾਉਂਦਾ ਹੈ, ਹਾਰ ਜਾਵੇ ਤਾਂ ਦੇਸ਼-ਧ੍ਰੋਹੀ। ਜ਼ਾਰ ਦੀ ਨਜ਼ਰ ਵਿਚ ਬਾਲਸ਼ਵਿਕ ਉਗਰਵਾਦੀ ਸਨ। ਫ਼੍ਰਾਂਸ ਦੇ ਇਨਕਲਾਬੀਆਂ ਨੂੰ ਵੀ ਪਹਿਲੋਂ ਉਗਰਵਾਦੀ ਕਿਹਾ ਗਿਆ। ਜਦ ਉਹ ਇਨਕਲਾਬ ਲਿਆਉਣ ਵਿਚ ਸਫਲ ਹੋਏ ਤਾਂ ਮਹਾਨ ਦੇਸ਼-ਭਗਤ ਕ੍ਰਾਂਤੀਕਾਰੀ ਕਹਾਏ। ਸਿਖ ਧਰਮ ਵਿਚ ਆਪਣੀ ਫ਼ਤਹ ਉਪਰ ਅੱਖ ਨਹੀਂ ਹੁੰਦੀ, ਆਦਰਸ਼ਾਂ ਦੀ ਫ਼ਤਹ ਉਪਰ ਅੱਖ ਹੁੰਦੀ ਹੈ। ਫ਼ਤਹ ਤਾਂ ਵਾਹਿਗੁਰੂ ਜੀ ਦੀ ਹੁੰਦੀ ਹੈ। ਇਸ ਲਈ ਸਿਖ ਕਦੇ ਉਗਰਵਾਦੀ ਨਹੀਂ ਹੋਂਦਾ।

ਬਹਿਣੀ ਦੇ ਮਾਲਕ ਹਨ। ਬੋਲ ਚਾਲ ਵੀ ਇਹਨਾਂ ਦੀ ਅਜੀਬ ਹੈ।" ਤਦ ਜ਼ਕਰੀਏ ਨੇ ਕੁਝ ਕੁ ਸਿੰਘ ਬੋਲਿਆਂ ਦੇ ਨਮੂਨੇ ਨਾਦਰ ਸ਼ਾਹ ਨੂੰ ਸੁਣਾਏ। ਸੁਣ ਕੇ ਉਹ ਹੱਕਾ ਬੱਕਾ ਰਹਿ ਗਿਆ ਤੇ ਕਹਿਣ ਲੱਗਾ, "ਅਜ਼ੀਂ ਕੌਮ ਬੂਏ ਸਲਤਨਤ ਮੀ ਆਯਦ।" ਅਥਵਾ, 'ਇਸ ਕੌਮ ਦੇ ਤੌਰ ਤਰੀਕੇ ਤੋਂ ਮੈਨੂੰ ਬਾਦਸ਼ਾਹਤ ਦੀ ਬੂ ਆਉਂਦੀ ਹੈ।' ਇਸ ਦੀ ਸਾਖੀ ਗਿਆਨੀ ਗਿਆਨ ਸਿੰਘ ਜੀ ਨੇ ***ਪੰਥ ਪ੍ਰਕਾਸ਼*** ਵਿਚ ਇਉਂ ਭਰੀ ਹੈ:

**ਸੁਨ ਹਵਾਲ ਸਿੰਘਨ ਕਾ ਨਾਦਰ ਸ਼ਾਹ ਵਿਸਮਾਇ।**
**ਅੰਗੁਰੀ ਦਾਂਤਨ ਮੇਂ ਲਈ ਗ਼ੈਰਤ ਹੈਰਤ ਖਾਇ।**
**ਨਾਦਰ ਕਾਦਰ ਸੋਚ ਪੁਨ ਕਹਯੋ ਨਵਾਬਹਿ ਐਸ।**
**ਜੇਕਰ ਹੈ ਯਹਿ ਐਸ ਹੀ ਭਾਖਤ ਹੋ ਤੁਮ ਜੈਸ।**
**ਤੋ ਇਹ ਮਾਰੇ ਨ ਮਰੈਂ, ਜੀਤ ਸਕੇ ਇਨ ਕੌਨ ?**
**ਨਾਹਕ ਸਹਤ ਕਲੇਸ਼ ਤੁਮ ਦੂਖ ਦੇਤ ਇਹ ਜੌਨ।**
**ਮਾਰਤ ਹੋ ਤੁਮ ਆਪ ਹੀ ਅਪਨੇ ਪੈਰ ਕੁਠਾਰ।**
**ਕੁਛ ਦਿਨ ਕੋ ਸਿੰਘ ਹੋਇ ਹੈਂ ਭੂਪਤਿ ਮੁਲਕ ਮਝਾਰ।**

*—77ਵਾਂ ਨਿਵਾਸ, ਪੰਨਾ 735*

ਏਡੀ ਉੱਚੀ ਸੁਰਤ, ਏਡੀ ਚੜ੍ਹਦੀ ਕਲਾ ਨਾਮ ਦੇ ਹੀ ਆਸਰੇ ਸੀ। ਜੰਗਲਾਂ ਵਿਚ ਭੱਜੇ ਫਿਰਦੇ ਵੀ ਇਹ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਆਪਣੇ ਨਾਲ ਰਖਦੇ ਸਨ। ਜਿੱਥੇ ਕਿਤੇ ਦੋ ਦਿਨ ਦੀ ਵਿਹਲ ਮਿਲ ਜਾਵੇ, ਉਥੇ ਹੀ ਵਾਰੀਆਂ ਬੰਨ੍ਹ ਕੇ ਸੰਪੂਰਨ ਪਾਠ ਕਰ ਲੈਂਦੇ ਸਨ। ਅਖੰਡ ਪਾਠ ਦੀ ਪ੍ਰਥਾ ਏਥੋਂ ਹੀ ਚਲੀ ਜਾਪਦੀ ਹੈ। ਘੋੜੇ ਦੀ ਕਾਠੀ ਤੇ ਬੈਠੇ ਹੋਏ ਵੀ ਨਾਮ ਜਪਦੇ ਸਨ। ਸਾਸ ਗਿਰਾਸ ਵਾਹਿਗੁਰੂ ਨੂੰ ਸਿਮਰਦੇ ਸਨ। ਨਿਰਭਉ ਦਾ ਜਾਪ ਕਰਦਿਆਂ ਸਮੱਸਤ ਭੈਆਂ ਤੋਂ ਉਪਰ ਉੱਠ ਗਏ ਸਨ। ਨਿਰਭੈ ਹੋ ਕੇ ਉੱਚੀ ਸੁਰਤ ਵਿਚ ਵਿਚਰਦੇ ਸਨ। ਜ਼ਿੰਦਗੀ ਨਾਲ ਠੱਠੇ ਕਰਦੇ ਸਨ। ਦੁੱਖਾਂ ਤਕਲੀਫ਼ਾਂ ਦਾ ਮਜ਼ਾਕ ਉਡਾ ਛਡਦੇ ਸਨ ਤੇ ਅੰਤ ਕਾਲ ਪ੍ਰੀਤ ਨਿਭਾਉਂਦੇ ਚੜ੍ਹਾਈ ਕਰ ਜਾਂਦੇ ਸਨ, ਕਿਉਂਕਿ ਇਹਨਾਂ—

**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ।**

*—ਮਾਰੂ ਮ: ੫ (1000/2)*

## ੫੬

# ਤੇਰੇ ਭਾਣੇ ਸਰਬੱਤ ਕਾ ਭਲਾ

'ਤੇਰੇ ਭਾਣੇ ਸਰਬੱਤ ਕਾ ਭਲਾ' ਅਰਦਾਸ ਦੀ ਮੁੰਦਾਵਣੀ ਤੁਕ ਹੈ, ਜਿਸ ਵਿਚ ਇਕ ਪਾਸੇ ਜਗਤ-ਹਿਤੈਸ਼ੀ ਭਾਵਨਾ ਠਾਠਾਂ ਮਾਰਦੀ ਹੈ ਤਾਂ ਦੂਜੇ ਪਾਸੇ ਭਾਣੇ ਅੱਗੇ ਆਤਮ-ਸਮਰਪਨ। ਇਹਨਾਂ ਦੋਨਾਂ ਗੱਲਾਂ ਦਾ ਆਪਸ ਵਿਚ ਇਕ ਅਨੂਠਾ ਰਹੱਸਮਈ ਸੰਬੰਧ ਹੈ। ਜਦ ਭਾਣੇ ਅੱਗੇ ਆਤਮ-ਸਮਰਪਨ ਕਰ ਦਈਏ, ਤਾਂ ਸਰਬੱਤ ਕਾ ਭਲਾ ਸਹਿਵਨ ਹੀ ਮੰਗਿਆ ਜਾਂਦਾ ਹੈ, ਕਿਉਂਕਿ ਭਾਣੇ ਵਿਚ ਹੀ ਸਰਬੱਤ ਦਾ ਭਲਾ ਹੈ। ਇਹੋ ਕਾਰਨ ਹੈ ਕਿ ਸਿਖਰ ਤੇ ਪਹੁੰਚ ਕੇ ਅਰਦਾਸ ਦੀ ਭਾਵਨਾ ਭਾਣੇ ਦੀ ਭਾਵਨਾ ਵਿਚ ਸਮਿੱਜ ਜਾਂਦੀ ਹੈ। ਓਦੋਂ ਇਹ ਪ੍ਰਤੀਤ ਜਾਗਦੀ ਹੈ ਕਿ

**ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ।**

*—ਗਉੜੀ ਵਾਰ ਮ: ੫ (318/7)*

ਇਸ ਭਾਣੇ ਅੰਦਰ ਕਰਤਾਰ ਦਾ ਆਪਣੀ ਸਿਰਜਨਾ ਪ੍ਰਤੀ ਅਥਾਹ ਪਿਆਰ ਲਹਿਰਦਾ ਹੈ, ਜੋ ਜੁਗਾਂ-ਜੁਗਾਂਤਰਾਂ ਤੋਂ ਵਰਤਦਾ ਆ ਰਿਹਾ ਹੈ। ਇਹ ਉਸ ਦੀ ਅਮਰ ਰਜ਼ਾ ਹੀ ਹੈ, ਜਿਸ ਵਿਚ ਸਗਲੇ ਜੀਅ-ਜੰਤ ਦਾ ਕਲਿਆਣ ਹੈ, ਸਰਬੱਤ ਦਾ ਭਲਾ ਹੈ।[1] ਇਸ ਭਾਣੇ ਨੂੰ ਅੰਤਰ-ਆਤਮੇ ਵਸਾਉਣਾ ਹੀ ਸਿਖ ਧਰਮ ਦੀ ਪੂਜਾ ਹੈ।[2] ਜਦੋਂ ਭਾਣੇ ਦਾ ਰਸ ਆਉਣ ਲਗਦਾ ਹੈ ਤਾਂ ਦੂਈ, ਦ੍ਵੈਤ, ਭਰਮ ਸੰਸੇ ਸਭ ਨਿਵਿਰਤ ਹੋ ਜਾਂਦੇ ਹਨ ਤੇ ਫਿਰ ਸਤਿਗੁਰੂ ਸਭਸ ਨਾਲ ਮਿਲਾ ਲੈਂਦਾ ਹੈ।[3] ਇਉਂ 'ਏਕੁ ਪਿਤਾ ਏਕਸ ਕੇ ਹਮ ਬਾਰਿਕ'[4] ਹੋਣ ਦਾ ਵਿਸ਼ਵਾਸ ਪ੍ਰਪੱਕ ਹੁੰਦਾ ਹੈ।

ਇਹ ਭਾਣਾ ਕੀ ਹੈ? 'ਭਾਣਾ' ਉਹ ਹੈ ਜੋ ਵਾਹਿਗੁਰੂ ਨੂੰ ਭਾਉਂਦਾ ਹੈ, ਜੋ ਉਸ ਦੀ ਰਜ਼ਾ ਹੈ, ਜੋ ਉਸ ਦਾ ਹੁਕਮ ਹੈ। ਭਾਣਾ, ਹੁਕਮ ਤੇ ਰਜ਼ਾ ਇਕੋ ਪਰਮਾਰਥਕ ਸੱਤ

---

1. ਸਾਚੀ ਪ੍ਰੀਤਿ ਨ ਤੁਟਈ ਪਿਆਰੇ ਜੁਗੁ ਜੁਗੁ ਰਹੀ ਸਮਾਇ।
   ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ। *—ਆਸਾ ਮ: ੫ (432/1)*
2. ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ। *—ਰਾਮਕਲੀ ਮ: ੩ (910/7)*
3. ਜਿਨਾ ਭਾਣੇ ਕਾ ਰਸੁ ਆਇਆ। ਤਿਨਾ ਵਿਚਹੁ ਭਰਮੁ ਚੁਕਾਇਆ।
   ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ। *—ਸਿਰੀਰਾਗੁ ਮ: ੧ (72/7)*
4. ਸੋਰਠਿ ਮ: ੫ (611/18)

ਦੇ ਤਿੰਨ ਪੱਖ ਹਨ। ਭਾਣਾ ਪ੍ਰਭੂ ਦੀ ਮੌਜ, ਉਸ ਦੀ ਪ੍ਰਸੰਨਤਾ ਹੈ। ਜਦੋਂ ਇਹ ਜਾਗੇ ਤਾਂ ਹੁਕਮ ਉਪਜਦਾ ਹੈ। ਹੁਕਮ ਭਾਣੇ ਦੀ ਮੁਜੱਸਮ ਸੂਰਤ ਹੈ। ਇਹੋ ਸ਼ਬਦ ਹੈ, ਇਹੋ ਨਾਮ।[1] ਰਜ਼ਾ ਦੇ ਦੋ ਅਰਥ ਹਨ। ਇਕ ਪਾਸੇ ਇਸ ਦਾ ਅਰਥ ਹੈ ਮਰਜ਼ੀ (ਮਾਲਕੀ ਦੀ), ਤੇ ਦੂਜੇ ਪਾਸੇ (ਉਸ ਦੀ) ਖ਼ੁਸ਼ਨੂਦੀ, ਪ੍ਰਸੰਨਤਾ। ਸੋ ਆਗਿਆ ਪਾਲਨ ਦੁਆਰਾ ਮਾਲਕ ਦੀ ਪ੍ਰਸੰਨਤਾ ਪ੍ਰਾਪਤ ਕਰਨੀ ਹੀ ਰਜ਼ਾ ਹੈ। ਇਸੇ ਨੂੰ ਸੂਫ਼ੀ ਫ਼ਕੀਰ 'ਰਾਜ਼ੀ ਬ-ਰਜ਼ਾ' ਆਖਦੇ ਹਨ। ਏਹੋ ਭਾਣਾ ਮੰਨਣਾ ਹੈ। ਭਾਣਾ ਮੰਨਣ ਦੀ ਅਵਸਥਾ ਹੀ ਹੁਕਮ ਪਛਾਨਣ ਦੀ ਅਵਸਥਾ ਹੈ। ਇਸੇ ਵਿਚ ਹੀ ਇਹ ਪ੍ਰਤੀਤ ਜਾਗਦੀ ਹੈ ਕਿ:

**ਸਭੁ ਹੁਕਮੋ ਵਰਤੈ ਹੁਕਮਿ ਸਮਾਇ।** *—ਬਸੰਤੁ ਮ: ੧ (1188/5)*

ਹੁਕਮ ਮਾਲਕ ਦੀ ਆਗਿਆ ਹੈ, ਸਾਰਾ ਕੁਝ ਜਿਸ ਦੇ ਕਾਰਨ ਵਰਤ ਰਿਹਾ ਹੈ।[2] ਇਹ ਉਸਦਾ ਸਰਬ-ਵਿਆਪੀ ਸੂਤਰ ਹੈ, ਸਾਰਾ ਬ੍ਰਹਮੰਡ ਜ਼ਿਸ ਦੇ ਜ਼ਬਤ ਵਿਚ ਹੈ।[3] ਉਸ ਦਾ ਹੁਕਮ ਤੇ ਉਸ ਦਾ ਭਾਣਾ ਇਕ ਰੂਪ ਹਨ[4]। ਇਹਨਾਂ ਨਾਲ ਜੁੜਿਆ ਮਨੁੱਖ ਸਦੀਵੀ ਸੁਖ ਵਿਚ ਵਿਚਰਦਾ ਹੈ।[5]

ਭਾਣਾ ਜਾਂ ਹੁਕਮ ਪਾਰਬ੍ਰਹਮ ਦੀ ਚੇਤਨ ਸੱਤਾ ਦਾ ਉਹ ਰੰਗ ਹੈ, ਜਿਸ ਤੋਂ ਜਗਤ ਦੀ ਉਤਪਤੀ ਹੋਂਦੀ ਹੈ, ਪ੍ਰਤਿਪਾਲਨਾ, ਸੰਭਾਲ ਤੇ ਨਿਗਰਾਨੀ ਹੁੰਦੀ ਹੈ।[6] ਸਭ ਦੀ ਪ੍ਰਤਿਪਾਲਨਾ, ਸਭ ਦੀ ਸੰਭਾਲ ਤੇ ਸਭ ਦੀ ਨਿਗਰਾਨੀ, ਨਿਗਾਹਬਾਨੀ! ਏਹੋ ਭਾਣੇ ਵਿਚ ਨਿਹਿਤ ਸਰਬੱਤ ਕਾ ਭਲਾ ਹੈ। ਜੋ ਮਾਲਕ ਅਸਾਂ ਸਭਨਾਂ ਦਾ ਮਾਪਿਓ ਹੈ ਤੇ ਸਭ ਜੀਆਂ ਦੀ ਪ੍ਰਤਿਪਾਲਨਾ ਜਿਸ ਦਾ ਬਿਰਦ ਹੈ, ਜੇ ਉਸ ਦੇ ਭਾਣੇ ਵਿਚ ਸਰਬੱਤ ਦਾ ਭਲਾ ਨਹੀਂ ਤਾਂ ਹੋਰ ਕਾਹਦੇ ਵਿਚ ਹੋ ਸਕਦਾ ਹੈ?

ਇਸ ਭਾਣੇ ਅੱਗੇ ਸਰੇ ਤਸਲੀਮ ਖ਼ਮ ਕਰਨਾ, ਆਪਣੇ ਆਪ ਨੂੰ ਵਾਹਿਗੁਰੂ ਜੀ ਦੀ ਪ੍ਰਸੰਨਤਾ ਦੇ ਲੜ ਲਾਉਣਾ ਹੈ; ਉਸ ਦੀ ਰਜ਼ਾ ਨੂੰ ਆਪਣਾ ਪਥ-ਪ੍ਰਦਰਸ਼ਕ ਸ੍ਵੀਕਾਰ ਕਰਨਾ ਹੈ:

**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ।** *—ਸਲੋਕ ਫ਼ਰੀਦ (1382/7)*

ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਨੂੰ ਰਜ਼ਾ ਵਾਲੇ ਦੀ ਪ੍ਰਸੰਨਤਾ ਮੁੱਖ ਹੁੰਦੀ ਹੈ, ਆਪਣੀ ਨਹੀਂ। ਅਰਦਾਸ ਦਾ ਸਿਖਰ ਏਹੋ ਹੈ ਕਿ ਆਪਣੇ ਆਪੇ ਦਾ ਅਭਾਵ ਹੋ ਜਾਵੇ, ਹਉਮੈ ਨਿਬੜ ਜਾਵੇ ਤੇ ਅਰਦਾਸ ਵਿਚ ਜੁੜਿਆ ਮਨ ਮਾਲਕ ਦੀ ਰਜ਼ਾ ਵਿਚ ਆਪ ਰਜ਼ਾ ਰੂਪ ਹੋ ਜਾਵੇ। ਕੋਈ ਬੈਰੀ-ਬਿਗਾਨਾ ਉਸ ਦਾ ਰਹੇ ਨਾ।[7] ਸਾਰਾ ਬ੍ਰਹਮੰਡ ਉਸ ਨੂੰ ਆਪਣੇ ਟੱਬਰ ਦੇ ਜੀਆਂ ਨਾਲ ਆਬਾਦ ਦਿੱਸੇ। ਸਮੱਸਤ ਜੀਆਂ ਦੇ ਕਲਿਆਣ ਦੀ ਲਾਲਸਾ ਉਸ ਦੇ ਅੰਦਰੋਂ ਬੇਵੱਸ ਹੋ ਕੇ ਉੱਠੇ ਤੇ ਕੂਕੇ:

---

1. ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ। *—ਸਿਰੀਰਾਗੁ ਮ: ੪ (72/2)*
2. ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ। *—ਆਸਾ ਮ: ੩ (425/7)*
3. ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ। *—ਗਉੜੀ ਮ: ੫ (268/3)*
4. ਹੁਕਮੁ ਸੋਈ ਤੁਧੁ ਭਾਵਸੀ....। *—ਸਿਰੀਰਾਗੁ ਮ: ੧ (17/1)*
5. ਭਾਣਾ ਮੰਨੇ ਸੋ ਸੁਖੁ ਪਾਏ, ਭਾਣੇ ਵਿਚਿ ਸੁਖੁ ਪਾਇਦਾ। *—ਮਾਰੂ ਮ: ੩ (1063/18)*
6. ਹੁਕਮੁ ਸਾਜਿ ਹੁਕਮੈ ਵਿਚ ਰਖੈ....। *—ਮਾਝ ਵਾਰ ਮ: ੧ (145/6)*
7. ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ। *—ਕਾਨੜਾ ਮ: ੫ (1299/14)*

**ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ।**
**ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ।**

*—ਸਾਰਗ ਵਾਰ 8, ਸਲੋਕ ਮ: ੫ (1251/8)*

ਜਦੋਂ ਇਕ-ਚਿੱਤ ਹੋਏ ਮਨ 'ਚੋਂ ਐਸੀ ਅਰਦਾਸ ਨਿਕਲਦੀ ਹੈ ਤਾਂ

**ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ।**

*—ਸਾਰਗ ਵਾਰ 8, ਸਲੋਕ ਮ: ੫ (1251/9)*

ਸਿਖਰ ਦੀ ਅਰਦਾਸ ਤਾਂ ਓਹੀ ਹੈ ਜੋ ਸਾਰੇ ਜਗਤ-ਜਲੰਦੇ ਵਿਚ ਠੰਢ ਵਰਤਾਉਣ ਲਈ ਕੀਤੀ ਗਈ ਹੋਵੇ[1]। ਸਾਰੇ ਜਗਤ ਲਈ, ਬਿਨਾ ਕਿਸੇ ਵਿਤਕਰੇ, ਬਿਨਾ ਕਿਸੇ ਵਖਵਾਦ ਦੇ। ਭਾਣੇ ਨਾਲ ਇਕਮਿਕ ਹੋਇਆ ਮਨ ਵਖਵਾਦੀ ਕਿਵੇਂ ਹੋ ਸਕਦਾ ਹੈ?

ਸੱਚ ਜਾਣਿਓ, ਭਾਣੇ ਨਾਲ ਇਕਸੁਰ ਹੋ ਕੇ ਸਰਬੱਤ ਦੇ ਭਲੇ ਦੀ ਅਰਦਾਸ ਤਤਕਾਲ ਪਰਵਾਨ ਹੁੰਦੀ ਹੈ। ਤੁੱਠੇ ਮਾਲਕ ਦੀ ਮਿਹਰਾਮਤ ਬਰਸਦੀ ਪ੍ਰਤੱਖ ਦਿਸਦੀ ਹੈ। ਸਾਹਮਣੇ ਦਿਸਦਾ ਹੈ ਕਿ

**ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ।**
**ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ।**
**ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ।....**
**ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ।**

*—ਵਾਰ ਸਾਰਗ 8, ਮ: ੫ (1251/10)*

ਅਰਦਾਸ ਦੀ ਇਸ ਸਿਖਰ ਤੇ ਜੁੜਿਆ ਮਨ ਜਦੋਂ ਆਪਣੀ ਅਰਦਾਸ ਨੂੰ ਉਚਾਰੇ ਜਾਣ ਤੋਂ ਵੀ ਪਹਿਲਾਂ ਪਰਵਾਨ ਹੋਇਆ ਵੇਖਦਾ ਹੈ ਤਾਂ ਸ਼ੁਕਰਾਨੇ ਦਾ ਹੜ੍ਹ ਉਸ ਦੇ ਅੰਦਰੋਂ ਉਮਲ੍ਹਦਾ ਹੈ। ਉਹ ਬਲਿਹਾਰ ਕਿਵੇਂ ਨ ਹੋਵੇ? ਮਾਲਕ ਤੋਂ ਸਦਕੇ ਕਿਵੇਂ ਨ ਜਾਵੇ?

ਸ਼ੁਕਰਾਨੇ ਦੀ ਐਸੀ ਤੀਬਰ ਭਾਵਨਾ ਨਾਲ ਸਰਸ਼ਾਰ ਹੋ ਕੇ ਸਤਿਗੁਰੂ ਅੱਗੇ ਮੱਥਾ ਟੇਕਣਾ, ਅਸਲੋਂ ਸਦਕੇ ਜਾਣ, ਬਲਿਹਾਰ ਹੋਣ ਦਾ ਸੰਕੇਤ ਹੈ।

ਅਸਾਂ, ਅਰਦਾਸ ਕਰਨ ਵਾਲਿਆਂ, ਲਈ ਹਰ ਵਾਰ ਇਸੇ ਭਾਵਨਾ ਨਾਲ ਮੱਥਾ ਟੇਕਣਾ ਬਣ ਆਉਂਦਾ ਹੈ। ਸਾਡੇ ਸਿਜਦਿਆਂ ਵਿਚ ਸਿਦਕ ਤੇ ਮਨ ਵਿਚ ਸਾਡਾ ਮਕਸੂਦ ਵਾਹਿਗੁਰੂ ਹੋਵੇ[2] ਤੇ ਆਤਮਾ ਉਸ ਦੀ ਰਜ਼ਾ ਨਾਲ ਰਜ਼ਾ ਹੋ ਗਈ ਹੋਵੇ। ਫਿਰ ਜਦ ਅਸੀਂ ਮੱਥਾ ਟੇਕ ਕੇ ਉਠੀਏ ਤਾਂ ਵੇਖੀਏ:

**ਜਿਹ ਘਿਰਿ ਦੇਖਾ ਤਿਹ ਘਿਰਿ ਮਉਜੂਦੁ।**

*—ਸਿਰੀਰਾਗ ਵਾਰ 8, ਸਲੋਕ ਮ: ੧ (84/2)*

ਏਹੋ ਅਰਦਾਸ ਦਾ ਸਿਖਰ ਹੈ। ਏਹੋ ਅਰਦਾਸ ਦੀ ਮੁੰਦਾਉਣੀ ਹੈ।

---

1. ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ।
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ। *—ਬਿਲਾਵਲ ਵਾਰ 8, ਸਲੋਕ ਮ: ੩ (853/10)*
2. ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ। *—ਸਿਰੀਰਾਗ ਵਾਰ 8, ਸਲੋਕ ਮ: ੧ (84/2)*

## ੫੭

# ਅਰਦਾਸ ਕਰਨ ਦੀ ਮਰਯਾਦਾ

ਸਿੱਖੀ ਵਿਚ ਅਰਦਾਸ ਹਰ ਵੇਲੇ, ਹਰ ਥਾਂ, ਹਰ ਕੋਈ ਕਰ ਸਕਦਾ ਹੈ। ਅਰਦਾਸ ਲਈ ਕਿਸੇ ਉਚੇਚੇ ਮਹੰਤ ਜਾਂ ਪੁਜਾਰੀ ਦੀ ਲੋੜ ਨਹੀਂ। ਅਰਦਾਸ ਤਾਂ ਹੈ ਹੀ ਵਾਹਿਗੁਰੂ ਜੀ ਨੂੰ ਆਪਣੇ ਮਨ ਦੀ ਬਿਰਥਾ ਸੁਣਾਉਣ ਲਈ। ਇਸ ਲਈ ਇਸ ਦਾ ਉਚੇਚਾ ਅਧਿਕਾਰ ਪ੍ਰਾਰਥਕ ਪ੍ਰਾਣੀ ਨੂੰ ਆਪ ਨੂੰ ਹੀ ਹੈ। ਐਪਰ, ਅਰਦਾਸ ਦੂਜਿਆਂ ਵਾਸਤੇ ਵੀ ਕੀਤੀ ਜਾ ਸਕਦੀ ਹੈ। ਸੰਗਤ ਵਲੋਂ ਵੀ ਸੰਗਤ ਦੀ ਆਗਿਆ ਨਾਲ ਕੋਈ ਵੀ ਸਿਖ ਅਰਦਾਸ ਕਰ ਸਕਦਾ ਹੈ। ਦਰ-ਅਸਲ ਸਿੱਖਾਂ ਨੂੰ ਸਤਿਗੁਰਾਂ ਨੇ ਪੁਜਾਰੀਆਂ-ਮਹੰਤਾਂ ਦੀ ਮੁਥਾਜੀ ਤੋਂ ਮੁਕਤ ਕੀਤਾ ਹੋਇਆ ਹੈ।

ਜੇਕਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ, ਤਾਂ ਅਰਦਾਸ ਕਰਨ ਲਗਿਆਂ ਸ਼ਬਦ-ਗੁਰੂ ਦੇ ਸਨਮੁਖ ਹੋਣਾ ਲਾਜ਼ਮੀ ਹੈ। ਜੇਕਰ ਨ ਹੋਵੇ ਤਾਂ ਕਿਸੇ ਵੀ ਦਿਸ਼ਾ ਵਲ ਮੂੰਹ ਕਰ ਕੇ ਅਰਦਾਸ ਕੀਤੀ ਜਾ ਸਕਦੀ ਹੈ। ਸੰਗਤ ਅਰਦਾਸੀਏ ਦੇ ਪਿੱਛੇ ਖੜੋਂਦੀ ਹੈ। ਜੇ ਮਹਾਰਾਜ ਦਾ ਪ੍ਰਕਾਸ਼ ਹੋਵੇ ਤਾਂ ਸਭਨਾਂ ਦੇ ਮੁਖ ਪਾਵਨ ਬੀੜ ਵਲ ਹੁੰਦੇ ਹਨ।

ਰੀਤੀ ਅਨੁਸਾਰ ਪ੍ਰਚਲਤ ਤੇ ਗੁਰੂ ਆਸ਼ੇ ਅਨੁਸਾਰ ਪਰਵਾਨ ਮਰਯਾਦਾ ਅਰਦਾਸ ਕਰਨ ਦੀ, ਖੜੋ ਕੇ[1], ਦੋਇ ਹੱਥ ਜੋੜ ਕੇ[2], ਤੇ ਇਕਾਗਰ-ਚਿੱਤ ਹੋ ਕੇ[3] ਕਰਨ ਦੀ ਹੈ। ਮਨ ਦੀ ਇਕਾਗਰਤਾ ਦੀ ਅਰਦਾਸ ਵਿਚ ਬੇਅੰਤ ਮਹੱਤਾ ਹੈ। ਇਹ ਓਹੋ ਮਹੱਤਾ ਹੈ ਜੋ ਨਿਮਾਜ਼ ਅਦਾ ਕਰਨ ਵੇਲੇ ਬਾਬੇ ਨਾਨਕ ਜੀ ਨੇ ਨਵਾਬ ਤੇ ਕਾਜ਼ੀ ਨੂੰ ਦ੍ਰਿੜ ਕਰਵਾਈ ਸੀ। ਜੇਕਰ ਸਾਡਾ ਧਿਆਨ ਅਰਦਾਸ ਵਿਚ ਨਹੀਂ, ਤਾਂ ਹੱਥ ਜੋੜ ਕੇ ਖੜੋਤੇ ਭਾਵੇਂ ਹੋਈਏ, ਗੁਰੂ ਸਾਡੇ ਨਾਲ ਸ਼ਾਮਿਲ ਨਹੀਂ ਹੋਇਆ। ਇਸੇ ਲਈ ਸਾਡੀ ਜਮਾਤੀ ਅਰਦਾਸ ਦੇ ਵਿਧਾਨ ਅੰਦਰ ਅਰਦਾਸੀਆ ਬਾਰ ਬਾਰ ਸਾਨੂੰ ਸਾਵਧਾਨ ਕਰਨ ਲਈ ਪੁਕਾਰ ਕੇ ਆਖਦਾ ਹੈ: "ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!"[4]

ਧਰਮ ਦਾ ਇਹ ਜੈਕਾਰਾ ਹੇਠ ਲਿਖੇ ਮੌਕਿਆਂ ਤੇ ਗਜਾਇਆ ਜਾਂਦਾ ਹੈ:

1. ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ। —*ਮਾਰੂ ਵਾਰ ੩, ਮ: ੨ (1093/9)*
2. ਦੁਇ ਕਰ ਜੋੜਿ ਕਰੀ ਅਰਦਾਸਿ। —*ਧਨਾਸਰੀ ਮ: ੫ (676/18)*
3. ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ।
   ਕਰ ਜੋੜਿ ਪ੍ਰਭ ਪਹਿ ਕਰਿ ਬੇਨੰਤੀ ਮਿਲੈ ਹਰਿ ਜਸੁ ਲਾਹਾ। —*ਬਿਲਾਵਲੁ ਮ: ੫ (845/17)*
4. ਉਦਾਸੀ ਸੰਪ੍ਰਦਾਇ ਵਿਚ 'ਗਾਜੋ ਜੀ ਵਾਹਿਗੁਰੂ' ਤੇ ਰਾਮ ਰਾਈਏ ਫ਼ਿਰਕੇ ਵਿਚ 'ਆਖੋ ਜੀ ਵਾਹਿਗੁਰੂ' ਕਹਿਣਾ ਪ੍ਰਚਲਤ ਹੈ। ਪਰ ਖ਼ਾਲਸੇ ਲਈ 'ਬੋਲੋ ਜੀ ਵਾਹਿਗੁਰੂ' ਦੀ ਹੀ ਮਰਯਾਦਾ ਹੈ।

* ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ-ਦੀਦਾਰ[1] ਦਾ ਧਿਆਨ ਧਰ ਕੇ,
* ਗੁਰੂ ਪੰਥ ਦੀਆਂ ਸ਼ਾਨਦਾਰ ਘਾਲਨਾਵਾਂ ਨੂੰ ਚੇਤੇ ਕਰਨ ਤੋਂ ਬਾਦ, ਤੇ ਧਰਮ ਅਸਥਾਨਾਂ ਦੀ ਪਵਿੱਤ੍ਰਤਾ ਲਈ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਸਾਦਕਾਂ ਹਿਤ,
* ਪੰਜਾਂ ਤਖ਼ਤਾਂ ਤੇ ਹੋਰ ਗੁਰ ਅਸਥਾਨਾਂ ਦਾ ਧਿਆਨ ਧਰ ਕੇ,
* ਸਰਬੱਤ ਖ਼ਾਲਸਾ ਜੀ ਲਈ ਦਾਤਾਂ ਮੰਗਣ ਉਪਰੰਤ, ਖ਼ਾਲਸਾ ਜੀ ਦੇ ਬੋਲ ਬਾਲੇ ਦੀ ਯਾਚਨਾ ਕਰਦਿਆਂ
* ਚਉਕੀਆਂ, ਝੰਡਿਆਂ, ਬੁੰਗਿਆਂ ਦੀ ਜੁਗੋ ਜੁਗ ਅਟੱਲਤਾ ਮੰਗਣ ਤੋਂ ਉਪਰੰਤ।

ਇਨ੍ਹਾਂ ਮੌਕਿਆਂ ਤੇ ਸੰਗਤ ਵਿਚ ਖੜੇ ਹਰ ਮਾਈ ਭਾਈ, ਬੱਚੇ ਬਿਰਧ ਲਈ ਲਾਜ਼ਮ ਹੈ ਕਿ ਉਹ ਧਰਮ ਦੇ ਜੈਕਾਰੇ ਵਿਚ ਸਾਰੀ ਸੰਗਤ ਦੇ ਨਾਲ ਸ਼ਾਮਲ ਹੋ ਕੇ ਉੱਚੀ ਧੁਨੀ ਵਿਚ "ਵਾਹਿਗੁਰੂ" ਬੋਲ ਉਚਾਰਨ ਕਰੇ।

ਸਾਡੀ ਅਰਦਾਸ, ਗੁਰੂ ਖ਼ਾਲਸਾ ਜੀ ਦੀ ਪ੍ਰਾਰਥਨਾ ਹੈ। ਇਹ ਸਾਡੀ ਪੰਥਕ ਪ੍ਰੇਰਨਾ ਹੈ। ਏਹੋ ਖ਼ਾਲਸੇ ਦਾ ਰਾਸ਼ਟ੍ਰ ਗਾਣ ਹੈ। ਏਹੋ ਸਾਡੀਆਂ ਕੌਮੀ ਸੰਸਥਾਵਾਂ ਦੀ ਪ੍ਰਪੱਕਤਾ ਦੀ ਪ੍ਰੇਰਕ ਹੈ। ਏਹੋ ਸਾਨੂੰ ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਨਾਲ ਜੋੜਦੀ ਹੈ। ਏਹੋ ਸਾਨੂੰ ਸਮਸਤ ਮਨੁੱਖਤਾ ਨਾਲ ਗੰਢਦੀ ਹੈ। ਇਸ ਲਈ ਇਹ ਸਾਡੇ ਗੰਭੀਰ ਧਿਆਨ ਦੀ ਹਕਦਾਰ ਹੈ।

ਆਮ ਸੰਗਤ ਵਲੋਂ, ਕੀਰਤਨ ਜਾਂ ਦੀਵਾਨ ਦੀ ਸਮਾਪਤੀ ਦੀ, ਜੋ ਅਰਦਾਸ ਹੁੰਦੀ ਹੈ, ਉਸ ਵਿਚ ਸਾਰੀ ਸੰਗਤ ਖੜੀ ਹੋਂਦੀ ਹੈ। ਅਰਦਾਸ ਸ਼ੁਰੂ ਕਰਨ ਤੋਂ ਪਹਿਲਾਂ ਆਮ ਤੌਰ ਤੇ "ਤੂ ਠਾਕੁਰੁ ਤੁਮ ਪਹਿ ਅਰਦਾਸਿ" ਵਾਲੀ ਸੁਖਮਨੀ ਸਾਹਿਬ ਦੀ ਚੌਥੀ ਅਸ਼ਟਪਦੀ ਦਾ ਅੱਠਵਾਂ ਪਦਾ ਸਾਰੀ ਸੰਗਤ ਇਕੱਠਿਆਂ ਪੜ੍ਹਦੀ ਹੈ। ਨਿਤ ਨੇਮ ਦੀਆਂ ਅਰਦਾਸਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਾਲੇ ਸਿੰਘ ਨੂੰ ਵੀ ਉਠ ਕੇ ਖੜਾ ਹੋਣਾ ਚਾਹੀਦਾ ਹੈ।[2] ਤਾਬਿਆ ਵਾਲਾ ਸਿੰਘ ਉਸੀ ਆਸਣ ਪਰ ਖੜਾ ਹੋਂਦਾ ਹੈ ਜਿਸ ਤੇ ਬੈਠਾ ਸੀ, ਆਸਣ ਛੱਡ ਕੇ ਪਰਾਂਹ ਨਹੀਂ ਖੜੋਂਦਾ।

ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਤੋਖਣ ਸਮੇ ਸੋਹਿਲੇ ਦੇ ਉਚਾਰਨ ਮਗਰੋਂ ਜੋ ਦਿਨ ਦੀ ਅਖ਼ੀਰੀ ਅਰਦਾਸ ਕੀਤੀ ਜਾਂਦੀ ਹੈ ਤੇ ਮਹਾਰਾਜ ਤੋਂ ਛੁੱਟੀ ਲਈ ਜਾਂਦੀ ਹੈ, ਓਦੋਂ ਅਰਦਾਸ ਵਿਚ 'ਪ੍ਰਥਮ ਭਗਉਤੀ ਸਿਮਰ ਕੈ' ਵਾਲੀ ਪਉੜੀ ਦਾ ਉਚਾਰਨ ਨਹੀਂ ਕੀਤਾ ਜਾਂਦਾ। "ਸਤਿ ਸ੍ਰੀ ਅਕਾਲ ਪੁਰਖ ਜੀ ਕਾ ਖ਼ਾਲਸਾ" ਤੋਂ ਹੀ ਅਰੰਭ ਕਰ ਕੇ ਸੋਹਿਲੇ ਦੀ ਅਰਦਾਸ ਸਮਾਪਤ ਕਰਨ ਦੀ ਮਰਯਾਦਾ ਹੈ।[3]

ਜਦੋਂ ਅਰਦਾਸ ਸਮੁੱਚੀ ਸੰਗਤ ਵਲੋਂ ਹੁੰਦੀ ਹੋਵੇ ਤਾਂ ਸਾਰੀ ਸੰਗਤ ਦੇ ਅਰਦਾਸ

1. ਕਈ ਲੋਕ 'ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਦੀਦਾਰ' ਪੜ੍ਹਦੇ ਹਨ, ਜੋ ਅਨੁਚਿਤ ਹੈ। ਗੁਰੂ ਗ੍ਰੰਥ ਸਾਹਿਬ ਦਾ ਦੀਦਾਰ 'ਪਾਠ-ਦੀਦਾਰ' ਹੈ 'ਦਰਸ਼ਨ ਦੀਦਾਰ' ਨਹੀਂ।
2. ਇਹ ਇਸ ਲਈ ਕਿਉਂਕਿ ਨਿਤ ਨੇਮ ਦੀਆਂ ਅਰਦਾਸਾਂ ਵਿਚ ਸਤਿਗੁਰੂ ਜੀ ਵੀ ਖੜੇ ਹੋ ਕੇ ਸੰਗਤ ਨਾਲ ਸ਼ਾਮਿਲ ਹੁੰਦੇ ਹਨ।
3. ਇਹ ਰੀਤ ਪੁਰਾਤਨ ਹੈ। ਇਸ ਦਾ ਤਾਤਪਰਜ ਇਹ ਪ੍ਰਤੀਤ ਹੁੰਦਾ ਹੈ ਕਿ ਹਰਿਮੰਦਰ ਸਾਹਿਬ ਵਿਚ ਰਾਤ ਵੇਲੇ ਦੀ ਅਰਦਾਸ ਗੁਰੂ ਜੀ ਵਲੋਂ ਸੰਗਤ ਸਮੇਤ ਸ੍ਰੀ ਅਕਾਲ ਪੁਰਖ ਜੀ ਦੇ ਹਜ਼ੂਰ ਹੁੰਦੀ ਸੀ।

ਲਈ ਖੜੋਣ ਦੀ ਮਰਯਾਦਾ ਹੈ। ਜਦ ਕਿਸੇ ਇਕ ਪ੍ਰਾਣੀ ਜਾਂ ਕੁਝ ਖ਼ਾਸ ਪ੍ਰਾਣੀਆਂ ਦੇ ਨਿੱਜੀ ਮਨੋਰਥ ਦੀ ਅਰਦਾਸ ਹੋਵੇ ਤਾਂ ਸਾਰੀ ਸੰਗਤ ਬੈਠੀ ਰਹਿੰਦੀ ਹੈ, ਕੇਵਲ ਸੰਬੰਧਤ ਪ੍ਰਾਣੀ ਹੀ ਖੜੇ ਹੁੰਦੇ ਹਨ। ਨਾਮਕਰਨ ਸੰਬੰਧੀ, ਕੁੜਮਾਈ-ਵਿਆਹ ਸੰਬੰਧੀ, ਤਨਖ਼ਾਹ ਬਖ਼ਸ਼ਾਉਣ ਸੰਬੰਧੀ ਜਾਂ ਕਿਸੇ ਉਚੇਚੀ ਮਨੋਕਾਮਨਾ ਦੀ ਪੂਰਤੀ ਸੰਬੰਧੀ ਜੇ ਕੋਈ ਅਰਦਾਸ ਹੋਵੇ ਤਾਂ ਉਨ੍ਹਾਂ ਹੀ ਪ੍ਰਾਣੀਆਂ ਦਾ ਉਠ ਕੇ ਖੜੇ ਹੋਣਾ ਯੋਗ ਹੈ ਜਿਨ੍ਹਾਂ ਲਈ ਉਹ ਅਰਦਾਸ ਗੁਜ਼ਾਰੀ ਜਾ ਰਹੀ ਹੋਵੇ।

ਅਰਦਾਸ ਦੇ ਅੰਤ ਤੇ 'ਤੇਰੇ ਭਾਣੇ ਸਰਬੱਤ ਕਾ ਭਲਾ' ਪਦ ਤੋਂ ਬਾਦ ਅਰਦਾਸ ਕਰਨ ਵਾਲੇ ਪ੍ਰਾਣੀ (ਜਾਂ ਸਾਰੀ ਸੰਗਤ) ਮੱਥਾ ਟੇਕਦੇ ਹਨ। ਫਿਰ ਵਾਪਸ ਖੜੇ ਹੋ ਜਾਂਦੇ ਹਨ ਤੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਗਜਾਉਂਦੇ ਹਨ। ਉਪਰੰਤ ਸਾਰੀ ਸੰਗਤ ਰਲ ਕੇ ਕੁਝ ਦੋਹਿਰੇ ਉਚਾਰਦੀ ਹੈ, ਜੋ ਗੁਰਬਾਣੀ ਨਹੀਂ, ਪਰ ਜਿਨ੍ਹਾਂ ਦਾ ਰਿਵਾਜ ਪੰਥ ਨੇ ਰਵਾਇਤਨ ਪਰਵਾਨ ਕੀਤਾ ਹੋਇਆ ਹੈ।[1] ਇਸ ਤੋਂ ਮਗਰੋਂ ਅਰਦਾਸੀਆ 'ਬੋਲੇ ਸੋ ਨਿਹਾਲ' ਦਾ ਜੈਕਾਰਾ ਉੱਚੀ ਹੇਕ ਨਾਲ ਉਚਾਰਦਾ ਹੈ, ਤੇ ਸਾਰੀ ਸੰਗਤ 'ਸਤਿ ਸ੍ਰੀ ਅਕਾਲ' ਦੇ ਬੁਲੰਦ ਆਵਾਜ਼ ਬੋਲਾਂ ਨਾਲ ਇਸ ਜੈਕਾਰੇ ਦਾ ਹੁੰਗਾਰਾ ਭਰਦੀ ਹੈ।[1]

"ਸ਼ੋਕ ਹੈ ਕਿ ਸਾਡੇ ਵਿਚ ਅਰਦਾਸ ਦੀ ਰੀਤ ਇਕ ਨਹੀਂ, ਆਪਣੀ ਆਪਣੀ ਰੁਚੀ ਅਨੁਸਾਰ, ਨਿਸ਼ਚਯ ਅਨੁਸਾਰ ਭਿੰਨ ਭਿੰਨ ਅਰਦਾਸਾਂ ਕਰਦੇ ਹਨ, ਜੋ ਯੋਗ੍ਯ ਨਹੀਂ। ਅਰਦਾਸ ਸਭ ਗੁਰਭਾਈਆਂ ਨੂੰ ਇਕੋ ਕਰਨੀ ਲੋੜੀਏ, ਅਰ ਗੁਰਮਤਿ ਵਿਰੁਧ ਪਦਾਂ ਦਾ ਇਸਤਾਮਾਲ ਨਹੀਂ ਕਰਨਾ ਚਾਹੀਏ, ਜੈਸੇ, 'ਬਾਈ ਵਾਰਾਂ ਚੌਬੀ ਅਵਤਾਰਾਂ ਦੇ ਚਰਨ ਕਮਲ ਦਾ ਧ੍ਯਾਨ ਧਰ ਕੇ ਬੋਲੋ ਜੀ ਵਾਹਿਗੁਰੂ'.... ਕਈ ਪ੍ਰੇਮੀ ਪੜ੍ਹਦੇ ਹਨ 'ਸੰਮੂਹ ਸਾਹਿਬਜ਼ਾਦਿਆਂ ਦੇ ਚਰਨਾਂ ਦਾ ਧਿਆਨ ਧਰ ਕੇ', ਇਸ ਪਰ ਵਿਚਾਰ ਕਰੀਏ ਤੇ ਮੀਣੇ, ਧੀਰਮਲੀਏ ਆਦਿ ਸਭ ਪੂਜ੍ਯ ਹੋ ਜਾਂਦੇ ਹਨ। ਕਈ ਆਦਮੀ ਚਿਤ੍ਰਗੁਪਤ ਦੇ ਚਰਨਾਂ ਨੂੰ ਜਾ ਚਿੰਮੜਦੇ ਹਨ।... ਇਹ ਸਭ ਅਯੋਗ ਪਦ ਹਨ, ਜੋ ਅਰਦਾਸ ਵਿਚ ਨਹੀਂ ਵਰਤਣੇ ਚਾਹੀਏ।"[2] ਭਾਈ ਕਾਨ੍ਹ ਸਿੰਘ ਨਾਭਾ ਦੇ ਇਹ ਕਥਨ ਚੇਤਾਉਨੀ ਦਿਵਾਉਂਦੇ ਹਨ ਕਿ ਅਰਦਾਸ ਵਿਚ ਮਨਮਤੀਏ ਵਾਕ ਜੋੜਨੇ ਅਨੁਚਿਤ ਤੇ ਅਯੋਗ ਹਨ।

ਅਸਲ ਵਿਚ ਸਾਡੀ ਜਮਾਤੀ ਅਰਦਾਸ ਦਾ ਸਾਹਿਤਕ ਰੂਪ ਇਤਨਾ ਖ਼ੂਬਸੂਰਤ ਹੈ, ਹਰ ਵਾਕ ਇਤਨਾ ਪ੍ਰਭਾਵਸ਼ਾਲੀ ਹੈ, ਹਰ ਵਾਕੰਸ਼ ਇਤਨਾ ਸੰਗੀਤ-ਮਈ ਹੈ, ਹਰ ਥਾਂ ਪ੍ਰਕਰਣ ਇਤਨਾ ਢੁਕਵਾਂ ਹੈ ਕਿ ਇਸ ਵਿਚ ਕੀਤੀ ਕੋਈ ਮਨਮਤੀ ਤਬਦੀਲੀ ਇਸ ਦੀ ਸੁੰਦਰਤਾ ਤੇ ਗੰਭੀਰਤਾ ਨੂੰ ਬੱਜੀ ਹੀ ਕਰ ਸਕਦੀ ਹੈ, ਜਿਸ ਤੋਂ ਹਰ ਸ਼ਰਧਕ ਨੂੰ ਪਰਹੇਜ਼ ਕਰਨਾ ਹੀ ਬਣਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਰਦਾਸ ਦਾ ਜੋ ਰੂਪ ਪਰਵਾਨ ਕੀਤਾ ਹੈ ਉਹ ਨ ਕੇਵਲ ਬਹੁ-ਪ੍ਰਚਲਤ ਹੀ ਹੈ, ਸਗੋਂ ਰੂਪ ਤੇ ਵਸਤੂ ਦੋਹਾਂ ਵਲੋਂ ਸੁੰਦਰ ਤੇ ਸੁਹਿਰਦ ਹੈ।[3] ਆਸ ਕਰਨੀ ਚਾਹੀਦੀ ਹੈ ਕਿ ਸਮੂਹ ਸਿਖ ਸੰਗਤਾਂ ਇਸੇ ਰੂਪ ਨੂੰ ਕੰਠ ਕਰ, ਕੇਵਲ ਇਸੇ ਨੂੰ ਪ੍ਰਚਲਤ ਕਰਨਗੀਆਂ।

---

1. ਫ਼ਤਹ, ਦੋਹਿਰੇ ਤੇ ਜੈਕਾਰੇ ਬਾਰੇ ਵੇਖੋ ਅੰਤਿਕਾ 2.।
2. ਭਾ: ਕਾਨ੍ਹ ਸਿੰਘ ਨਾਭਾ : *ਗੁਰਮਤ ਸੁਧਾਕਰ*, ਪੰਨਾ ੨੫੭
3. ਇਸ ਦਾ ਉਤਾਰਾ ਅੰਤਿਕਾ 1 ਵਿਚ ਦਿੱਤਾ ਗਿਆ ਹੈ।

## ੫੮

# *ਨਿੱਜੀ ਤੇ ਸਾਂਝੀ ਅਰਦਾਸ*

ਜਿਸ ਅਰਦਾਸ ਬਾਰੇ ਅਸਾਂ ਹੁਣ ਤਕ ਵਿਸਥਾਰ ਨਾਲ ਵੀਚਾਰ ਕੀਤੀ ਹੈ ਉਹ, ਜਿਵੇਂ ਅਸੀਂ ਪਹਿਲਾਂ ਵਿਚਾਰ ਆਏ ਹਾਂ, ਸਾਡੀ ਜਮਾਤੀ ਅਰਦਾਸ ਹੈ—ਸਾਰੇ ਪੰਥ ਦੀ ਸਾਂਝੀ ਅਰਦਾਸ। ਜੇ ਇਕ ਇਕੱਲਾ ਸਿਖ ਵੀ ਇਹ ਅਰਦਾਸ ਕਰਦਾ ਹੈ ਤਾਂ ਸਮੁੱਚੇ ਪੰਥ ਨਾਲ ਜੁੜ ਕੇ, ਪੰਥ ਵਲੋਂ ਹੋ ਕੇ ਕਰਦਾ ਹੈ। ਭਾਵੇਂ ਆਪਣੀਆਂ ਨਿੱਜੀ ਜੋਦੜੀਆਂ ਵੀ ਇਸ ਵਿਚ ਸ਼ਾਮਿਲ ਕਰ ਲੈਂਦਾ ਹੈ, ਪਰ ਬੁਨਿਆਦੀ ਤੌਰ ਤੇ ਸਾਂਝੀ ਅਰਦਾਸ ਹੀ ਕਰਦਾ ਹੈ।

ਪਰ, ਬਹੁਤੀ ਵਾਰ, ਆਤਮਕ ਏਕਾਂਤ ਵਿਚ ਸਾਡਾ ਇਹ ਵੀ ਜੀ ਕਰਦਾ ਹੈ ਕਿ ਅਸੀਂ ਆਪਣੇ ਵਾਹਿਗੁਰੂ ਜੀ ਅੱਗੇ ਆਪਣਾ, ਸੁਧਾ ਆਪਣਾ, ਦਿਲ ਨੰਗਾ ਕਰੀਏ; ਆਪਣਾ ਦੁਖ ਸੁਖ ਫੋਲੀਏ; ਉਸ ਨਾਲ ਵਾਰਤਾਲਾਪ ਕਰੀਏ; ਉਸ ਨੂੰ ਆਪਣੀ ਜ਼ਿੰਦਗੀ ਵਿਚ ਨਿਮੰਤ੍ਰਣ ਦੇਈਏ। ਜਦ ਇਉਂ ਕਰਦੇ ਹਾਂ, ਤਾਂ ਅਸੀਂ ਨਿੱਜੀ ਅਰਦਾਸ ਕਰ ਰਹੇ ਹੁੰਦੇ ਹਾਂ।

ਪਤਾ ਨਹੀਂ ਕਿਉਂ, ਨਿੱਜੀ ਅਰਦਾਸ ਦਾ ਰਿਵਾਜ ਸਾਡੇ ਅੰਦਰ ਘੱਟ ਗਿਆ ਹੈ। ਪਰ, ਇਹ ਸੱਚ ਹੈ ਕਿ ਨਿੱਜੀ ਅਰਦਾਸ ਦਾ ਆਪਣਾ ਹੀ ਆਤਮਕ ਰੱਸ ਹੈ। ਜਦੋਂ ਦਿਲ ਵਿਚੋਂ ਸਿਦਕ ਦਾ ਫੁਹਾਰਾ ਆ-ਮੁਹਾਰੇ ਫੁਟਦਾ ਹੈ ਤੇ ਆਤਮਾ ਆਪਣੇ ਉਮਾਹ ਵਿਚ ਵਾਹਿਗੁਰੂ ਜੀ ਵਲ ਹੰਭਲਾ ਮਾਰਦੀ ਹੈ ਤਾਂ ਅੰਦਰੋਂ ਅਰਦਾਸ ਦੀਆਂ ਤਰੰਗਾਂ ਉਠਦੀਆਂ ਹਨ। ਐਸੀ ਨਿੱਜੀ ਅਰਦਾਸ ਵਾਹਿਗੁਰੂ ਜੀ ਦੀ ਹਾਜ਼ਰ-ਨਾਜ਼ਰਤਾ ਦੇ ਇਹਸਾਸ ਤੋਂ ਜਾਗੀ ਆਤਮਾ ਦੀ ਮੁਸਕਾਣ ਹੁੰਦੀ ਹੈ। ਇਸ ਰਾਹੀਂ ਮਨ ਸਿੱਧਾ ਪਰਮ ਸੱਚ ਵਿਚ ਪ੍ਰਵੇਸ਼ ਕਰਦਾ ਹੈ। ਨਿੱਜੀ ਅਰਦਾਸ ਰਹੱਸ ਦੇ ਸਰੋਵਰ ਦਾ ਮਜਨ ਹੈ।

ਐਸੀ ਅਰਦਾਸ ਅਸਲੋਂ ਅਬੋਲ ਹੁੰਦੀ ਹੈ। ਬੋਲ ਤਾਂ ਕੇਵਲ ਸਾਡੇ ਸਰੀਰਕ ਉਪਕਰਣ ਨੂੰ ਇਸ ਅਰਦਾਸ ਨਾਲ ਇਕਸੁਰ ਕਰਨ ਦਾ ਉਪਰਾਲਾ ਹੁੰਦੇ ਹਨ। ਕਿਸੇ ਬਨਾਵਟੀ ਬੋਲ ਨਾਲ ਐਸੀ ਇਕਸੁਰਤਾ ਪ੍ਰਾਪਤ ਨਹੀਂ ਹੋ ਸਕਦੀ। ਬੋਲ ਭਾਵੇਂ ਸਾਡੇ ਨਿੱਜੀ ਹੋਣ ਤੇ ਭਾਵੇਂ ਬਾਣੀ ਵਿਚੋਂ ਆ-ਮੁਹਾਰੇ ਸਾਡੇ ਬੁਲ੍ਹਾਂ ਤੇ ਆ ਖੜੋਣ, ਇਹਨਾਂ ਦੀ ਸਹਿਜ ਸੁਭਾਵਕਤਾ ਤੇ ਸੁਹਿਰਦਤਾ, ਇਹਨਾਂ ਦੇ ਸੱਚ ਦੀ ਪਛਾਣ ਹੁੰਦੀ ਹੈ।

ਵੇਖਿਆ ਜਾਵੇ ਤਾਂ ਗੁਰਬਾਣੀ ਬਹੁਤ ਕਰ ਗੁਰੂ ਰਚਿਤ ਨਿੱਜੀ ਅਰਦਾਸਾਂ ਦਾ ਮਹਾਨ ਸੰਕਲਿਨ ਹੈ। ਇਸ ਨਾਤੇ, ਗੁਰੂ ਗ੍ਰੰਥ ਸਾਹਿਬ ਅਰਦਾਸ ਦਾ ਸਾਗਰ ਹੈ। '੧ਓ' ਤੋਂ ਲੈ,

'ਤਨ ਮਨ ਥੀਵੈ ਹਰਿਆ' ਤੀਕ, ਇਉਂ ਜਾਪਦਾ ਹੈ, ਇਕ ਅਵਿਰਲ ਅਰਦਾਸ ਹੀ ਪਸਰੀ ਪਈ ਹੈ। ਹਰਥੇ ਭਰੋਸੇ ਦੀ ਬਰਖਾ ਲਗੀ ਪਈ ਹੈ।[1] ਸੁਰਤੀ ਦੇ ਅਨਗਿਣਤ ਮੰਡਲਾਂ ਵਿਚ ਇਸ ਦਾ ਪਰਵਾਜ਼ ਹੈ। 'ਅਸੰਖ', 'ਅਮੁਲ', 'ਕੇਤੇ', 'ਬੇਅੰਤ' ਜਹੇ ਵਿਸ਼ੇਸ਼ਣਾਂ ਰਾਹੀਂ ਇਹ ਅਰਦਾਸ ਇਨ੍ਹਾਂ ਵਿਸ਼ੇਸ਼ਣਾਂ ਦੀਆਂ ਸੀਮਾਵਾਂ ਉਲੰਘਦੀ ਨਜ਼ਰ ਆਉਂਦੀ ਹੈ। ਅਨੇਕਾਂ ਅੰਤਰਮੁਖੀ ਤੇ ਬਾਹਰਮੁਖੀ ਕੇਂਦਰਾਂ ਤੋਂ ਗਾਵੀਂ ਜਾ ਰਹੀ ਪ੍ਰਤੀਤ ਹੁੰਦੀ ਹੈ। ਇਹਨਾਂ ਕੇਂਦਰਾਂ ਦਾ ਮਨੁੱਖੀ ਚੇਤਨਾ ਨਾਲ ਅਟੱਲ ਰਿਸ਼ਤਾ ਲਗਦਾ ਹੈ। ਥਾਂ ਥਾਂ ਇਹ ਅਰਦਾਸ ਵਾਹਿਗੁਰੂ ਦੀ ਅਪਾਰ ਨਦਰ ਦਾ ਅਦ੍ਰਿਸ਼ਟ ਹੱਥ ਹੋ ਪਸਰਦੀ ਪ੍ਰਤੀਤ ਹੁੰਦੀ ਹੈ—ਨਿਮਾਣਿਆਂ ਲਈ, ਨਿਤਾਣਿਆਂ ਲਈ, ਨਿਓਟਿਆਂ ਲਈ, ਨਿਆਸਰਿਆਂ ਲਈ।

ਕਿਤੇ ਇਹ ਅਰਦਾਸ ਕਾਂਤਾ ਭਾਵ ਨਾਲ ਕੀਤੀ ਗਈ ਹੈ, ਪ੍ਰਮਾਤਮਾ ਨੂੰ ਪਤੀ (ਖਸਮ, ਭਰਤਾ, ਕੰਤ, ਸਾਜਨ ਆਦਿ) ਮੰਨ ਕੇ[2], ਕਦੇ ਸਖਾ ਰੂਪ ਵਿਚ—ਮਿਤ੍ਰਤਾ ਦੇ ਰਿਸ਼ਤੇ ਨਾਲ[3], ਕਦੇ ਵਾਤਸਲ ਭਾਵ ਨਾਲ[4], ਕਦੇ ਦਾਸ ਭਾਵਨਾ ਨਾਲ ਭਿੱਜ ਕੇ[5], ਕਦੇ ਚੇਲਾ ਬਣ ਕੇ[6]। ਇਹੋ ਕਾਰਨ ਹੈ ਸਿਖ ਨੂੰ ਹਰ ਮੌਕੇ, ਹਰ ਸਮੇ, ਹਰ ਭਾਵਨਾ ਦੀ ਅਰਦਾਸ ਗੁਰਬਾਣੀ ਵਿਚੋਂ ਹੀ ਪ੍ਰਾਪਤ ਹੋ ਜਾਂਦੀ ਹੈ। ਫਿਰ ਵੀ ਨਿਰੋਲ ਆਪਣੇ ਅੰਦਰੋਂ ਉੱਠੇ ਭਾਵਾਂ ਦੀ ਆਪਣੇ ਸ਼ਬਦਾਂ ਰਾਹੀਂ ਕੀਤੀ ਨਿੱਜੀ ਅਰਦਾਸ ਦਾ ਅਉਸਰ ਨਿਖੁੱਟਦਾ ਨਹੀਂ। ਮਾਰਫ਼ਤ ਦੇ ਪਾਂਧੀਆਂ ਲਈ ਇਸ ਦਾ ਆਸਰਾ ਵੀ ਬੜਾ ਲਾਭਦਾਇਕ ਹੁੰਦਾ ਹੈ।

ਗੁਰਬਾਣੀ ਤਾਂ ਸਾਰੀ ਇਕ ਅਵਿਰਲ ਅਰਦਾਸ ਹੈ। ਅਸੀਂ ਜੋ ਕੁਝ ਵੀ ਕਹਿਣਾ ਚਾਹੀਏ, ਇਸ ਅੰਦਰ ਉਚਿਤ ਤੋਂ ਉਚਿਤ ਸ਼ਬਦ ਉਸ ਲਈ ਮੌਜੂਦ ਹਨ। ਕੁਝ ਮੰਗਣਾ ਚਾਹੀਏ, ਤਾਂ ਇਸ ਵਿਚ ਮੰਗਣ ਦੀ ਪ੍ਰਾਰਥਨਾ ਮੌਜੂਦ ਹੈ—ਕਿਸੇ ਇਕਾ ਦੁਕਾ ਵਸਤ ਲਈ ਨਹੀਂ, ਸਗੋਂ ਸਮਸਤ ਸੁਖਾਂ, ਮੰਗਲ, ਕਲਿਆਣ, ਮੁਕਤੀ ਸਭ ਕਾਸੇ ਲਈ। ਸੰਸਾਰਕ ਪਦਾਰਥਾਂ ਤੋਂ ਵਧੇਰੇ ਆਤਮਕ ਉੱਦਮ ਲਈ ਅਰਦਾਸ ਹੈ; ਸੇਵਾ ਲਈ, ਸਿਮਰਨ ਲਈ। ਬਾਣੀ ਵਿਚ ਵਾਹਿਗੁਰੂ ਦੇ ਨਾਮ ਦੀ ਲੋਚਾਂ ਹੈ, ਉਸ ਦੇ ਦੀਦਾਰ ਦੀ ਅਭਿਲਾਖਾ ਹੈ, ਉਸ ਦੇ ਮਿਲਾਪ ਲਈ ਤੜਪ ਹੈ। ਉਸ ਦੇ ਵਿਛੋੜੇ ਦਾ ਬਿਰਹੜਾ ਹੈ। ਉਸ ਦੀ ਕੀਰਤਿ ਦਾ ਸੋਹਿਲਾ ਹੈ। ਇਸ ਵਿਚ ਉਸ ਦਾ ਸ਼ੁਕਰਾਨਾ ਥਾਂ ਥਾਂ ਛਲਕਦਾ ਹੈ—ਉਸ ਦੀਆਂ ਦਾਤਾਂ ਦਾ ਹੀ ਨਹੀਂ, ਉਸ ਦੀ ਨਦਰ ਦਾ ਵੀ, ਉਸ ਦੇ ਸੱਚ-ਨਿਆਂ ਦਾ ਵੀ, ਉਸ ਦੇ ਕਰਮ ਦਾ ਵੀ, ਬਖ਼ਸ਼ਿੰਦਗੀ ਦਾ ਵੀ।

---

1. ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ। *—ਸੋਰਠਿ ਮ: ੫ (619/13)*
2. ਸਚ ਕਹਨਿ ਅਰਦਾਸਿ ਸੇ ਵੇਚਾਰੀਆ।
   ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ। *—ਮਾਝ ਵਾਰ ਮ: ੧ (148/12)*
3. ਸੁਨਹੁ ਬਿਨਉ ਪ੍ਰਭ ਮੇਰੇ ਮੀਤਾ। ਚਰਣ ਕਮਲ ਵਸਹਿ ਮੇਰੈ ਚੀਤਾ।
   ਨਾਨਕੁ ਏਕ ਕਰੈ ਅਰਦਾਸਿ। ਵਿਸਰੁ ਨਾਹੀ ਪੂਰਣ ਗੁਣਤਾਸਿ। *—ਸੂਹੀ ਮ: ੫ (742/3)*
4. ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ।
   ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ।
   *—ਸਿਰੀ ਰਾਗੁ ਮ: ੧ (74/16)*
5. ਸਰਬ ਨਿਧਾਨ ਗੁਣ ਤੁਮ ਹੀ ਪਾਸਿ। ਤੂ ਸਾਹਿਬੁ ਸੇਵਕ ਅਰਦਾਸਿ।
   *—ਗਉੜੀ ਗੁਆਰੇਰੀ ਮ: ੫ (180/10)*
6. ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ। *—ਬਿਹਾਗੜਾ ਮ: ੫ (547/7)*

ਇਸ ਵਿਚ ਥਾਂ ਥਾਂ ਆਪਣੀ ਨਿਰਗੁਣਤਾ ਦਾ ਇਹਸਾਸ ਹੈ ਤੇ ਮਾਲਕ ਦੇ ਸਰਬ-ਗੁਣ ਸੰਪੰਨ ਹੋਣ ਦਾ, ਆਪਣੇ ਮੈਲੇ ਹੋਣ ਦਾ, ਉਸ ਦੇ ਉੱਜਲ ਕਰਨ ਦਾ; ਆਪਣੇ ਪਾਪੀ ਹੋਣ ਦਾ; ਉਸ ਦੇ ਪਾਪ-ਖੰਡਨ ਦਾ; ਆਪਣੀ ਅਕਿਰਤਘਣਤਾ ਦਾ; ਉਸ ਦੀ ਪੂਰਨ ਦ੍ਰਿਸ਼ਟੀ ਦਾ। ਉਸ ਅੱਗੇ ਬਾਰ ਬਾਰ ਜੋਦੜੀ ਹੈ ਸ਼ਰਨ ਪਏ ਦੀ ਲਾਜ ਦੀ। ਇਸ ਵਿਚ ਸ਼ਰਨਾਗਤ ਦਾ ਕਰਮ ਹੈ, ਮਿਹਰਾਮਤ ਦਾ ਧਰਮ। ਉਸ ਦੀ ਦਇਆ ਦੀ ਯਾਚਨਾ ਹੈ, ਉਸ ਦੀ ਬਖ਼ਸ਼ਿਸ਼ ਦੀ ਲੋਚਾ।

ਕਦਮ ਕਦਮ ਤੇ ਇਸ ਵਿਚ ਉਸ ਦੀ ਉਪਮਾ ਹੈ, ਸਿਫ਼ਤ ਸਲਾਹ ਹੈ, ਜੱਸ ਹੈ—ਇਸ ਨਿਮਾਣੇ ਇਹਸਾਸ ਨਾਲ ਕਿ ਜੇ ਇਕ ਦੀ ਥਾਂ ਲਖ ਜੇਭਾ ਵੀ ਹੋਵੇ ਤਾਂ ਵੀ ਉਸ ਗੁਣੀ-ਨਿਧਾਨ ਦੇ ਗੁਣ ਨਹੀਂ ਗਾਏ ਜਾ ਸਕਦੇ।

ਬਾਣੀ ਵਿਚ ਵਾਹਿਗੁਰੂ ਦੀ ਭਰਪੂਰਤਾ ਦਾ ਅਨੁਭਵ ਹੈ, ਅੰਗ ਸੰਗ ਹੋਣ ਦਾ ਇਹਸਾਸ ਹੈ; ਨੇੜੇ ਤੋਂ ਨੇੜੇ ਹੋਣ ਦੀ ਪਛਾਣ ਹੈ। ਇਸ ਵਿਚ ਆਤਮ-ਸਮਰਪਨ ਹੈ। ਬਲਿਹਾਰ ਹੋਣ ਦੀ ਪ੍ਰਬਲ ਲਾਲਸਾ ਹੈ। ਆਪਣਾ ਆਪਾ ਸੌਂਪ ਕੇ ਉਸ ਦੀ ਸਬਲ ਸਪੁਰਦਗੀ ਵਿਚ ਨਿਡਰ ਹੋ ਕੇ ਵਿਚਰਨ ਲਈ ਬੇਨਤੀ ਹੈ। ਉਸ ਦੇ ਖਸਮਾਨੇ ਲਈ ਤਰਲਾ ਹੈ।

ਵਿਕਾਰਾਂ ਤੋਂ ਬਚਣ ਲਈ, ਔਗੁਣਾਂ ਤੋਂ ਛੁਟਕਾਰੇ ਲਈ, ਭਰਮਾਂ ਦੇ ਨਿਬੇੜੇ ਲਈ, ਦੂਜੇ-ਭਾਉ ਦੀ ਨਿਵਿਰਤੀ ਲਈ, ਅਗਿਆਨ ਤੋਂ ਮੁਕਤੀ ਲਈ ਇਸ ਵਿਚ ਜੋਦੜੀ ਹੈ। ਉਸ ਦੀ ਸ਼ਰਨ ਲਈ, ਰੱਖਿਆ ਦੇ ਆਂਚਲ ਲਈ ਤਰਲਾ ਹੈ। ਉਸ ਦੀ ਚਰਨ-ਧੂੜੀ ਦੀ ਯਾਚਨਾ ਹੈ, ਦਾਸਨ ਦਾਸ ਥੀਣ ਦੀ ਅਕਾਂਖਿਆ ਹੈ, ਸੰਤਾਂ ਦੀ ਸੰਗਤ ਲਈ ਦਰਖ਼ਾਸਤ ਹੈ। ਭਾਣਾ ਮੰਨਣ ਦੇ ਬਲ ਲਈ ਬੇਨਤੀ ਹੈ, ਉੱਚੀ ਮੱਤ ਲਈ ਅਰਦਾਸ ਹੈ, ਰਿਦੇ ਦੇ ਪ੍ਰਗਾਸ ਲਈ ਪ੍ਰਾਰਥਨਾ ਹੈ।

ਕਿਹੜੀ ਮਨੋਦਸ਼ਾ ਹੈ, ਜਿਸ ਵਾਸਤੇ ਉਚਿਤ ਬੋਲ ਮੌਜੂਦ ਨਹੀਂ ? ਬਾਣੀ ਦੇ ਰਸੀਏ ਜਦੋਂ ਵੀ ਅਰਦਾਸ ਵਿਚ ਜੁੜਦੇ ਹਨ ਤਾਂ ਬਾਣੀ ਦੇ ਬੋਲ ਆਪਣੇ ਆਪ ਉਹਨਾਂ ਦੇ ਬੁਲ੍ਹਾਂ ਤੇ ਆ, ਉਨ੍ਹਾਂ ਦੇ ਮਨਾਂ ਦੀ ਤਰਜਮਾਨੀ ਕਰਨ ਲਗਦੇ ਹਨ। ਬਾਣੀ ਤੋਂ ਵਧੇਰੇ ਸੁੰਦਰ, ਮੁਨਾਸਬ ਤੇ ਸੁਹਿਰਦ ਬੋਲ ਕਿਥੋਂ ਪ੍ਰਾਪਤ ਹੋ ਸਕਦੇ ਹਨ ?

ਪਰ, ਬੋਲਾਂ ਦੇ ਉਹਲੇ ਜੇਕਰ ਧਿਆਨ ਦੀ ਲਿਵ ਲਗੀ ਹੋਵੇ, ਤਾਂ ਇਸ ਲਿਵ ਦੇ ਕੇਂਦਰ ਵਿਚੋਂ ਅਰਦਾਸ ਦਾ ਸ੍ਰੋਤ ਪ੍ਰਤੱਖ ਹੋ ਆਉਂਦਾ ਹੈ।[1] ਇਸ ਪ੍ਰਤੱਖੀਕਰਣ ਨਾਲ ਜ਼ਿੰਦਗੀ ਵਿਚ ਇਕ ਪਰਿਵਰਤਨ ਵਰਤਦਾ ਹੈ। ਅਰਦਾਸ ਦੀ ਬੰਦਨਾ ਤੋਂ ਉਠੀਏ ਤਾਂ ਆਪਣੇ ਆਪ ਨੂੰ ਅੱਗੇ ਨਾਲੋਂ ਸੌਰਿਆ ਹੋਇਆ ਪ੍ਰਤੀਤ ਕਰੀਦਾ ਹੈ। ਇਸੇ ਤੋਂ ਸੂਚਨਾ ਮਿਲਦੀ ਹੈ ਕਿ ਅਰਦਾਸ ਸਚਮੁਚ ਸੁਣੀ ਗਈ ਹੈ।

ਅਰਦਾਸ, ਕਰਮ ਦੇ ਦੋਨਾਂ ਅਰਥਾਂ ਉਪਰ ਪੁਲ ਬਣ ਕੇ ਖੜੋਤੀ ਜਾਪਦੀ ਹੈ। ਇਹ ਵਾਹਿਗੁਰੂ ਦੇ ਕਰਮ (= ਮੇਹਰ) ਦੀ ਯਾਚਨਾ ਵੀ ਹੈ, ਤੇ ਸਾਨੂੰ ਕਰਮ (= ਕਿਰਿਆ) ਲਈ ਪ੍ਰੇਰਦੀ ਵੀ ਹੈ। ਜੋ ਅਰਦਾਸ ਕਿਸੇ ਸੁਕਰਮ ਦੀ ਪ੍ਰਤਗਿਆ ਬਿਨਾ ਮੁਕ ਜਾਂਦੀ ਹੈ, ਜਾਣੋ

---

1. ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ।

*—ਰਾਮਕਲੀ ਮ: ੧ (879/3)*

ਉਹ ਅਜੇ ਮੁਕੰਮਲ ਨਹੀਂ ਹੋਈ। ਅਰਦਾਸ ਰਾਹੀਂ ਤਾਂ ਅਸੀਂ ਆਪਣੇ ਉੱਦਮ ਵਿਚ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਨੂੰ ਨਿਮੰਤ੍ਰਣ ਦੇਂਦੇ ਹਾਂ। ਜੇਕਰ ਅਸਾਂ ਉੱਦਮ ਦਾ ਕੋਈ ਸੰਕਲਪ ਨਹੀਂ ਕੀਤਾ ਤਾਂ ਅਰਦਾਸ ਦੇ ਸੁਣੇ ਜਾਣ ਦਾ ਪ੍ਰਬੰਧ ਕੀ ਕੀਤਾ ਹੈ ? ਉਹ ਮਾਲਕ ਤਾਂ ਬਖ਼ਸ਼ਿਸ਼ ਕਰਨ ਲਈ ਸਦਾ ਤੱਤਪਰ ਹੈ, ਝੋਲ ਤਾਂ ਅਸਾਂ ਅੱਡਣੀ ਹੈ। ਉਹ ਤਾਂ ਸਾਨੂੰ ਖਿਮਾ ਕਰਨ ਨੂੰ ਹਮੇਸ਼ਾ ਤਿਆਰ ਹੈ, ਖਿਮਾ ਹੋਣ ਲਈ ਤਾਂ ਅਸਾਂ ਮਨ ਬਣਾਉਣਾ ਹੈ। ਉਹ ਤਾਂ ਮਾਇਆਵੀ ਚਿੱਕੜ 'ਚੋਂ ਸਾਨੂੰ ਕੱਢਣ ਲਈ ਰਾਜ਼ੀ ਹੈ, ਉਸ ਨੂੰ ਅਸਾਂ ਆਪਣੀ ਬਾਂਹ ਤਾਂ ਫੜਾਉਣੀ ਹੈ। ਉਹ ਤਾਂ ਆਪਣੇ ਆਪ ਨੂੰ ਸਾਡੇ ਪ੍ਰਤੀ ਪ੍ਰਗਟ ਕਰਨ ਲਈ ਤਿਆਰ ਹੈ, ਉਸ ਵਲ ਆਪਣਾ ਮੂੰਹ ਤਾਂ ਅਸਾਂ ਭੁਆਉਣਾ ਹੈ; ਤੇ ਫਿਰ ਦੀਦਾਰ ਮਗਰੋਂ ਬੇਅਖ਼ਤਿਆਰ "ਵਾਹ! ਵਾਹ!" ਵੀ ਤਾਂ ਅਸਾਂ ਹੀ ਆਖਣੀ ਹੈ।

ਸੱਚ ਜਾਣੋ, ਅਰਦਾਸ ਦੀ ਬਖ਼ਸ਼ਿਸ਼ ਲਈ ਉੱਦਮ ਕਰਨ ਦੀ ਆਗਿਆ ਅਵੱਸ਼ ਹੈ। ਮਹਾਰਾਜਾ ਰਣਜੀਤ ਸਿੰਘ ਨੇ ਅੱਟਕ ਦਰਿਆ ਦੇ ਕੰਢੇ ਜਦੋਂ ਅਰਦਾਸ ਕੀਤੀ, ਤਾਂ ਕੁਝ ਨਹੀਂ ਸੀ ਹੋਇਆ। ਅਰਦਾਸ ਮਗਰੋਂ ਜਦੋਂ ਉਸ ਨੇ ਫ਼ੌਜਾਂ ਨੂੰ ਘੋੜੇ ਦਰਿਆ ਵਿਚ ਠੇਲ੍ਹ ਦੇਣ ਦਾ ਆਦੇਸ਼ ਦਿਤਾ ਤੇ ਆਪ ਵੀ ਠਿਲ੍ਹ ਪਿਆ ਤਾਂ ਅੱਟਕ ਨੇ ਰਾਹ ਦੇ ਦਿੱਤਾ।

ਅਰਦਾਸ ਦੀ ਭਾਵਨਾ ਸ਼ੁਕਰਾਨੇ, ਸਤਿਕਾਰ ਤੇ ਭਉ ਦੀ ਭਾਵਨਾ ਹੈ। **ਸ਼ੁਕਰਾਨਾ** ਉਸ ਦੀਆਂ ਦਾਤਾਂ ਦਾ ਹੀ ਨਹੀਂ, ਉਸ ਦੀ ਅਵਿਰਲ ਪ੍ਰਤਿਪਾਲਨਾ ਦਾ ਹੀ ਨਹੀਂ, ਉਸ ਦੇ ਰਹੱਸ ਦਾ ਵੀ ਤੇ ਉਸ ਦੇ ਰਹੱਸਾਤਮਕ ਪਿਆਰ ਦਾ ਵੀ। **ਸਤਿਕਾਰ**, ਜਬਰੀ ਨਹੀਂ, ਸਹਿਜ ਭਾ ਦ੍ਰਵੇ ਹੋਏ ਮਨ ਦੀ ਆਪਣੇ ਆਦਰਸ਼ ਵਲ ਨੂੰ ਉਠੀ ਤੀਬਰਤਾ ਵਾਲਾ। ਉਸ ਪਾਵਨ ਪਿਤਾ ਦੀ ਹਾਜ਼ਰ-ਨਾਜ਼ਰਤਾ ਵਿਚ ਆਪਣੀ ਤੁੱਛਤਾ ਦੇ ਪ੍ਰਬਲ ਇਹਸਾਸ ਵਾਲਾ। **ਭਉ**, ਧੁੜਕੂ ਵਾਲਾ, ਹਉਲ ਵਾਲਾ, ਦੁਨੀਆਵੀ ਡਰ ਨਹੀਂ; ਸਗੋਂ ਇਕ ਨਿਰਮਲ ਭਉ—ਕਿਸੇ ਉੱਦਾਤ ਮਹਾਨਤਾ ਦੀ ਲਪੇਟ ਵਿਚ ਆ ਜਾਣ ਦੇ ਇਹਸਾਸ ਤੋਂ ਉਪਜੀ ਇਕ ਸਰੂਰ-ਭਿੰਨੀ ਐਸੀ ਝਰਨਾਟ ਵਾਲਾ, ਜੋ ਸਾਰੀ ਹੋਂਦ ਵਿਚ ਲਹਿਰ ਗਈ ਹੋਵੇ।

ਅਰਦਾਸ ਵਿਚ ਮਨ ਦੀ ਹਾਜ਼ਰੀ ਲਾਜ਼ਮੀ ਹੈ। ਧਿਆਨ ਕਰ ਕੇ ਉਥੇ ਹੋਣਾ ਬਣ ਆਉਂਦਾ ਹੈ। ਜੇਕਰ ਆਪ ਹੀ ਗ਼ੈਰ-ਹਾਜ਼ਰ ਹਾਂ, ਤਾਂ ਅਰਦਾਸ ਕੈਸੀ ? ਅਰਦਾਸ ਵੇਲੇ ਪਹਿਲਾ ਕਦਮ ਸਾਡਾ ਇਹ ਹੋਣਾ ਚਾਹੀਦਾ ਹੈ ਕਿ ਅਸੀਂ ਉਸ ਪਰਮ ਸੱਤਾ ਵਲੋਂ ਸਚੇਤ ਹੋਈਏ, ਜੋ ਚੁਪਾਸਿਓਂ ਸਾਨੂੰ ਥੰਮੀ ਖੜੋਤੀ ਹੈ, ਤੇ ਜਿਸ ਦੀ ਤਾਕਤ ਅਸੀਂ ਆਪਣੇ ਅੰਦਰ ਪ੍ਰਤੀਤ ਕਰਨਾ ਚਾਹੁੰਦੇ ਹਾਂ। ਅਰਦਾਸ ਤਾਂ ਉਸ ਬ੍ਰਹਮੰਡੀ ਮਹਾ ਸ਼ਕਤੀ, ਸ੍ਰੀ ਭਗਉਤੀ ਜੀ ਦੀ ਪਹਿਚਾਣ ਤੇ ਉਸ ਅਗੇ ਆਤਮ-ਸਮਰਪਨ ਕਰਨ ਦੀ ਪ੍ਰਕਿਰਿਆ ਹੈ। ਇਹ ਤਾਂ ਵਾਹਿਗੁਰੂ ਜੀ ਦੀ ਹਾਜ਼ਰ-ਨਾਜ਼ਰਤਾ ਅੱਗੇ ਆਪਣੇ ਆਪ ਨੂੰ ਤੇ ਆਪਣੇ ਦਿਲ ਨੂੰ ਪੇਸ਼ ਕਰਨਾ ਹੈ। ਉਸ ਦੀ ਅਪਾਰ ਨਦਰ ਅੰਦਰ ਆਉਣ ਦੀ ਲਾਲਸਾ ਹੈ। ਉਸ ਨਾਲ ਸੰਬੰਧ ਜੋੜਨ ਦੀ ਜੋਦੜੀ ਹੈ। ਉਸ ਦੀ ਸ਼ਰਨ ਆਉਣ ਦਾ ਤਰਲਾ ਹੈ, ਤਨੋਂ ਮਨੋਂ, ਪੂਰੇ ਸਿਦਕ ਨਾਲ!

ਅਰਦਾਸ ਵਿਚ, ਮਾਲਕ ਨਾਲ ਕਦੇ ਲੇਖਾ ਨ ਕਰੀਏ। ਲੇਖੇ ਨਾਲ ਕਦੋਂ ਬਖ਼ਸ਼ੇ ਜਾ ਸਕਦੇ ਹਾਂ ?[1] ਗਿਣਤੀਆਂ ਛੋੜ ਕੇ ਦੀਵਾਲੀਏ ਹੋ ਬਹੀਏ। ਜਦ ਆਪਣਾ ਕੁਝ ਨ

---

1. ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ।
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ। *—ਗਉੜੀ ਮ: ੫ (261/1)*

ਰਹੇ ਤਾਂ ਮੰਗਣ ਦਾ ਹੱਕ ਬਣਦਾ ਹੈ। ਪਰ, ਮੰਗਣ ਦਾ ਹੱਕ ਹੀ ਬਣਦਾ ਹੈ, ਉਸ ਦੇ ਪਿਆਰ ਦੇ ਹੱਕਦਾਰ ਤਾਂ ਅਸੀਂ ਪਾਪੀ ਕਦੇ ਵੀ ਨਹੀਂ ਹੋ ਸਕਦੇ। ਉਹ ਦਾਤਾਰ ਫਿਰ ਵੀ ਸਾਨੂੰ ਪਿਆਰਦਾ ਹੈ, ਬਖ਼ਸ਼ਦਾ ਹੈ, ਬਖ਼ਸ਼ਿਸ਼ਾਂ ਕਰਦਾ ਹੈ। ਅਸਾਂ ਉਸ ਦਾ ਕਦੇ ਸ਼ੁਕਰਾਨਾ ਵੀ ਨਹੀਂ ਕੀਤਾ। ਅਕਿਰਤਘਣ ਹਾਂ। ਪਰ ਉਹ ਅਕਿਰਤਘਣਾਂ ਨੂੰ ਵੀ ਪਾਲਦਾ[1] ਹੈ! ਉਸ ਦੀ ਮਿਹਰੰਮਤ ਤੋਂ ਸਦਕੇ ਜਾਣਾ ਹੀ ਬਣਦਾ ਹੈ।

ਨਿੱਜੀ ਅਰਦਾਸ ਦੀ ਐਸੀ ਹੀ ਰੂਪ-ਰੇਖਾ ਹੈ। ਵਾਹਿਗੁਰੂ ਨਾਲ ਜੁੜਨ ਲਈ ਇਹ ਇਕ ਉਤਮ ਰਾਹ ਹੈ। ਇਸ ਦਾ ਅਭਿਆਸ ਸਿਮਰਨ ਪ੍ਰਪੱਕ ਕਰਦਾ ਹੈ ਤੇ ਸਿਮਰਨ ਸਾਡੀ ਅਰਦਾਸ ਨੂੰ ਤਕੜਿਆਂ ਕਰਦਾ ਹੈ। ਇਸ ਲਈ ਇਸ ਦਾ ਆਸਰਾ ਕਦੇ ਨ ਛੋੜੀਏ।

ਅਰਦਾਸ, ਜੇ ਆਪਣੇ ਨਿੱਜੀ ਕਲਿਆਣ ਲਈ ਕਰੀਏ ਤਾਂ ਮੁਬਾਰਕ। ਕਿਸੇ ਹੋਰ ਦੇ ਕਲਿਆਣ ਲਈ ਕਰੀਏ ਤਾਂ ਹੋਰ ਵੀ ਮੁਬਾਰਕ। ਸਮੁੱਚੇ ਪੰਥ ਲਈ ਕਰੀਏ ਤਾਂ ਓਦੂੰ ਵੱਧ ਮੁਬਾਰਕ। ਤੇ ਜੇ ਸਰਬੱਤ ਦੇ ਭਲੇ ਲਈ ਕਰੀਏ ਤਾਂ ਸਭ ਤੋਂ ਵੱਧ ਮੁਬਾਰਕ! ਜੇਕਰ ਅਰਦਾਸ ਆਪਣੇ ਲਈ ਕਰੀਏ ਤਾਂ ਨਿਮ੍ਰਤਾ ਵਿਚ ਭਿੱਜ ਕੇ। ਜੇ ਹੋਰ ਕਿਸੇ ਲਈ ਕਰੀਏ ਤਾਂ ਪਿਆਰ ਵਿਚ ਹੜ ਕੇ। ਜਿਸ ਕਿਸੇ ਲਈ ਵੀ ਅਸੀਂ ਸੱਚੇ ਦਿਲੋਂ ਅਰਦਾਸ ਕਰਦੇ ਹਾਂ, ਉਸ ਨਾਲ ਅਸੀਂ ਆਪਣੇ ਪਿਆਰ ਦੀ ਗੰਢ ਹੋਰ ਵੀ ਪੀਡੀ ਕਰਦੇ ਹਾਂ। ਜਦੋਂ ਅਸੀਂ ਸਮੁੱਚੇ ਪੰਥ ਲਈ ਅਰਦਾਸ ਕਰਦੇ ਹਾਂ ਤਾਂ ਸਾਰੇ ਗੁਰਮੁਖ ਭਾਈਚਾਰੇ ਦਾ ਕਲਿਆਣ ਮੰਗਦੇ ਹਾਂ। ਪੰਥ ਦੇ ਹਰੇਕ ਸਦੱਸ ਲਈ ਰਛਿਆ ਮੰਗਦੇ ਹਾਂ, ਤੇ ਵਾਹਿਗੁਰੂ ਦੇ ਦਰ ਤੇ ਸਮਸਤ ਗੁਰ-ਭਾਈਆਂ ਵਲੋਂ ਸਾਂਝੀ ਦਸਤਕ ਦੇਂਦੇ ਹਾਂ। ਜਦੋਂ ਸਰਬੱਤ ਦਾ ਭਲਾ ਮੰਗਦੇ ਹਾਂ, ਤਾਂ ਅਸੀਂ ਸਾਰੇ ਵਿਸ਼ਵ ਉਪਰ ਕੋਈ ਐਸਾ ਰੂਹਾਨੀ ਵਾਤਾਵਰਣ ਪਸਰਦਾ ਵੇਖਣਾ ਲੋਚਦੇ ਹਾਂ ਜਿਸ ਵਿਚ ਕੋਈ ਅਪੂਰਬ ਕਾਰਨਾਮੇ ਹੋ ਸਕਣ। ਬਖ਼ਸ਼ਿਸ਼ ਦਾ ਐਸਾ ਮੇਘਲਾ ਬਰਸੇ ਕਿ ਸਭ ਆਤਮਾਵਾਂ ਭਿੱਜ ਜਾਣ ਤੇ ਸਾਰੇ ਵਿਸ਼ਵ ਦਾ ਕਲਿਆਣ ਹੋ ਜਾਵੇ।

ਅਰਦਾਸ ਭਾਵੇਂ ਨਿੱਜੀ ਕਰੀਏ, ਭਾਵੇਂ ਸਾਂਝੀ, ਆਪ ਉਥੇ ਹਾਜ਼ਰ ਜ਼ਰੂਰ ਹੋਈਏ।

---

1. (ੳ) ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ। —*ਸਿਰੀ ਰਾਗੁ ਮ: ੫ (47/7)*
   (ਅ) ਪਾਲਹਿ ਅਕਿਰਤਘਣਾ, ਪੂਰਨ ਦ੍ਰਿਸਟਿ ਤੇਰੀ ਰਾਮ। —*ਬਿਹਾਗੜਾ ਮ: ੫ (547/11)*

# ੫੯

## ਮਾਨਸਿਕ ਕਠਿਨਾਈਆਂ

ਅਰਦਾਸ ਦਾ ਹੱਕ ਹਰ ਕਿਸੇ ਨੂੰ ਪ੍ਰਾਪਤ ਹੈ। ਫਿਰ ਇਤਨੇ ਘਟ ਲੋਕ ਕਿਉਂ ਇਸ ਵਲ ਰੁਚਿਤ ਹੁੰਦੇ ਹਨ ? ਇਸ ਦਾ ਕਾਰਨ ਸਾਡੀਆਂ ਮਾਨਸਿਕ ਔਕੜਾਂ ਹਨ। ਇਹ ਔਕੜਾਂ, ਜੋ ਸਾਡੀਆਂ ਆਪਣੀਆਂ ਮਾਨਸਕ ਮਜਬੂਰੀਆਂ ਤੋਂ ਉਪਜਦੀਆਂ ਹਨ, ਸਾਡੀ ਅਰਦਾਸ ਨੂੰ ਕਮਜ਼ੋਰ ਕਰਦੀਆਂ ਹਨ। ਫਲ-ਸਰੂਪ ਅਰਦਾਸ ਤੋਂ ਸਾਨੂੰ ਉਹ ਸ਼ਕਤੀ ਪ੍ਰਾਪਤ ਨਹੀਂ ਹੁੰਦੀ ਜਿਸ ਦੀ ਅਸੀਂ ਆਸ ਕਰਦੇ ਹਾਂ। ਇਸ ਲਈ ਅਸੀਂ ਅਰਦਾਸ ਵਲੋਂ ਹੀ ਮੂੰਹ ਫੇਰ ਬੈਠਦੇ ਹਾਂ। ਇਹ ਨਹੀਂ ਸਮਝਦੇ ਕਿ ਸਾਡਾ ਆਪਣਾ ਮਨ ਹੀ ਸਾਡੇ ਨਾਲ ਧੋਖਾ ਕਰ ਰਿਹਾ ਹੈ। ਅਰਦਾਸ ਨੂੰ ਪ੍ਰਫੁਲਤ ਕਰਨ ਲਈ ਸਾਡੇ ਲਈ ਜ਼ਰੂਰੀ ਹੈ ਕਿ ਅਸੀਂ ਇਹਨਾਂ ਮਾਨਸਿਕ ਕਠਿਨਾਈਆਂ ਤੋਂ ਜਾਣੂ ਹੋਈਏ।

### ਅਸ਼ਰਧਾ

ਸਭ ਤੋਂ ਵੱਡੀ ਮਾਨਸਿਕ ਕਠਿਨਾਈ ਅਸ਼ਰਧਾ ਹੈ। ਅਰਦਾਸ ਦਾ ਤਾਂ ਨਿਰਭਰ ਹੀ ਸ਼ਰਧਾ ਉਪਰ ਹੈ। ਜਿਥੇ ਸ਼ਰਧਾ ਨਹੀਂ ਉਥੇ ਅਰਦਾਸ ਕਿਥੋਂ ਹੋ ਸਕਦੀ ਹੈ ? ਸ਼ਰਧਾਹੀਣ ਮਨੁੱਖ ਅੱਵਲ ਤਾਂ ਅਰਦਾਸ ਵਲ ਮੁਖ ਹੀ ਨਹੀਂ ਕਰਦਾ। ਜੇ ਕਦੇ ਭੁਲ-ਭੁਲੇਖੇ ਕਰ ਬੈਠੇ ਤਾਂ ਅੰਦਰੋਂ ਸਿਦਕ ਗ਼ੈਰਹਾਜ਼ਰ ਹੋਣ ਕਾਰਨ ਫੋਕਟ ਬਿਰਹੜੇ ਜਹੇ ਪਾਂਦਾ ਫਿਰਦਾ ਹੈ।

ਅੱਜ ਦੇ ਜੁਗ ਵਿਚ ਸ਼ਰਧਾ ਦੀ ਘਾਟ ਵਾਪਰੀ ਪਈ ਹੈ। ਸਾਇੰਸ ਨੇ ਬੁੱਧੀ ਨੂੰ ਬੜੀ ਮਹੱਤਾ ਦੇ ਦਿੱਤੀ ਹੈ। ਮਨੁੱਖ ਕੋਈ ਗੱਲ ਵੀ ਸੁਧੇ ਵਿਸ਼ਵਾਸ ਉਤੇ ਸ੍ਵੀਕਾਰ ਕਰਨ ਨੂੰ ਤਿਆਰ ਨਹੀਂ। ਪਰ ਉਹ ਇਹ ਨਹੀਂ ਜਾਣਦੇ ਕਿ ਵਿਗਿਆਨ ਤੇ ਧਰਮ ਦੀਆਂ ਰਿਆਸਤਾਂ ਵੱਖੋ ਵੱਖ ਹਨ, ਤੇ ਇਹਨਾਂ ਵਿਚ ਝਗੜਾ ਕੇਵਲ ਫ਼ਰਜ਼ੀ ਹੈ। ਜੇਕਰ ਸਾਇੰਸ ਪਾਸ ਪ੍ਰਯੋਗ ਤੇ ਪਰਤਾਵੇ ਦੀ ਵਿਧੀ ਹੈ, ਤਾਂ ਧਰਮ ਪਾਸ ਨਿਸਚੇ ਤੇ ਵਿਸ਼ਵਾਸ ਦੀ। ਇੰਦਰਿਆਵੀ ਗਿਆਨ ਤੇ ਤਾਰਕਿਕ ਵਿਸ਼ਲੇਸ਼ਣ ਜੇ ਸਾਇੰਸ ਦੇ ਸੰਦ ਹਨ, ਤਾਂ ਅਨੁਭਵ ਤੇ ਰਹੱਸ ਦਾ ਆਤਮ-ਤਜਰਬਾ ਧਰਮ ਦੇ ਸਾਧਨ ਹਨ। ਇਹਨਾਂ ਦਾ ਵਿਵਾਦ ਤਾਂ ਕੰਨ ਤੇ ਅੱਖ ਦੇ ਝਗੜੇ ਵਰਗਾ ਸਮਝਣਾ ਚਾਹੀਦਾ ਹੈ। ਕੰਨ ਵੇਖ ਨਹੀਂ ਸਕਦੇ, ਅੱਖ ਸੁਣ ਨਹੀਂ ਸਕਦੀ। ਇਕ ਦੇ ਅਨੁਭਵ ਤੋਂ ਦੂਜਾ ਜਾਣੂ ਨਹੀਂ। ਇਕ ਨੂੰ ਦੂਜਾ ਝੁਠਲਾ ਕਿਵੇਂ ਸਕਦਾ ਹੈ ? ਕੰਨਾਂ ਵਾਸਤੇ ਰੰਗ ਤੇ ਰੂਪ ਦੀ ਦੁਨੀਆ ਮਿਥਿਆ ਹੈ, ਅੱਖਾਂ ਵਾਸਤੇ ਨਾਦ ਤੇ ਸੰਗੀਤ ਦੀ। ਇਸੇ ਤਰ੍ਹਾਂ ਸਾਇੰਸ ਅਨੁਭਵ ਦੀ ਅੰਦਰਲੀ ਦੁਨੀਆ ਨੂੰ ਭਰਮ ਸਮਝਦੀ ਹੈ, ਤੇ ਧਰਮ

ਪਦਾਰਥਕ ਸੰਸਾਰ ਨੂੰ ਮਾਇਆ ਤੇ ਮਿਥਿਆ ਦਸਦਾ ਹੈ। ਦਰ-ਅਸਲ ਜਿਵੇਂ ਬਾਹਰਲੇ ਗਿਆਨ ਲਈ ਅੱਖਾਂ ਤੇ ਕੰਨਾਂ ਦੋਹਾਂ ਦੀ ਲੋੜ ਹੈ, ਉਸੇ ਤਰ੍ਹਾਂ ਜ਼ਿੰਦਗੀ ਦੀ ਅੰਦਰਲੀ ਭਰਪੂਰਤਾ ਮਾਣਨ ਲਈ ਵਿਗਿਆਨਕ ਤੇ ਅਧਿਆਤਮਕ ਦੋਹਾਂ ਤਰ੍ਹਾਂ ਦੇ ਪ੍ਰਕਾਸ਼ ਦੀ ਲੋੜ ਹੈ। ਪਰ, ਬਦਕਿਸਮਤੀ ਨਾਲ, ਅਜੋਕੇ ਜੁਗ ਨੇ ਕੇਵਲ ਪਦਾਰਥਵਾਦੀ ਕੀਮਤਾਂ ਹੀ ਅਪਣਾ ਲਈਆਂ ਹਨ। ਇਸ ਲਈ ਸ਼ਰਧਾ ਉਸ ਦੇ ਪੱਲੇ ਨਹੀਂ ਰਹੀ।

ਅੱਜ ਦਾ ਮਨੁੱਖ ਸ਼ਰਧਾ ਤਾਂ ਗੁਆ ਬੈਠਾ ਹੈ, ਝਬ-ਯਕੀਨੀ ਨਹੀਂ ਤਿਆਗ ਸਕਿਆ। ਜਾਪਦਾ ਹੈ ਧਰਤ-ਅੰਬਰ ਵਿਚਕਾਰ ਉਹ ਤ੍ਰਿਸ਼ੰਕੂ ਵਾਂਗ ਲਟਕ ਰਿਹਾ ਹੈ। ਆਪਣੀ ਪਰੇਸ਼ਾਨੀ ਵਿਚ ਉਹ ਧਰਮ ਦੀ ਥਾਂ ਇਸ ਦਾ ਕੋਈ ਬਦਲ ਲਭਣ ਦਾ ਜਤਨ ਕਰ ਰਿਹਾ ਹੈ, ਕਿਉਂਕਿ ਧਰਮ ਤਾਂ ਛੋੜ ਬੈਠਾ ਹੈ, ਪਰ ਉਸ ਦਾ ਛੋੜਿਆ ਖੱਪਾ ਨਹੀਂ ਭਰ ਸਕਿਆ। ਮਾਰਕਸਵਾਦ, ਮਾਨਵਵਾਦ, ਸੁਅਸਥਵਾਦ ਆਦਿਕ ਐਸੇ ਹੀ ਜਤਨ ਹਨ। ਪਰ, ਨ ਇਹਨਾਂ ਵਿਚ ਧਰਮ ਵਰਗਾ ਨਿੱਘ ਹੈ ਨ ਕੋਈ ਆਤਮਕ ਅਨੁਭਵ। ਇਸ ਲਈ ਇਹ ਮਨੁੱਖ ਨੂੰ ਸੰਤੁਸ਼ਟ ਨਹੀਂ ਕਰ ਸਕੇ। ਪਰ, ਅਸ਼ਰਧਾ ਜ਼ਰੂਰ ਵਧਾ ਸਕੇ ਹਨ।

ਕਈ ਲੋਕ ਸਮਝਦੇ ਹਨ, ਧਰਮ ਬੇਲੋੜੀ ਚੀਜ਼ ਹੈ। ਇਸ ਨੇ ਮਨੁੱਖ ਮਾਤ੍ਰ ਨੂੰ ਇਕ ਲੜੀ ਵਿਚ ਪਰੋਣ ਦੀ ਥਾਂ ਸਗੋਂ ਵੰਡੀਆਂ ਵਿਚ ਪਾ ਦਿੱਤਾ ਹੈ, ਤੇ ਅਨੇਕਾਂ ਘਲੂਘਾਰਿਆਂ, ਸੂਲੀ ਦੀਆਂ ਜੰਗਾਂ, ਤੇ ਅਨਗਿਣਤ ਉਪੱਦਰਾਂ ਦੇ ਕਾਰਨ ਪੈਦਾ ਕੀਤੇ ਹਨ। ਇਸੇ ਲਈ ਧਰਮ ਮਨੁੱਖ ਲਈ ਇਕ ਖ਼ਤਰਾ ਹਨ। ਇਸ ਕਾਰਨ ਵੀ ਧਰਮ ਵਲੋਂ ਬੇਮੁਖਤਾ ਵਧੀ ਹੈ।

ਇਕ ਧਿਰ ਐਸੀ ਵੀ ਹੈ ਜੋ ਇਹ ਮਹਿਸੂਸ ਕਰਦੀ ਹੈ ਕਿ ਸਾਇੰਸ ਤੇ ਕਲਾ ਰਲ ਕੇ ਧਾਰਮਕ ਅਨੁਭਵ ਦੇ ਖੱਪੇ ਨੂੰ ਪੂਰ ਸਕਦੇ ਹਨ। ਪਰ, ਅਜਿਹਾ ਹੋ ਨਹੀਂ ਸਕਿਆ। ਕੁਝ ਲੋਕ ਜ਼ਿੰਦਗੀ ਲਈ ਕਿਸੀ "ਜੀਵਨ ਫ਼ਿਲਾਸਫ਼ੀ" ਦੀ ਲੋੜ ਚਿਤਵਦੇ ਹਨ, ਪਰ ਐਸਾ ਕੋਈ ਫਲਸਫ਼ਾ ਉਹ ਮਨੁੱਖ ਨੂੰ ਦੇ ਨਹੀਂ ਸਕੇ ਜੋ ਉਸ ਨੂੰ ਸੰਤੁਸ਼ਟ ਕਰ ਸਕਿਆ ਹੋਵੇ।

ਇਤਨੇ ਸਾਰੇ ਕਾਰਨਾਂ ਕਰਕੇ ਅੱਜ ਬੰਦਾ ਅਸ਼ਰਧਕ ਤਾਂ ਬਹੁਤ ਹੋਈ ਬੈਠਾ ਹੈ, ਪਰ ਅਸ਼ਰਧਕ ਹੋਇਆ ਵੀ ਸ਼ਰਧਾ ਦੀ ਲੋੜ ਪ੍ਰਤੀਤ ਕਰੀ ਜਾਂਦਾ ਹੈ। ਇਹ ਉਸ ਦੀ ਵੱਡੀ ਦੁਬਿਧਾ ਹੈ। ਇਸੇ ਕਾਰਨ ਉਹ ਆਪਣੀ ਜ਼ਿੰਦਗੀ ਨੂੰ ਅਰਦਾਸ ਦੀ ਸ਼ਕਤੀ ਨਾਲ ਸੁਆਰਨ ਤੋਂ ਅਸਮਰਥ ਹੋਇਆ ਹੋਇਆ ਹੈ। ਸ਼ਰਧਾ ਲਈ ਝੋਲੀ ਅੱਡਣੀ ਪੈਂਦੀ ਹੈ। ਪਰ ਬਦਕਿਸਮਤੀ ਨਾਲ ਇਹ ਉਹਨਾਂ ਤੋਂ ਹੋ ਨਹੀਂ ਸਕਦਾ। ਇਉਂ ਉਹ ਆਪਣੇ ਹੀ ਉਣੇ ਹੋਏ ਜਾਲ ਵਿਚ ਫਸੇ ਫਿਰਦੇ ਹਨ।

## ਸ਼ੰਕਾ

ਸ਼ੰਕਾ ਜਾਂ ਸੰਸਾ ਸਾਡੇ ਮਨ ਦੀ ਦੁਚਿਤੀ ਅਵਸਥਾ ਹੈ। ਵੈਸੇ ਤਾਂ ਸਾਰਾ ਸੰਸਾਰ ਹੀ ਇਕ ਸੰਸਾ ਹੈ[1], ਕਿਉਂਜੁ ਅਸਲ ਵਿਚ ਇਹ ਅਸੱਤ ਹੈ, ਪਰ ਭਰਮ ਕਾਰਨ ਸਤ ਜਾਪਦਾ ਹੈ। ਇਹ ਭਰਮ ਛਾਇਆ ਵਾਕਰ ਸਾਡੇ ਮਨਾਂ ਉਪਰ ਵਰਤ ਰਿਹਾ ਹੈ।[2] ਜਦੋਂ ਮਨ ਨੂੰ

1. ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ। *—ਸਿਰੀਰਾਗੁ ਮ: ੩ (36/15)*

2. ਛਡੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ।
ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ।
*—ਆਸਾ ਮ: ੧ (433/1)*

ਸੰਸਾ ਗ੍ਰੱਸ ਜਾਵੇ ਤਾਂ ਉਹ ਮਲੀਨ ਹੋ ਜਾਂਦਾ ਹੈ।[1] ਮਲੀਨ ਮਨ ਹੀ ਅਰਦਾਸ ਤੋਂ ਬੇਮੁਖ ਹੁੰਦਾ ਹੈ।

ਸ਼ੰਕੇ-ਗ੍ਰਸਿਆ ਮਨ, ਕਿਸੇ ਬਿਪਤਾ ਵੇਲੇ, ਜਦ ਕੋਈ ਹੋਰ ਚਾਰਾ ਨ ਚਲੇ ਤਾਂ ਭਾਵੇਂ ਰੱਬ ਅੱਗੇ ਅਰਜ਼ੋਈ ਕਰਨ ਲਗੇ। ਪਰ ਉਸ ਵੇਲੇ ਵੀ ਉਸ ਦਾ ਵਿਸ਼ਵਾਸ ਦੋਚਿੱਤੀਆ ਵਿਚ ਹੀ ਫਾਥਾ ਹੁੰਦਾ ਹੈ। ਓਦੋਂ ਵੀ ਸ਼ੰਕਾਵਾਨ ਦਿਲ ਦੀ ਵਾਰਤਾ ਕੁਝ ਇਸ ਤਰ੍ਹਾਂ ਦੀ ਹੁੰਦੀ ਹੈ : "ਹੇ ਵਾਹਿਗੁਰੂ! ਅਸੀਂ ਤੈਨੂੰ ਕਦੇ ਵੇਖਿਆ ਨਹੀਂ, ਸੁਣਦੇ ਹਾਂ ਕਿ ਤੂੰ ਹੈ, ਉਹ ਵੀ ਗ੍ਰੰਥਾਂ ਜਾਂ ਪੁਰਾਣੇ ਖ਼ਿਆਲ ਦੇ ਲੋਕਾਂ ਕੋਲੋਂ, ਏਸ ਕਰਕੇ ਅਸੀਂ ਇਹ ਚੰਗੀ ਤਰ੍ਹਾਂ ਨਹੀਂ ਕਹਿ ਸਕਦੇ ਕਿ ਤੂੰ ਹੈਂ ਕਿ ਨਹੀਂ। ਪਰ ਹੁਣ ਅਸੀਂ ਕਿਉਂਕਿ ਬੜੀ ਮੁਸੀਬਤ ਵਿਚ ਫਸੇ ਹਾਂ ਅਤੇ ਸਾਡੀ ਅਕਲ ਤੇ ਚਤਰਾਈ ਸਾਡਾ ਸਾਥ ਨਹੀਂ ਦੇਂਦੀਆਂ, ਇਸ ਲਈ ਅਸੀਂ ਚਾਹੁੰਦੇ ਹਾਂ ਕਿ ਕੋਈ ਰੱਬ ਹੋਵੇ ਜੇਹੜਾ ਸਾਡੀਆਂ ਅਰਦਾਸਾਂ ਨੂੰ ਸੁਣ ਸਕੇ ਅਤੇ ਪੂਰਾ ਕਰ ਸਕੇ। ਏਸ ਲਈ ਹੇ ਪਰਮਾਤਮਾ! ਜੇ ਤੂੰ ਹੈਂ ਤਾਂ ਬਾਬਾ ਸਾਡੀ ਮਦਦ ਕਰ। ਪਰ ਤੂੰ ਕਿਥੇ ਹੋਣਾ ਵੇਂ, ਤੂੰ ਤਾਂ ਜੇ ਕਿਤੇ ਹੋਵੇਂ ਵੀ ਤਾਂ ਸਾਡੀ ਅਰਦਾਸ ਕਿਥੇ ਸੁਣਨੀ ਏ, ਤੇ ਜੇ ਤੂੰ ਸੁਣ ਵੀ ਸਕਦਾ ਹੋਵੇਂ ਤਾਂ ਸਾਨੂੰ ਸ਼ੱਕ ਹੈ ਕਿ ਸਾਡੀ ਅਰਦਾਸ ਨੂੰ ਪੂਰਿਆਂ ਕਰਨ ਦੀ ਤੇਰੇ ਵਿਚ ਸ਼ਕਤੀ ਹੈ ਵੀ ਕਿ ਨਹੀਂ, ਪਰ ਹੱਛਾ ਅਸੀਂ ਕਿਉਂਕਿ ਹੋਰ ਸਭ ਉਪਾਉ ਕਰ ਚੁਕੇ ਹਾਂ ਅਤੇ ਸਾਡੀ ਤਕਲੀਫ਼ ਰਫ਼ਾ ਨਹੀਂ ਹੋਈ, ਇਸ ਲਈ ਅਰਦਾਸ ਵੀ ਕਰ ਦੇਖਦੇ ਹਾਂ, ਸ਼ਾਇਦ ਕਿਤੇ ਤੀਰ ਤੁਕਾ ਲਗ ਜਾਵੇ।"[2]

ਇਹ ਸੰਸਾ ਹਟੇ ਕਿਸ ਤਰ੍ਹਾਂ ? ਜਿੱਚਰ ਮਨੁੱਖ ਦੋਚਿੱਤੀਆਂ ਵਿਚ ਹੈ, ਸੰਸਾ ਬਣਿਆ ਰਹਿੰਦਾ ਹੈ। ਕੇਵਲ ਸਹਜ ਅਵਸਥਾ ਵਿਚ ਹੀ ਸੰਸਾ ਨਿਬੜਦਾ ਹੈ। ਪਰ ਇਹ ਸਹਜ ਕਿਹੜੇ ਕਰਮਾਂ ਦੁਆਰਾ ਪ੍ਰਾਪਤ ਹੋਵੇ ? ਸਤਿਗੁਰੂ ਜੀ ਕਹਿੰਦੇ ਹਨ, ਕਰਮਾਂ ਦੁਆਰਾ ਸਹਜ ਪ੍ਰਾਪਤ ਨਹੀਂ ਹੋ ਸਕਦਾ :

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ।**
**ਨ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਇ।**

*—ਰਾਮਕਲੀ ਮ: ੩ (919/10)*

ਸਹਜ ਅਵਸਥਾ ਤਾਂ ਕੇਵਲ ਗੁਰੂ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ, ਤੇ ਏਹੋ ਸੰਸੇ ਨੂੰ ਖ਼ਤਮ ਕਰਦੀ ਹੈ :

**ਕਹੈ ਨਾਨਕ ਗੁਰਪ੍ਰਸਾਦੀ ਸਹਜੁ ਊਪਜੈ ਇਹ ਸਹਸਾ ਇਵ ਜਾਇ।**

*—ਰਾਮਕਲੀ ਮ: ੩ (919/12)*

ਸੋ ਸਤਿਗੁਰੂ ਦੀ ਸ਼ਰਨ ਪੈ ਕੇ, ਉਸ ਦੇ ਸ਼ਬਦ ਨਾਲ ਜੁੜ ਕੇ ਹੀ ਸੰਸਿਆਂ ਤੋਂ ਉਪਰ ਉਠਿਆ ਜਾ ਸਕਦਾ ਹੈ।

## ਨਿਰਾਸਤਾ

ਅਰਦਾਸ ਮਾਰਗ ਦੀ ਇਕ ਹੋਰ ਵੱਡੀ ਔਕੜ ਨਿਰਾਸਤਾ ਹੈ। ਆਮ ਤੌਰ ਤੇ ਇਹ

---

1. ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ? *—ਰਾਮਕਲੀ ਮ: ੩ (919/11)*
2. ਰਘਬੀਰ ਸਿੰਘ ਬੀਰ : ***ਅਰਦਾਸ ਸ਼ਕਤੀ***, ਕਲਕੱਤਾ 1949, ਪੰਨੇ 14-15

ਅਪਦਾਵਾਂ, ਔਕੜਾਂ, ਅਸਫਲਤਾਵਾਂ, ਹਾਨੀਆਂ ਆਦਿ ਤੋਂ ਪੈਦਾ ਹੁੰਦੀ ਹੈ। ਐਸੇ ਮੌਕਿਆਂ ਤੇ ਜੇਕਰ ਬੰਦਾ ਸਾਵਧਾਨ ਨ ਹੋਵੇ ਤਾਂ ਨਿਰਾਸਤਾ ਵਾਪਰ ਜਾਂਦੀ ਹੈ, ਮਨ ਨਾਸ਼ੁਕਰਾ ਹੋ ਜਾਂਦਾ ਹੈ, ਤੇ ਕਈ ਵਾਰ ਨਿਰਾਸ ਮਨੁੱਖ ਰੱਬ ਨੂੰ ਉਲਾਹਮੇ ਵੀ ਦੇਣ ਲਗ ਜਾਂਦਾ ਹੈ। ਪਰ ਉਲਾਹਮੇ ਦੇਣਾ ਗੁਰਮਤਿ ਦੀ ਰੀਤਿ ਨਹੀਂ।[1]

ਉਲਾਹਮੇ ਦੇਣ ਦਾ, ਜਾਂ ਵਿਦ੍ਰੋਹੀ ਬੋਲ ਬੋਲਣ ਦਾ ਤਾਂ ਇਕੋ ਅਰਥ ਹੈ : ਰੱਬ ਸਾਡੀਆਂ ਇੱਛਾਵਾਂ ਪੂਰੀਆਂ ਕਰਦਾ ਰਹੇ ਤਾਂ ਠੀਕ ਹੈ, ਨਾ ਕਰੇ ਤਾਂ ਉਹ ਸੰਗ-ਦਿਲ ਹੈ, ਅਨਿਆਈ ਹੈ, ਜਰਵਾਣਾ ਹੈ, ਤੇ ਅਸੀਂ ਉਸ ਤੋਂ ਬਾਗ਼ੀ ਹਾਂ। ਸਾਨੂੰ ਕਉਣ ਸਮਝਾਏ ਕਿ ਦੁਖ ਤੇ ਸੁਖ ਦੋਨੋਂ ਹੀ ਸੰਸਾਰ ਦੇ ਸਦਾਚਾਰਕ ਪ੍ਰਬੰਧ ਵਾਸਤੇ ਇਕੋ ਜਿੰਨੇ ਜ਼ਰੂਰੀ ਹਨ।[2] ਸ਼ਾਇਦ ਦੁਖ ਵਧੇਰੇ। ਵੇਖਿਆ ਜਾਵੇ ਤਾਂ ਦੁਖ ਹੀ ਸਦਾਚਾਰ ਦਾ ਸੋਮਾ ਹੈ। ਪਰ ਅਸੀਂ ਅਰਦਾਸ ਨੂੰ ਸੁਖ-ਪ੍ਰਾਪਤੀ ਦਾ ਅਰਜ਼ੀਨਾਮਾ ਸਮਝਦੇ ਹਾਂ। ਜੇ ਦੁਖ ਆ ਜਾਵੇ ਤਾਂ ਰੱਬ ਅੱਗੇ ਅਰਜ਼ੀ ਪਾਣ ਦੀ ਥਾਂ ਰੱਬ ਉਤੇ ਹੀ ਅਰਜ਼ੀ ਪਾ ਦੇਂਦੇ ਹਾਂ। ਪਰ, ਸਾਹਿਬ ਅੱਗੇ ਤਾਂ ਹਰ ਹਾਲ ਅਰਦਾਸ ਹੀ ਬਣ ਆਉਂਦੀ ਹੈ :

**ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ।**

*—ਆਸਾ ਵਾਰ ਮ: ੧ (474/13)*

ਪਰ ਨਿਰਾਸਤਾ ਵਿਚ ਅਸੀਂ ਕਈ ਵਾਰ ਆਪਣਾ ਸਮਤੋਲ ਗੁਆ ਬੈਠਦੇ ਹਾਂ ਤੇ ਵਿਗੜੇ ਹੋਏ ਬੱਚਿਆਂ ਵਾਂਗ ਆਪਣੇ ਪਿਤਾ ਨਾਲ ਹੀ ਵਿਟਰ ਬਹਿੰਦੇ ਹਾਂ।

ਸਾਡੀਆਂ ਵੱਡੀਆਂ ਮਾਯੂਸੀਆਂ ਓਦੋਂ ਉਪਜਦੀਆਂ ਹਨ ਜਦੋਂ ਸਾਡੀ ਜਾਚੇ ਸਾਡੀਆਂ ਅਰਦਾਸਾਂ ਸੁਣੀਆਂ ਨ ਗਈਆਂ ਹੋਣ। ਐਸੀ ਨਿਰਾਸਤਾ ਸਾਨੂੰ ਬੇਮੁਖ ਵੀ ਕਰ ਸਕਦੀ ਹੈ। ਬੇਮੁਖ ਹੋਣ ਦੀ ਥਾਂ ਓਦੋਂ ਜੇ ਇਹ ਵਿਚਾਰ ਕਰੀਏ ਕਿ ਸਾਡੀਆਂ ਅਰਦਾਸਾਂ ਪਰਵਾਨ ਕਿਉਂ ਨਹੀਂ ਹੋਈਆਂ ਤਾਂ ਬੜਾ ਸਦਾਚਾਰਕ ਲਾਭ ਹੋ ਸਕਦਾ ਹੈ। ਸ਼ਾਇਦ ਸਾਡੀਆਂ ਕੋਈ ਆਚਰਣਕ ਤ੍ਰੁਟੀਆਂ ਹੀ ਉਘੜ ਕੇ ਸਾਨੂੰ ਦਿਸ ਪੈਣ। ਸ਼ਾਇਦ ਸਾਨੂੰ ਇਹ ਪ੍ਰਤੀਤ ਹੋ ਜਾਵੇ ਕਿ ਅਸਾਂ ਅਰਦਾਸ ਹੀ ਸਿਦਕ ਤੋਂ ਥਿੜਕ ਕੇ ਕੀਤੀ। ਸ਼ਾਇਦ ਇਹ ਦਿਸ ਪਵੇ ਕਿ ਸਾਡੀ ਅਰਦਾਸ ਨਿਰੇ ਸੁਆਰਥ 'ਚੋਂ ਪੈਦਾ ਹੋਈ। ਸ਼ਾਇਦ ਇਹ ਪਰਗਟ ਹੋ ਜਾਵੇ ਕਿ ਸਾਡੀ ਅਰਦਾਸ ਵਿਚ ਅਨਿਆਂ ਦੀ ਬੂ ਸੀ, ਪਰਾਇਆ ਹੱਕ ਮਾਰਨ ਦੀ ਇੱਛਾ ਝਲਕ ਰਹੀ ਸੀ। ਐਸੀਆਂ ਆਚਰਣਕ ਤ੍ਰੁਟੀਆਂ ਦਾ ਗਿਆਨ ਸਾਨੂੰ ਅਰਦਾਸ ਦੇ ਅਸਲ ਮੰਤਵ ਨਾਲ ਜੋੜਨ ਵਿਚ ਸਾਡੀ ਸਹਾਇਤਾ ਕਰਦਾ ਹੈ। ਇਉਂ ਅਰਦਾਸ ਦੇ ਵਧੇਰੇ ਬਲਵਾਨ ਹੋਣ ਦੀ ਸੰਭਾਵਨਾ ਤਕੜੀ ਹੁੰਦੀ ਹੈ।

ਜੇਕਰ ਸਾਡੀਆਂ ਅਰਦਾਸਾਂ ਸੱਚ ਮੁੱਚ ਨਹੀਂ ਸੁਣੀਆਂ ਗਈਆਂ ਤਾਂ ਇਸ ਦੇ ਵੀ ਕਈ ਕਾਰਨ ਹੋ ਸਕਦੇ ਹਨ। ਹੋ ਸਕਦਾ ਹੈ ਸਾਨੂੰ ਆਪ ਨੂੰ ਹੀ ਆਪਣੀ ਅਰਦਾਸ ਦੇ ਮਨੋਰਥ ਤੇ ਸ਼ੱਕ ਹੋਵੇ। ਇਹ ਵੀ ਹੋ ਸਕਦਾ ਹੈ, ਸਾਡੀਆਂ ਇੱਛਾਵਾਂ ਕਿਸੇ ਉਚੇਰੇ ਦ੍ਰਿਸ਼ਟੀਕੋਣ ਤੋਂ ਸਾਡੇ ਲਈ ਹੀ ਹਾਨੀਕਾਰਕ ਹੋਣ, ਪਰ ਸਾਨੂੰ ਇਸ ਦਾ ਪਤਾ ਨ ਹੋਵੇ।

---

1. ਉਲਾਹਨੋ ਮੈ ਕਾਹੂ ਨ ਦੀਓ। ਮਨ ਮੀਠ ਤੁਹਾਰੋ ਕੀਓ। *—ਨਟ ਨਾਰਾਇਨ ਮ: ੫ (978/14)*
2. ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ। *—ਮਾਝ ਵਾਰ ੧, ਮ:੧ (149/4)*

ਇਹ ਵੀ ਹੋ ਸਕਦਾ ਹੈ, ਸਾਨੂੰ ਅਜੇ ਅਰਦਾਸ ਕਰਨ ਦੀ ਜਾਚ ਹੀ ਨਹੀਂ ਆਈ। ਅਰਦਾਸ ਦਾ ਮੰਤਵ ਵਾਹਿਗੁਰੂ ਨੂੰ ਆਪਣੀਆਂ ਲੋੜਾਂ ਦੀ ਸੂਚੀ ਸੁਣਾਉਣਾ ਨਹੀਂ। ਉਹਨਾਂ ਦਾ ਤਾਂ ਉਸ ਨੂੰ ਅਗਾਊਂ ਹੀ ਪਤਾ ਹੁੰਦਾ ਹੈ। ਅਰਦਾਸ ਤਾਂ ਵਾਹਿਗੁਰੂ ਜੀ ਅੱਗੇ ਆਪਣਾ ਦਿਲ ਫੋਲਣ ਲਈ ਕੀਤੀ ਜਾਂਦੀ ਹੈ। ਜੇਕਰ ਅਸਾਂ ਆਪਣਾ ਹਿਰਦਾ ਵਾਹਿਗੁਰੂ ਅੱਗੇ ਨੰਗਾ ਨਹੀਂ ਕੀਤਾ, ਤਾਂ ਅਸਾਂ ਅਜੇ ਅਰਦਾਸ ਨਹੀਂ ਕੀਤੀ। ਇਸੇ ਲਈ ਨਿਰਾਸਤਾ ਸਾਡੇ ਪੱਲੇ ਪਈ ਹੈ।

ਨਿਰਾਸਤਾ ਵੇਲੇ ਵੀ ਅਰਦਾਸ ਹੀ·ਸਾਨੂੰ ਨਾਸ਼ੁਕਰੇ ਹੋਣ ਤੋਂ ਬਚਾ ਸਕਦੀ ਹੈ। ਸਿਦਕ ਨੂੰ ਹੋਰ ਵਧ ਸਾਵਧਾਨ ਕਰੀਏ, ਹੋਰ ਸਚੇਤ ਹੋ ਕੇ ਅਰਦਾਸ ਕਰੀਏ, ਸੀਨਾ ਖੋਲ੍ਹ ਕੇ ਅਕਾਲਪੁਰਖ ਅੱਗੇ ਰੱਖ ਦਈਏ ਤੇ ਉਸ ਦੇ ਬਲ ਨੂੰ ਆਪਣੀਆਂ ਊਣਤਾਈਆਂ ਵਿਚ, ਉਸ ਦੀ ਅਨੰਤਤਾ ਨੂੰ ਆਪਣੀ ਸੀਮਾਬੱਧਤਾ ਵਿਚ ਆਉਣ ਦਾ ਸੱਚੇ ਦਿਲੋਂ ਸੱਦਾ ਦੇਈਏ। ਫਿਰ ਵੇਖੀਏ, ਕੀ ਕਰਾਮਾਤ ਵਰਤਦੀ ਹੈ।

## ੬੦

# ਦਾਰਸ਼ਨਿਕ ਸਮੱਸਿਆਵਾਂ

ਅਰਦਾਸ ਦੇ ਅਭਿਆਸ ਦੌਰਾਨ ਜਗਿਆਸੂ ਦੇ ਮਨ ਵਿਚ ਕਈ ਤਰ੍ਹਾਂ ਦੇ ਦਾਰਸ਼ਨਿਕ ਪ੍ਰਸ਼ਨ ਉਠਣੇ ਸੁਭਾਵਕ ਹਨ। ਅਜਿਹੇ ਕੁਝ ਪ੍ਰਸ਼ਨਾਂ ਬਾਰੇ ਏਥੇ ਵਿਚਾਰ ਕਰਨ ਦਾ ਉਪਰਾਲਾ ਕਰਦੇ ਹਾਂ।

## ੧. ਜੇਕਰ ਅਰਦਾਸ ਦਾ ਅਨੁਭਵ ਬੁੱਧੀ ਨੂੰ ਪ੍ਰਤੀਤ ਨਹੀਂ ਹੋ ਸਕਦਾ ਤਾਂ ਇਸ ਦਾ ਪ੍ਰਮਾਣ ਕੀ ਹੈ ?

ਬੁੱਧੀ, ਇੰਦਰਿਆਵੀ ਗਿਆਨ ਉਪਰ ਆਧਾਰਿਤ ਸੰਬੰਧਾਂ ਦਾ ਨਿਖੇੜਾ ਕਰਦੀ ਹੈ। ਏਹੋ ਬੁੱਧੀ ਦਾ ਖੇਤਰ ਹੈ। ਇਸੇ ਅੰਦਰ ਇਸ ਦੀ ਸਾਰੀ ਕਿਰਿਆ ਹੈ। ਬੁੱਧੀ ਦੀ ਸਹਾਇਤਾ ਸਾਨੂੰ ਜ਼ਿੰਦਗੀ ਦੀ ਸਾਧਾਰਨ ਕਿਰਿਆ ਵਿਚ ਹੀ ਪ੍ਰਾਪਤ ਹੈ। ਪਰਾ-ਸਰੀਰਕ ਮੰਡਲ ਵਿਚ ਇਸ ਦੀ ਕੋਈ ਯੋਗਤਾ ਨਹੀਂ। ਉਥੇ ਤਾਂ ਅਨੁਭਵ ਦਾ ਸਿੱਕਾ ਚਲਦਾ ਹੈ।

ਇਕ ਉਦਾਹਰਣ ਨਾਲ ਗੱਲ ਵਧੇਰੇ ਸਪੱਸ਼ਟ ਹੋਵੇਗੀ। ਰੰਗਾਂ ਨੂੰ ਵੇਖਣ ਲਈ ਨੇਤ੍ਰਾਂ ਦੀ ਲੋੜ ਹੈ। ਹੋਰ ਕੋਈ ਗਿਆਨ ਇੰਦਰਾ ਰੰਗ ਨਹੀਂ ਵੇਖ ਸਕਦਾ। ਜੇਕਰ ਕੋਈ ਨੇਤਰਹੀਣ ਮਨੁੱਖ ਦੂਜੇ ਗਿਆਨ ਇੰਦਰਿਆਂ ਰਾਹੀਂ ਰੰਗਾਂ ਦਾ ਆਭਾਸ ਕਰਨ ਦਾ ਜਤਨ ਕਰੇ ਤੇ ਅਸਫਲ ਹੋਣ ਤੇ ਪੁੱਛੇ, "ਰੰਗਾਂ ਦੀ ਹੋਂਦ ਦਾ ਕੀ ਪ੍ਰਮਾਣ ਹੈ ?" ਤਾਂ ਕੀ ਕਹੋਗੇ ? ਇਹੋ ਨਾ ਕਿ "ਭਾਈ ਸਾਹਿਬ, ਰੰਗਾਂ ਨੂੰ ਵੇਖਣ ਲਈ ਅੱਖਾਂ ਦੀ ਲੋੜ ਹੈ।" ਇਸੇ ਤਰ੍ਹਾਂ ਅਧਿਆਤਮਕ ਮੰਡਲ ਵਿਚ ਅਨੁਭਵ ਦੀ ਲੋੜ ਹੈ।[1] ਬੁੱਧੀ ਅਨੁਭਵ ਦੇ ਦੇਸ ਵਿਚ ਉਸੇ ਤਰ੍ਹਾਂ ਨਿਰਬਲ ਹੈ[1] ਜਿਸ ਤਰ੍ਹਾਂ ਰੰਗਾਂ ਦੀ ਦੁਨੀਆ ਵਿਚ ਨੇਤਰਹੀਣ ਪ੍ਰਾਣੀ।

ਨੇਤਰ-ਹੀਣ ਬੰਦਾ ਤਾਂ ਅੱਖਾਂ ਵਾਲਿਆਂ ਦੀ ਗਵਾਹੀ ਸਦਕਾ ਰੰਗਾਂ ਦੀ ਹੋਂਦ ਕਬੂਲ ਕਰ ਲਵੇਗਾ; ਪਰ, ਅਨੁਭਵ ਵਾਲਿਆਂ ਦੀ ਗਵਾਹੀ ਦੇ ਬਾਵਜੂਦ ਵੀ ਬੁੱਧੀ ਅਨੁਭਵ ਦੀ ਹੋਂਦ ਸ੍ਵੀਕਾਰ ਕਰਨ ਤੋਂ ਹਿਚਕਿਚਾਂਦੀ ਹੈ। ਇਸ ਲਈ ਕਿਉਂਕਿ ਬੁੱਧੀ ਨੂੰ ਸਰਬ-ਗਿਆਤਾ ਤੇ ਸੁਤੈ-ਪ੍ਰਕਾਸ਼ੀ ਹੋਣ ਦਾ ਭਰਮ ਹੁੰਦਾ ਹੈ। ਰੰਗਾਂ ਦੇ ਮਾਮਲੇ ਵਿਚ ਤਾਂ ਇਕ ਤਰ੍ਹਾਂ ਦੀ ਗਵਾਹੀ ਇਹ ਇਸ ਤਰ੍ਹਾਂ ਦੇ ਸਕਦੀ ਹੈ : "ਜੇਕਰ ਮੇਰੇ ਪਾਸ ਚਾਰ ਗਿਆਨ ਇੰਦਰੇ ਵੱਖੋ ਵੱਖ ਗਿਆਨ ਪ੍ਰਾਪਤ ਕਰਨ ਲਈ ਹੋ ਸਕਦੇ ਹਨ, ਤਾਂ ਕਿਸੇ ਪਾਸ ਕੋਈ

---

1. ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ। —*ਵਡਹੰਸੁ ਮ: ੫ (577/13)*

ਪੰਜਵਾਂ ਵੀ ਹੋ ਸਕਦਾ ਹੈ," ਪਰ, ਬੁੱਧੀ ਲਈ ਇਹ ਸ੍ਵੀਕਾਰ ਕਰਨਾ ਕਿ ਉਸ ਦੇ ਆਪਣੇ ਤੋਂ ਛੁੱਟ ਗਿਆਨ ਦਾ ਕੋਈ ਹੋਰ ਵੀ ਵਸੀਲਾ ਮੌਜੂਦ ਹੈ, ਉਸ ਦੀ ਆਪਣੀ ਸਰਬੱਗਤਾ ਤੇ ਪ੍ਰਕਾਸ਼ਮਾਨਤਾ ਦੇ ਭਰਮ ਨੂੰ ਠੇਸ ਪਹੁੰਚਾਉਂਦਾ ਹੈ।

ਇਸ ਉਦਾਹਰਣ ਦਾ ਇਕ ਹੋਰ ਪੱਖ ਵੀ ਹੈ। ਜਿਨ੍ਹਾਂ ਨੇਤਰ-ਹੀਣਾਂ ਰੰਗ ਕਦੇ ਨਹੀਂ ਵੇਖੇ, ਉਹ ਅੱਵਲ ਤਾਂ ਰੰਗਾਂ ਦੀ ਹੋਂਦ ਹੀ ਸ੍ਵੀਕਾਰ ਨਹੀਂ ਕਰਨਗੇ। ਜੇ ਕਰ ਵੀ ਲੈਣ ਤਾਂ ਉਹਨਾਂ ਨੂੰ ਇਨ੍ਹਾਂ ਦੀ ਵਰਤੋਂ ਦੀ ਗੱਲ ਸਮਝ ਨਹੀਂ ਆ ਸਕਦੀ। ਉਹ ਕਹਿਣਗੇ, "ਚਲੋ, ਰੰਗ ਤਾਂ ਖ਼ਬਰੇ ਹੋਣਗੇ; ਪਰ, ਉਨ੍ਹਾਂ ਨਾਲ ਚੋਲਾ ਰੰਗਣ ਦਾ ਕੀ ਲਾਭ ਹੈ ?" ਇਸੇ ਤਰ੍ਹਾਂ ਜਿਨ੍ਹਾਂ ਅਧਿਆਤਮਕ ਅਨੁਭਵ ਹੰਢਾ ਕੇ ਨਹੀਂ ਵੇਖਿਆ, ਉਹ ਕਿਸੇ ਅਨੁਭਵੀ ਦੀ ਗਵਾਹੀ ਤੋਂ ਉਸ ਦੀ ਹੋਂਦ ਤਾਂ ਸ਼ਾਇਦ ਕਬੂਲ ਕਰ ਲੈਣ, ਇਹ ਨਹੀਂ ਸਮਝ ਸਕਦੇ ਕਿ ਜੀਵਨ ਵਿਚ ਇਸ ਦੀ ਕੀ ਲੋੜ ਹੈ। ਜਿਨ੍ਹਾਂ ਨੇ ਰੰਗਾਂ ਨਾਲ ਚੋਲਾ ਰੰਗਿਆ ਹੈ ਉਹੀ ਜਾਣਦੇ ਹਨ ਕਿ ਜ਼ਿੰਦਗੀ ਵਿਚ ਰੰਗ ਕਿਵੇਂ ਇਕ ਰੱਸ, ਇਕ ਸੁਹਜ, ਇਕ ਖ਼ੁਸ਼ੀ, ਇਕ ਭਰਪੂਰਤਾ ਲੈ ਆਉਂਦੇ ਹਨ। ਇਵੇਂ ਹੀ ਜਿਨ੍ਹਾਂ ਨੇ ਆਪਣੀ ਆਤਮਾ ਦਾ ਚੋਲਾ ਅਧਿਆਤਮਕ ਅਨੁਭਵ ਨਾਲ ਰੰਗਿਆ ਹੈ ਉਹੀ ਆਖ ਸਕਦੇ ਹਨ :

**ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ।**
**ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ।**

*—ਤਿਲੰਗ ਮ: ੧ (722/2)*

## ੨. ਜੇਕਰ ਰੱਬ ਸਭ ਕੁਝ ਜਾਣਦਾ ਹੈ ਤਾਂ ਅਰਦਾਸ ਰਾਹੀਂ ਉਸ ਨੂੰ ਆਪਣੀਆਂ ਲੋੜਾਂ ਦੱਸਣ ਦੀ ਕੀ ਲੋੜ ਹੈ ?

ਅਰਦਾਸ ਦਾ ਅਸਲ ਮੰਤਵ ਦਾਤਾਂ ਮੰਗਣੀਆਂ ਨਹੀਂ। ਵਾਹਿਗੁਰੂ ਤਾਂ ਸਾਡੇ ਅੰਦਰ ਦੀਆਂ ਜਾਣਦਾ ਹੈ। ਸਾਡੇ ਮੰਗੇ ਬਗ਼ੈਰ ਹੀ ਉਸ ਨੂੰ ਸਾਡੀਆਂ ਲੋੜਾਂ ਦਾ ਪਤਾ ਹੈ। ਆਪਣੀਆਂ ਦਾਤਾਂ ਉਹ ਸਾਡੇ ਤੇ, ਬਿਨਾ ਮੰਗੇ ਹੀ ਲੁਟਾਂਦਾ ਫਿਰਦਾ ਹੈ। ਉਹ ਤਾਂ ਚੰਗੇ ਮੰਦੇ ਸਭ ਜੀਆਂ ਦਾ ਫ਼ਿਕਰ ਕਰਦਾ ਹੈ। ਉਸ ਦਾ ਸੂਰਜ ਪਾਪੀਆਂ ਤੇ ਪੁੰਨੀਆਂ ਦੋਨਾਂ ਲਈ ਇਕੋ ਜਹੀ ਧੁੱਪ ਵਰਤਾਂਦਾ ਹੈ। ਉਸ ਦੀ ਧਰਤੀ ਨਿਆਈਆਂ, ਅਨਿਆਈਆਂ ਸਭਨਾਂ ਨੂੰ ਇਕਸਾਰ ਧਾਰਦੀ ਹੈ। ਉਸ ਦੀ ਬਖ਼ਸ਼ਿਸ਼ ਤਾਂ ਅਵਿਰਲ ਬਰਸਦੀ ਹੈ। ਦਾਤਾਂ ਦੇਣ ਲਈ ਉਹ ਸਾਡੀਆਂ ਅਰਦਾਸਾਂ ਕਦੋਂ ਉਡੀਕਦਾ ਹੈ ? ਪੂਰਨ ਪਿਆਰ ਉਸ ਦੀ ਰੀਤ ਹੈ।[1] ਪਿਆਰ ਵਿਚ ਉਸ ਨੇ ਸਾਡੇ ਲਈ ਦਾਤਾਂ ਦੀ ਲੋਟ ਪਾਈ ਹੋਈ ਹੈ। ਮੰਦੇ ਉਸ ਪਾਸੋਂ ਮੰਗਦੇ ਵੀ ਨਹੀਂ, ਫਿਰ ਵੀ ਦਾਤਾਂ ਪ੍ਰਾਪਤ ਕਰਦੇ ਹਨ। ਚੰਗੇ ਮੰਗਦੇ ਹਨ, ਪਰ ਕਿਤਨਾ ਕੁਝ ਮੰਗਦੇ ਹਨ ? ਮੰਗੇ ਤੋਂ ਵਧੀਕ ਉਹਨਾਂ ਨੂੰ ਕੀ ਕੁਝ ਨਹੀਂ ਮਿਲਦਾ ?

ਅਰਦਾਸ ਦਾ ਅਸਲ ਮੰਤਵ ਲੋੜਾਂ ਦਸਣਾ ਨਹੀਂ, ਵਾਹਿਗੁਰੂ ਦੀ ਨੇੜਤਾ ਪ੍ਰਾਪਤ ਕਰਨਾ ਹੈ। ਅਰਦਾਸ ਤਾਂ ਵਾਹਿਗੁਰੂ ਜੀ ਅੱਗੇ ਆਪਣਾ ਦਿਲ ਖੋਲ੍ਹਣ ਦਾ ਸਾਧਨ ਹੈ। ਦਿਲ ਦੇ ਤਾਕ ਖੋਲ੍ਹੀਏ ਤਾਂ ਦੈਵੀ ਪ੍ਰਕਾਸ਼ ਅੰਦਰ ਪ੍ਰਵੇਸ਼ ਕਰਦਾ ਹੈ। ਜਦੋਂ ਮਾਲਕ ਨੂੰ ਅਸੀਂ ਆਪਣੀਆਂ ਲੋੜਾਂ ਦਸਦੇ ਹਾਂ ਤਾਂ ਇਸ ਲਈ ਨਹੀਂ, ਕਿ ਉਸ ਨੂੰ ਦਾਤਾਂ ਦੇਣ ਵਿਚ ਕੋਈ

---

1. ਪੂਰਨ ਪ੍ਰੇਮ ਕੀ ਪ੍ਰੀਤ ਸੰਭਾਰੈ। *—ਅਕਾਲ ਉਸਤਤਿ, ੨੪੪-੨*

ਸੁਝਾਉ ਦੇਈਏ; ਸਗੋਂ ਇਸ ਲਈ ਕਿ ਉਸ ਪਿਆਰੇ ਨਾਲ ਗੱਲਾਂ ਕਰਨ ਦਾ ਅਉਸਰ ਪ੍ਰਾਪਤ ਕਰੀਏ। ਐਸਾ ਅਉਸਰ ਸਾਡੀ ਨਿਰਬਲਤਾ 'ਚੋਂ, ਸਾਡੀਆਂ ਲੋੜਾਂ-ਥੁੜਾਂ 'ਚੋਂ ਨਿੱਤ ਪੈਦਾ ਹੁੰਦਾ ਹੈ। ਇਸ ਨੂੰ ਅਸੀਂ ਵਾਹਿਗੁਰੂ ਜੀ ਨਾਲ ਆਪਣਾ ਦੁਖ ਸੁਖ ਫੋਲਣ ਦੇ ਆਹਰ ਵਿਚ ਲਾ ਕੇ ਉਸ ਦੀ ਨੇੜਤਾ ਦੇ ਪਾਤਰ ਬਣ ਸਕਦੇ ਹਾਂ।

## ੩. ਜੇਕਰ ਵਾਹਿਗੁਰੂ ਦਾ ਹੁਕਮ ਅਟੱਲ ਹੈ ਤਾਂ ਅਰਦਾਸ ਉਸ ਨੂੰ ਕਿਵੇਂ ਬਦਲ ਸਕਦੀ ਹੈ ?

ਨਾਲੇ ਤਾਂ ਅਸੀਂ ਕਹਿੰਦੇ ਹਾਂ ਕਿ ਵਾਹਿਗੁਰੂ ਅੱਗੇ ਅਰਦਾਸ ਕਰਨ ਨਾਲ ਸਭ ਕੁਝ ਪ੍ਰਾਪਤ ਹੁੰਦਾ ਹੈ; ਨਾਲੇ ਇਹ ਕਿ ਸਭ ਕੁਝ ਅਟੱਲ ਹੁਕਮ ਅੰਦਰ ਹੋ ਰਿਹਾ ਹੈ। ਦੋਨਾਂ ਗੱਲਾਂ ਵਿਚ ਪਰਸਪਰ ਵਿਰੋਧ ਭਾਸਦਾ ਹੈ। ਜੇਕਰ ਹੁਕਮ ਅਟੱਲ ਹੈ ਤਾਂ ਅਰਦਾਸ ਉਸ ਨੂੰ ਬਦਲ ਕਿਵੇਂ ਸਕਦੀ ਹੈ ? ਇਸ ਵਿਰੋਧਾਭਾਸ ਦਾ ਹੱਲ ਭਾਲਣ ਲਈ ਜ਼ਰੂਰੀ ਹੈ ਕਿ ਅਸੀਂ ਪਹਿਲਾਂ 'ਹੁਕਮ' ਨੂੰ ਸਮਝਣ ਦਾ ਜਤਨ ਕਰੀਏ, ਤੇ ਫਿਰ ਵੇਖੀਏ, ਇਸ ਦਾ ਅਰਦਾਸ ਨਾਲ ਕੀ ਸੰਬੰਧ ਹੈ।

'ਹੁਕਮ' ਉਸ ਮਾਲਕ ਦੀ ਰਜ਼ਾ ਜਾਂ ਉਸ ਦਾ ਭਾਣਾ ਹੈ। ਇਸੇ ਹੁਕਮ ਰਾਹੀਂ ਵਾਹਿਗੁਰੂ ਨੇ ਸਾਰਾ ਕੁਝ ਸਾਜਿਆ—ਇਹ ਬ੍ਰਹਮੰਡ, ਇਸ ਦੀ ਲੀਲ੍ਹਾ, ਜੀਅ-ਜੰਤ, ਕਾਲ ਵਿਕ੍ਰਾਲ, ਸਭ ਹੁਕਮ ਕਾਰਨ ਹੋਂਦ ਵਿਚ ਆਏ ਹਨ।[1] ਇਹ ਹੁਕਮ ਸਾਰੀ ਸਿਰਜਨਾ ਵਿਚ ਸਮਾ ਰਿਹਾ ਹੈ। ਚੰਗੇ ਤੇ ਮੰਦੇ ਕਰਮ ਵੀ ਇਸੇ ਕਰਕੇ ਹੋਂਦ ਵਿਚ ਆਏ[2], ਜਿਨ੍ਹਾਂ ਦਾ ਬੱਝਾ ਮਨੁੱਖ ਜਨਮ-ਮਰਨ ਦੀ ਭਟਕਣ ਵਿਚ ਪਿਆ ਹੋਇਆ ਹੈ[3]। ਇਉਂ ਇਹ ਸਾਰਾ ਖੇਡ- ਖਿਲਾਰਾ ਮਾਲਕ ਦੇ ਹੁਕਮ ਦਾ ਹੀ ਕ੍ਰਿਸ਼ਮਾ ਹੈ, ਜਿਸ ਨੂੰ ਵੇਖ ਵੇਖ ਉਹ ਮਾਲਕ ਖ਼ੁਸ਼ ਹੁੰਦਾ ਹੈ।[4] ਇਥੇ ਪ੍ਰਸ਼ਨ ਪੈਦਾ ਹੁੰਦਾ ਹੈ, ਕੀ ਦੁਖਾਂ ਸੁਖਾਂ ਵਿਚ ਭਟਕਦੀ ਲੋਕਾਈ ਨੂੰ ਵੇਖ ਵੇਖ ਵਿਗਸਣਾ ਹੀ ਉਸ ਦੀ ਖ਼ੁਸ਼ੀ ਹੈ ? ਕੀ ਏਹੋ ਉਸ ਦਾ ਹੁਕਮ ਹੈ ? ਦਰ-ਅਸਲ ਇਹ ਭਟਕਣ ਤੇ ਇਸ ਭਟਕਣ ਤੋਂ ਛੁਟਕਾਰਾ ਦੋਵੇਂ ਇਸ ਹੁਕਮ ਦੇ ਅੰਦਰ ਹਨ; ਤੇ ਛੁਟਕਾਰੇ ਦਾ ਸਾਧਨ ਇਸ ਹੁਕਮ ਦੀ ਪਛਾਣ ਹੈ:

**ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ।**
**ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ।** *—ਆਸਾ ਮ: ੫ (400/16)*

ਅਰਦਾਸ ਇਸ ਹੁਕਮ ਦੀ ਉਲੰਘਣਾ ਕਰਨ ਜਾਂ ਇਸ ਨੂੰ ਬਦਲਣ ਦਾ ਜਤਨ ਨਹੀਂ, ਇਸ ਨੂੰ ਪਛਾਨਣ ਦਾ ਤਰਲਾ ਹੈ।[5] ਆਪਣੀ ਸਿਆਣਪ ਛਡ ਕੇ ਮਾਲਕ ਦੇ ਹੁਕਮ ਦੀ

---

1. ਕਉਤਕੁ ਕਾਲੁ ਇਹੁ ਹੁਕਮਿ ਪਠਾਇਆ। ਜੀਅ ਜੰਤ ਉਪਾਇ ਸਮਾਇਆ।
ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ। *—ਮਾਰੂ ਸੋਲਹੇ ਮ: ੫ (1081/14)*
2. ਹੁਕਮੇ ਊਚ ਨੀਚ ਬਿਉਹਾਰ। *—ਗਉੜੀ ਮ: ੫ (277/1)*
3. ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ। *—ਧਨਾਸਰੀ ਮ: ੧ (688/14)*
4. ਹੁਕਮੀ ਹੁਕਮੁ ਚਲਾਏ ਰਾਹੁ। ਨਾਨਕ ਵਿਗਸੈ ਵੇਪਰਵਾਹੁ। *—ਜਪੁ (2/2)*
5. ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ।
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ।....
ਆਗਿਆ ਤੁਮਰੀ ਮੀਠੀ ਲਾਗਉ ਕੀਉ ਤੁਹਾਰੋ ਭਾਵਉ।
ਜੋ ਤੂ ਦੇਹਿ ਤਹੀ ਇਹ ਤ੍ਰਿਪਤੈ ਆਨ ਨ ਕਤਹੂ ਧਾਵਉ। *—ਟੋਡੀ ਮ: ੫ (712/18)*

ਸ਼ਰਨ ਲੈਣਾ ਤੇ ਉਸ ਦੇ ਭਾਣੇ ਦੀ ਪਨਾਹ ਵਿਚ ਆਪਣਾ ਆਪ ਸੌਂਪ ਦੇਣਾ ਹੀ ਅਰਦਾਸ ਹੈ :

ਮਨੁ ਤਨੁ ਆਗੈ ਜੀਅੜਾ ਤੁਝ ਪਾਸਿ।
ਜਿਉ ਭਾਵੈ ਤਿਉ ਰਖਹੁ ਅਰਦਾਸਿ। —ਪ੍ਰਭਾਤੀ ਮ: ੧ (1345/5)

ਇਉਂ ਅਰਦਾਸ ਹੁਕਮ ਨੂੰ ਬਦਲਣ ਜਾਂ ਉਲੰਘਣ ਦਾ ਜਤਨ ਨਹੀਂ, ਇਸ ਨਾਲ ਇਕ-ਸੁਰਤਾ ਪ੍ਰਾਪਤ ਕਰਨ ਤੇ ਇਸ ਦੀ ਸਿਫ਼ਤ ਵਿਚ ਜੁੜਨ ਦੇ ਤਰਲੇ ਦਾ ਨਾਮ ਹੈ।

## ੪. ਜੇਕਰ ਅਰਦਾਸ ਕੀਤਿਆਂ ਸਭ ਕੁਝ ਪ੍ਰਾਪਤ ਹੋ ਸਕਦਾ ਹੈ ਫਿਰ ਉੱਦਮ ਦੀ ਕੀ ਲੋੜ ਹੈ ?

ਦਰ-ਅਸਲ ਭੁਲੇਖੇ ਵਿਚ ਪਏ ਲੋਕ ਹੀ ਅਰਦਾਸ ਨੂੰ ਉੱਦਮ ਦਾ ਬਦਲ ਸਮਝਦੇ ਹਨ। ਜਦ ਉਹ ਅਰਦਾਸ ਕਰਦੇ ਹਨ ਤਾਂ ਉਸ ਦਾ ਅਰਥ ਕੁਝ ਇਸ ਤਰ੍ਹਾਂ ਨਿਕਲਦਾ ਹੈ : 'ਹੇ ਵਾਹਿਗੁਰੂ! ਤੁਸਾਂ ਮੈਨੂੰ ਹੱਥ ਪੈਰ ਤਾਂ ਦਿੱਤੇ ਹਨ, ਪਰ ਮੈਂ ਇਹਨਾਂ ਨੂੰ ਵਰਤਣਾ ਨਹੀਂ ਚਾਹੁੰਦਾ, ਕਿਉਂਕਿ ਮੈਂ ਆਲਸੀ ਹਾਂ। ਤੁਸੀਂ ਕਿਰਪਾ ਕਰੋ ਤੇ ਮੇਰੇ ਉੱਦਮ ਤੋਂ ਬਿਨਾ ਹੀ ਮੇਰੇ ਕੰਮ ਕਰ ਦਿਓ!" ਜੋ ਦਾਤ ਵਾਹਿਗੁਰੂ ਨੇ ਅੱਗੇ ਦਿੱਤੀ ਹੋਈ ਹੈ ਉਸ ਨੂੰ ਤਾਂ ਅਸੀਂ ਜ਼ੰਗਾਲਦੇ ਫਿਰਦੇ ਹਾਂ; ਤੇ ਉਮੀਦ ਇਹ ਕਰਦੇ ਹਾਂ ਕਿ ਅਸਾਂ ਆਲਸੀਆਂ ਨੂੰ, ਜੋ ਮੰਗੀ ਜਾਈਏ, ਉਹ ਦਾਤਾਂ ਦੇਈ ਤੁਰਿਆ ਜਾਏ। ਜੋ ਲੋਕ ਪ੍ਰਾਪਤ ਹੋਈਆਂ ਦਾਤਾਂ ਨੂੰ ਸੰਭਾਲਣ ਤੇ ਵਰਤਣ ਦੇ ਲਾਇਕ ਨਹੀਂ, ਉਹ ਹੋਰ ਦਾਤਾਂ ਮੰਗਣ ਦੇ ਅਧਿਕਾਰੀ ਕਿਵੇਂ ਹੋ ਸਕਦੇ ਹਨ ? ਜੇਕਰ ਅਸੀਂ ਰੱਬ ਦੇ ਬਖ਼ਸ਼ੇ ਸਰੀਰ ਦੀ ਤੰਦਰੁਸਤੀ ਨਹੀਂ ਸੰਭਾਲ ਸਕਦੇ ਤਾਂ ਅਸੀਂ ਕ੍ਰਿਤਘਣ ਹਾਂ, ਜੇ ਉਸ ਦੀ ਦਿੱਤੀ ਬੁੱਧੀ ਨੂੰ ਵਰਤੋਂ ਵਿਚ ਨਹੀਂ ਲਿਆਉਂਦੇ ਤਾਂ ਦੇਣਦਾਰ ਹਾਂ, ਜੇ ਆਪਣੇ ਕਰਮ-ਇੰਦਰਿਆਂ ਨੂੰ ਜ਼ੰਗਾਲਦੇ ਫਿਰਦੇ ਹਾਂ ਤਾਂ ਜਵਾਬ-ਦਿਹ ਹਾਂ। ਕੀ ਇਹਨਾਂ ਦਾਤਾਂ ਤੋਂ ਸਪੱਸ਼ਟ ਨਹੀਂ ਕਿ ਸਾਨੂੰ ਉੱਦਮ ਨਾਲ ਜੀਊਣ ਦਾ ਆਦੇਸ਼ ਹੈ ?[1] ਗੁਰਮਤਿ ਵਿਚ ਤਾਂ ਉੱਦਮ ਨਾਲ ਕਿਰਤ ਕਮਾਉਣ ਦਾ ਉਚੇਚਾ ਹੁਕਮ ਹੈ। ਐਸੀ ਕਿਰਤ ਦਾ ਸਿੱਖੀ ਵਿਚ ਪੂਜਾ ਵਾਲਾ ਦਰਜਾ ਹੈ।[2]

ਸਿਖ ਧਰਮ ਵਿਚ ਸਿਮਰਨ ਤੋਂ ਬਾਦ ਸੇਵਾ ਦਾ ਅਸਥਾਨ ਹੈ, ਤੇ ਸੇਵਾ ਵਿਚ ਸੁਧਾ ਉੱਦਮ ਵਰਤਦਾ ਹੈ। ਜਿਹੜੇ ਹੱਥਾਂ ਨੇ ਕਦੇ ਸੇਵਾ ਨਹੀਂ ਕੀਤੀ, ਉਹ ਅਜੇ ਜੂਠੇ ਹਨ। ਐਸੀ ਜੂਠ ਸੇਵਾ ਦੇ ਉੱਦਮ ਨਾਲ ਹੀ ਉਤਾਰੀ ਜਾ ਸਕਦੀ ਹੈ। ਉੱਦਮ ਤਾਂ ਅਰਦਾਸ ਦਾ ਵੀ ਸਾਧਨ ਹੈ। ਇਸ ਦਾ ਅਰਦਾਸ ਨਾਲ ਵਿਰੋਧ ਕਿਵੇਂ ਹੋ ਸਕਦਾ ਹੈ ? ਭੁੱਲੜ ਲੋਕ ਸਮਝਦੇ ਹਨ, ਅਰਦਾਸ ਕੋਈ ਜਾਦੂ ਦਾ ਬਟਣ ਹੈ ਜਿਸ ਨੂੰ ਦੱਬਿਆਂ ਰੱਬ ਦੀ ਸ਼ਕਤੀ ਸਾਡੇ ਕੰਮਾਂ ਵਾਸਤੇ ਹਾਜ਼ਰ ਹੋ ਸਕਦੀ ਹੈ। ਉੱਦਮ ਦੀ ਬਜਾਏ ਨਹੀਂ, ਉੱਦਮ ਤੋਂ ਉਪਰੰਤ ਕੀਤੀ ਹੋਈ ਅਰਦਾਸ ਦੇ ਹੀ ਅਰਥ ਹਨ। ਉੱਦਮ ਕਰਨਾ ਵਾਹਿਗੁਰੂ ਦੀਆਂ ਬਖ਼ਸ਼ੀਆਂ ਦਾਤਾਂ ਦੀ ਸੁਵਰਤੋਂ ਦਾ ਸਬੂਤ ਦੇਣਾ ਹੈ। ਇਸ ਦੇ ਮਗਰੋਂ ਹੀ ਅਸੀਂ ਕੁਝ ਹੋਰ ਮੰਗਣ

---

1. ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ।
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ।
—ਗੂਜਰੀ ਵਾਰ ੫, ਸਲੋਕੁ ਮ: ੫ (522/15)

2. ਗੁਰਮੁਖ ਕਿਰਤ ਕਮਾਵਣੀ ਨਮਸਕਾਰ ਡੰਡਉਤ ਸਿਞਾਪੈ। —ਭਾ: ਗੁਰਦਾਸ, ਵਾਰ ੬-੧੮

ਦੇ ਅਧਿਕਾਰੀ ਹੋ ਸਕਦੇ ਹਾਂ। ਉੱਦਮ ਤਾਂ ਆਰੰਭ ਹੈ।[1] ਜਿਸ ਨੇ ਆਰੰਭ ਹੀ ਨਹੀਂ ਕੀਤਾ, ਉਸ ਨੇ ਅੱਗੇ ਕੀ ਤੁਰਨਾ ਹੈ ?

ਅਰਦਾਸ ਤਾਂ ਉੱਦਮ ਵਿਚ ਸਹਾਈ ਹੁੰਦੀ ਹੈ—ਉੱਦਮ ਤੋਂ ਪਹਿਲਾਂ ਵੀ, ਉੱਦਮ ਦੇ ਦੌਰਾਨ ਵੀ, ਤੇ ਉੱਦਮ ਤੋਂ ਮਗਰੋਂ ਵੀ। ਉੱਦਮ ਤੋਂ ਪਹਿਲਾਂ, ਉੱਦਮ ਦੀ ਪ੍ਰੇਰਨਾ ਪ੍ਰਾਪਤ ਕਰਨ ਲਈ[2], ਉੱਦਮ ਦੇ ਦੌਰਾਨ ਵਾਹਿਗੁਰੂ ਨੂੰ ਸਿਮਰ ਕੇ ਉਸ ਦਾ ਆਸ਼ੀਰਬਾਦ ਪ੍ਰਾਪਤ ਕਰਨ ਲਈ।[3] ਤੇ ਉੱਦਮ ਦੇ ਉਪਰੰਤ ਕੀਤਾ ਹੋਇਆ ਕੰਮ ਫਲਦਾਤੇ ਵਾਹਿਗੁਰੂ ਅੱਗੇ ਸਮਰਪਨ ਕਰਨ ਲਈ।[4]

## ੫. ਜੇਕਰ ਕਰਮਾਂ ਦਾ ਫਲ ਅਵੱਸ਼ ਮਿਲਦਾ ਹੈ ਤਾਂ ਅਰਦਾਸ ਦਾ ਕੀ ਲਾਭ ਹੈ ?

ਕਬੀਰ ਜੀ ਨੇ ਕਰਮ ਦੇ ਪ੍ਰਚਲਤ ਫ਼ਲਸਫ਼ੇ ਉਪਰ ਇਕ ਬੁਨਿਆਦੀ ਕਿੰਤੂ ਕੀਤਾ। ਉਨ੍ਹਾਂ ਕਿਹਾ, ਜੇਕਰ ਜੀਵ ਕਰਮ-ਬੱਧ ਹੈ ਤਾਂ ਉਸ ਨੂੰ ਇਸ ਬੰਧਾਨ ਵਿਚ ਪਾਇਆ ਕਿਨ੍ਹ ?[5] ਗੁਰਮਤਿ ਅਨੁਸਾਰ ਸਾਰੇ ਕਰਮਾਂ ਦਾ ਮੂਲ ਕਾਰਨ ਵਾਹਿਗੁਰੂ ਆਪ ਹੈ। ਓਹੀ ਜੀਆਂ ਨੂੰ ਧੰਧਿਆਂ ਵਿਚ ਲਾਉਂਦਾ ਹੈ।[6] ਇਸ ਲਈ ਕਰਮ ਮਨੁੱਖ ਦੇ ਬਣਾਏ ਹੋਏ ਨਹੀਂ, ਵਾਹਿਗੁਰੂ ਦੇ ਬਣਾਏ ਹੋਏ ਹਨ। ਉਸੇ ਦੇ ਹੁਕਮ ਵਿਚ ਮਨੁੱਖ ਕਿਰਤ-ਕਰਮ ਵਿਚ ਪਿਆ ਹੋਇਆ ਹੈ। ਪਰ, ਹਉਮੈ ਗ੍ਰੱਸਿਆ ਮਨੁੱਖ ਕਰਮਾਂ ਨੂੰ ਆਪਣੇ ਪਰਿਸ਼੍ਰਮ ਦਾ ਫਲ ਮੰਨੀ ਬੈਠਾ ਹੈ।

**ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ।**
**ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ।**

*—ਗਉੜੀ ਮ: ੫, ਸਲੋਕੁ (251/15)*

ਭਾਵੇਂ ਚੰਗੇ ਮੰਦੇ ਕਰਮ ਸਾਜੇ ਵਾਹਿਗੁਰੂ ਨੇ ਹਨ, ਪਰ ਕਿਸੇ ਹੱਦ ਤਕ ਇਹਨਾਂ ਦੀ ਚੋਣ ਕਰਨ ਦੀ ਸੁਤੰਤ੍ਰਤਾ ਉਸ ਨੇ ਮਨੁੱਖ ਨੂੰ ਦਿੱਤੀ ਹੈ। ਇਸ ਸੁਤੰਤ੍ਰਤਾ ਦੀ ਹੱਦ ਤਕ ਹੀ ਸਾਡੀ ਜਵਾਬ-ਦੇਹੀ ਹੈ। ਚੰਗੇ ਤੇ ਮਾੜੇ ਦੀ ਤਮੀਜ਼ ਵੀ ਵਾਹਿਗੁਰੂ ਨੇ ਮਨੁੱਖ ਦੇ ਅੰਦਰ ਰੱਖ ਦਿੱਤੀ ਹੈ।[7] ਇਸ ਤਮੀਜ਼ ਤੇ ਉਸ ਸੁਤੰਤ੍ਰਤਾ ਕਾਰਨ ਹੀ ਅਸੀਂ ਆਪਣੇ ਕਰਮਾਂ ਦੇ ਜਵਾਬ-ਦਿਹ ਹਾਂ, ਵਾਹਿਗੁਰੂ ਨੂੰ ਇਸ ਦਾ ਜ਼ਿੰਮੇਦਾਰ ਨਹੀਂ ਠਹਿਰਾ ਸਕਦੇ :

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ।**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ।** *—ਧਨਾਸਰੀ ਤ੍ਰਿਲੋਚਨ (695/2)*

ਤਦੇ ਹੀ ਤਾਂ ਸਾਡੇ ਕਰਮਾਂ ਅਨੁਸਾਰ ਸਾਡੀ ਪਰਖ ਹੁੰਦੀ ਹੈ।[8]

---

1. ਉਦਮੁ ਕੀਆ ਕਰਾਇਆ ਆਰੰਭੁ ਰਚਾਇਆ। *—ਆਸਾ ਮ: ੫ (399/12)*
2. ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ। *—ਬਿਲਾਵਲੁ ਮ: ੪ (798/18)*
3. ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮਾਲਿ।
   ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ। *—ਸਲੋਕ ਕਬੀਰ (1376/1)*
4. ਜੋ ਕਛੁ ਕਰੀ ਸੁ ਤੇਰੈ ਹਦੂਰਿ। *—ਸਿਰੀਰਾਗੁ ਮ: ੧ (25/7)*
5. ਕਰਮ ਬਧੁ ਤੁਮ ਜੀਉ ਕਹਤ ਹੌ, ਕਰਮਹਿ ਕਿਨਿ ਜੀਉ ਦੀਨੁ ਰੇ ? *—ਗੋਂਡ ਕਬੀਰ (870/10)*
6. .... ਰੇ ਸਿਰਿ ਧੰਧੈ ਲਾਇਦਾ। *—ਵਾਰ ਆਸਾ ਮ: ੧ (472/4)*
7. ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ। *—ਸੂਹੀ ਮ: ੧ (730/2)*
8. ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ। *—ਜਪੁ, ਸਲੋਕ (8/12)*

ਪ੍ਰਸ਼ਨ ਉਠਦਾ ਹੈ, ਜੇਕਰ ਮਨੁੱਖ ਕਰਮ ਕਰਨ ਵਿਚ ਸਚ ਮੁਚ ਸੁਤੰਤ੍ਰ ਹੈ ਤਾਂ ਗੁਰਬਾਣੀ ਵਿਚ ਅਜਿਹੀਆਂ ਤੁਕਾਂ ਕਿਵੇਂ ਆਉਂਦੀਆਂ ਹਨ ਜਿਨ੍ਹਾਂ ਵਿਚ ਕਰਮ-ਕਰਤਾ ਮਨੁੱਖ ਨੂੰ ਨਹੀਂ, ਵਾਹਿਗੁਰੂ ਨੂੰ ਦਰਸਾਇਆ ਗਿਆ ਹੈ ? ਜਿਵੇਂ :

**ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ।**

*—ਆਸਾ ਕਬੀਰ (476/5)*

ਇਥੋਂ ਤੀਕ, ਕਿ ਚੰਗੇ ਕਰਮਾਂ ਦਾ ਹੀ ਨਹੀਂ, ਮਾੜੇ ਕਰਮਾਂ ਦਾ ਕਾਰਨ ਵੀ ਵਾਹਿਗੁਰੂ ਹੀ ਦੱਸਿਆ ਹੈ :

**ਕਰਮ ਸੁਕਰਮੁ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ।**

*—ਸਿਰੀਰਾਗੁ ਮ: ੫ (77/9)*

ਇਹ ਵੀ ਆਖਿਆ ਹੈ, ਕੋਈ ਮਨੁੱਖ ਜਾਣ ਕੇ ਔਝੜ ਨਹੀਂ ਪੈਂਦਾ। ਵਾਹਿਗੁਰੂ ਹੀ ਉਸ ਨੂੰ ਭੁਲਾਉਂਦਾ ਹੈ।[1]

ਗੱਲ ਅਸਲ ਵਿਚ ਪ੍ਰਕਰਣ ਦੀ ਹੈ। ਮਨੁੱਖੀ ਜ਼ਿੰਦਗੀ ਦੇ ਵਿਅਕਤੀਗਤ ਪ੍ਰਕਰਣ ਵਿਚ ਤਾਂ ਕਰਮ ਕਰਨਹਾਰ ਮਨੁੱਖ ਆਪ ਹੈ, ਤੇ ਪ੍ਰਾਪਤ ਸੁਤੰਤ੍ਰਤਾ ਦੇ ਦਾਇਰੇ ਅੰਦਰ ਕੀਤੇ ਕਰਮਾਂ ਦਾ ਜਵਾਬ-ਦਿਹ ਹੈ। ਪਰ, ਪਰਾ-ਸਰੀਰਕ ਤੇ ਬ੍ਰਹਮੰਡੀ ਪ੍ਰਕਰਣ ਵਿਚ ਉਹ ਕਰਣਹਾਰ ਨਹੀਂ ਰਹਿੰਦਾ। ਇਸ ਲਈ ਜਿਥੋਂ ਤਕ ਵਿਅਕਤੀਗਤ ਪੱਧਰ ਦੀ ਸਦਾਚਾਰਕ ਜਵਾਬ-ਦੇਹੀ ਦਾ ਖੇਤਰ ਹੈ, ਉਸ ਵਿਚ ਹੀ ਮਨੁੱਖ ਆਪਣੇ ਕਰਮਾਂ ਦਾ ਜ਼ਿੰਮੇਦਾਰ ਠਹਿਰਾਇਆ ਜਾਂਦਾ ਹੈ। ਇਸ ਖੇਤਰ ਵਿਚ ਕਿਸੇ ਦੀ ਥਾਂ ਕੋਈ ਹੋਰ ਦੋਸ਼ੀ ਨਹੀਂ ਠਹਿਰਾਇਆ ਜਾ ਸਕਦਾ।[2] ਜੈਸੇ ਕਰਮ ਕਰਦਾ ਹੈ, ਵੈਸਾ ਹੋ ਜਾਂਦਾ ਹੈ; ਤੇ ਲੋਕਾਂ ਵਿਚ ਵੀ ਉਸੇ ਅਨੁਸਾਰ ਪਾਪੀ ਜ਼ਾਂ ਪੁੰਨੀ ਕਰ ਕੇ ਜਾਣਿਆ ਜਾਂਦਾ ਹੈ।[3]

ਗੁਰਮਤਿ ਤੋਂ ਪੂਰਬਲੇ ਕਰਮ-ਸਿੱਧਾਂਤ ਅਨੁਸਾਰ ਕਰਮਾਂ ਦਾ ਫਲ ਅਵੱਸ਼ ਭੋਗਣਾ ਪੈਂਦਾ ਹੈ। ਪਰ ਗੁਰਮਤਿ ਅਨੁਸਾਰ ਜੇ ਮਨੁੱਖ ਸਤਿਗੁਰੂ ਦੀ ਸ਼ਰਨ ਆ ਕੇ ਆਪਣੇ ਕਰਮਾਂ ਨੂੰ ਵਾਹਿਗੁਰੂ ਦੀ ਰਜ਼ਾ ਵਿਚ ਢਾਲ ਦੇਵੇ ਤਾਂ ਪਿਛਲੇ ਸੰਸਕਾਰ ਖ਼ਤਮ ਹੋ ਜਾਂਦੇ ਹਨ, ਅਉਗੁਣ ਬਖ਼ਸ਼ੇ ਜਾਂਦੇ ਹਨ, ਤੇ ਅੱਗੋਂ ਲਈ ਮਨੁੱਖ ਰਾਹੇ ਪੈ ਜਾਂਦਾ ਹੈ।[4] ਆਪਣੇ ਕਰਮਾਂ ਨਾਲ ਤਾਂ ਮਨੁੱਖ ਬਝਦਾ ਹੈ, ਵਾਹਿਗੁਰੂ ਦੇ ਕਰਮ (= ਮਿਹਰ) ਨਾਲ ਹੀ ਛੁੱਟਦਾ ਹੈ।[5]

ਵਾਹਿਗੁਰੂ ਦਾ ਕਰਮ ਪ੍ਰਾਪਤ ਕਰਨ ਦਾ ਪ੍ਰਮੁਖ ਸਾਧਨ ਅਰਦਾਸ ਹੈ। ਜਦੋਂ ਮਨੁੱਖ

---

1. ਕੋਈ ਜਾਣਿ ਨ ਭੂਲੈ ਭਾਈ।
ਸੋ ਭੂਲੈ ਜਿਸੁ ਆਪੁ ਭੁਲਾਏ ਬੂਝੈ ਜਿਸੈ ਬੁਝਾਈ। *—ਪ੍ਰਭਾਤੀ ਮ: ੧ (1344/2)*
2. ਦੋਸੁ ਨ ਦੀਜੈ ਕਾਹੂ ਲੋਗ। ਜੋ ਕਮਾਵਨੁ ਸੋਈ ਭੋਗ।
ਆਪਨ ਕਰਮ ਆਪੇ ਹੀ ਬੰਧ। ਆਵਨੁ ਜਾਵਨੁ ਮਾਇਆ ਧੰਧ। *—ਰਾਮਕਲੀ ਮ: ੫ (888/10)*
3. ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ।
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ।
*—ਮਾਝ ਵਾਰ ੧, ਮ: ੨ (138/13)*
4. ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ। *—ਸੋਰਠਿ ਮ: ੫ (624/17)*
5. ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ। *—ਸੂਹੀ ਮ: ੧ (751/11)*

ਦੇ ਅੰਦਰੋਂ ਕੀਤੇ ਕੁਕਰਮਾਂ ਦਾ ਪਸ਼ਚਾਤਾਪ ਜਾਗਦਾ ਹੈ ਤਾਂ ਤ੍ਰਾਹਿਆ ਹੋਇਆ ਉਹ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਦਾ ਦਰ ਖੜਕਾ ਕੇ ਕੂਕਦਾ ਹੈ:

**ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ।**
**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ।**

*—ਗਉੜੀ ਮ: ੫ (261/1)*

ਤਦ ਉਸ ਮਿਹਰਵਾਨ ਦਾ ਪਿਆਰ-ਹਿਰਦਾ ਪੰਘਰ ਤੁਰਦਾ ਹੈ ਤੇ ਆਪਣੀ ਬਖ਼ਸ਼ਿੰਦਗੀ ਦੇ ਮੋਘੇ ਖੋਲ੍ਹ ਦੇਂਦਾ ਹੈ। ਇਉਂ ਅਰਦਾਸ ਨਾਲ ਕਰਮਾਂ ਦੀਆਂ ਬੇੜੀਆਂ ਲੱਥ ਜਾਂਦੀਆਂ ਹਨ ਤੇ ਬੰਧਨ-ਮੁਕਤ ਹੋਇਆ ਜੀਵ ਵਾਹਿਗੁਰੂ ਜੀ ਦੀ ਸਦੀਵੀ ਹਾਜ਼ਰ-ਨਾਜ਼ਰਤਾ ਵਿਚ ਵਿਚਰਦਾ ਹੈ।

## ੬੧

# ਅਮਲੀ ਊਣਤਾਈਆਂ

ਕਦੇ ਕਦੇ ਅਸੀਂ ਸੋਚਦੇ ਹਾਂ, "ਅਰਦਾਸ ਦਾ ਫ਼ਾਇਦਾ ਕੀ ਹੈ ? ਮੈਂ ਬੜੀਆਂ ਅਰਦਾਸਾਂ ਕਰ ਵੇਖੀਆਂ ਹਨ, ਪਰ ਮੈਨੂੰ ਇਨ੍ਹਾਂ ਤੋਂ ਕੋਈ ਲਾਭ ਨਹੀਂ ਹੋਇਆ। ਠੀਕ ਹੈ, ਮੇਰੇ ਧਰਮ ਵਿਚ ਅਰਦਾਸ ਕਰਨ ਦਾ ਹੁਕਮ ਹੈ ਸੋ ਮੈਂ ਵੀ ਕਰੀ ਜਾਨਾਂ, ਪਰ ਇਸ ਤੋਂ ਹਾਸਲ ਕੀ ਹੈ, ਇਸ ਦਾ ਮੈਨੂੰ ਕੋਈ ਪਤਾ ਨਹੀਂ।" ਇਸ ਤਰ੍ਹਾਂ ਦੀ ਮਾਨਸਿਕ ਅਵਸਥਾ 'ਚੋਂ ਬੜੇ ਲੋਕ ਲੰਘਦੇ ਹਨ। ਇਸ ਦਾ ਮੂਲ ਕਾਰਨ ਸਾਡੀਆਂ ਅਮਲੀ ਊਣਤਾਈਆਂ ਹੁੰਦੀਆਂ ਹਨ।

### ੧. ਸ਼ਬਦਾਂ ਵਿਚ ਉਲਝ ਕੇ ਰਹਿ ਜਾਣਾ

ਜਦੋਂ ਸਾਡੀ ਨਿਰਬਲਤਾ ਵਾਹਿਗੁਰੂ ਦੀ ਮਿਹਰੰਮਤ ਵਲ ਉਛਾਲੇ ਮਾਰਦੀ ਹੈ ਤਾਂ ਅਰਦਾਸ ਰੂਪਮਾਨ ਹੁੰਦੀ ਹੈ। ਸੁਭਾਵਕ ਹੀ ਇਹ ਅਰਦਾਸ ਬੋਲਾਂ ਦਾ ਰੂਪ ਧਾਰਨ ਕਰ ਲੈਂਦੀ ਹੈ। ਪਰ ਬੋਲ ਕੇਵਲ ਇਸ ਦਾ ਲਿਬਾਸ ਹੁੰਦੇ ਹਨ, ਆਪ ਅਰਦਾਸ ਨਹੀਂ ਹੁੰਦੇ। ਟਪਲਾ ਖਾ ਕੇ ਬੜੀ ਵਾਰ ਅਸੀਂ ਬੋਲਾਂ ਨੂੰ ਹੀ ਅਰਦਾਸ ਮੰਨ ਬੈਠਦੇ ਹਾਂ ਤੇ ਸਾਰਾ ਜ਼ੋਰ ਆਪਣੀ ਸ਼ਬਦਾਵਲੀ ਨੂੰ ਚੁਣਨ, ਪੋਚਣ ਤੇ ਸੁਆਰਨ ਤੇ ਲਾ ਦੇਂਦੇ ਹਾਂ। ਇਹ ਤਾਂ ਲਫ਼ਜ਼ਾਂ ਦੀ ਚਾਤੁਰੀ ਹੈ, ਪਰ ਚਾਤੁਰੀ ਨਾਲ ਵਾਹਿਗੁਰੂ ਕਦੋਂ ਰੀਝਦਾ ਹੈ ?[1] ਅਰਦਾਸ ਤਾਂ ਇਕ ਆਤਮਕ ਅਵਸਥਾ ਹੈ—ਸੁਹਿਰਦ, ਨਮ੍ਰ ਤੇ ਦ੍ਰਵੇ ਹੋਏ ਮਨ ਦੀ। ਇਹ ਅਵਸਥਾ ਬੋਲਾਂ ਤੋਂ ਪਹਿਲਾਂ ਹੀ ਮੌਜੂਦ ਹੁੰਦੀ ਹੈ, ਤੇ ਬੋਲਾਂ ਦੇ ਮੁਕ ਚੁਕਣ ਮਗਰੋਂ ਵੀ ਬਣੀ ਰਹਿੰਦੀ ਹੈ। ਇਸ ਅਵਸਥਾ ਦਾ ਨਾਮ ਅਰਦਾਸ ਹੈ, ਇਸ ਤੋਂ ਵਿਹੀਣ ਥੋਥੇ ਲਫ਼ਜ਼ਾਂ ਦਾ ਨਹੀਂ।

ਦਰ-ਅਸਲ, ਅਰਦਾਸ ਵਿਚ ਬੋਲਣ ਨਾਲੋਂ, ਸੁਣਨਾ ਕਿਤੇ ਵੱਧ ਜ਼ਰੂਰੀ ਹੈ। ਅਰਦਾਸ ਰਾਹੀਂ ਅਸੀਂ ਆਪਣਾ ਮਨ ਵਾਹਿਗੁਰੂ ਜੀ ਅੱਗੇ ਖੋਲ੍ਹਦੇ ਹਾਂ। ਜੀਭ ਸੁਭਾਵਕ ਹੀ ਮਨ ਦੀ ਤਰਜਮਾਨ ਬਣ ਜਾਂਦੀ ਹੈ। ਪਰ ਇਸ ਤੋਂ ਅੱਗੇ ਜੇਭਾ ਦਾ ਕੋਈ ਕੰਮ ਨਹੀਂ ਰਹਿ ਜਾਂਦਾ। ਆਪਣਾ ਮਨ ਵਾਹਿਗੁਰੂ ਜੀ ਅੱਗੇ ਖੋਲ੍ਹ ਕੇ ਅਗੋਂ ਤਾਂ ਵਾਹਿਗੁਰੂ ਦੀ ਆਵਾਜ਼ ਨੂੰ ਸੁਣਨਾ ਬਣਦਾ ਹੈ। ਇਹ ਤਾਂ ਮਨ ਨੂੰ ਖ਼ਾਮੋਸ਼ ਕਰ, ਪੂਰੇ ਧਿਆਨ ਨਾਲ ਸੁਣਨ ਦਾ ਕਰਮ ਹੈ। ਜਿਨ੍ਹਾਂ ਦੀ ਅਰਦਾਸ ਰੋਮ ਰੋਮ ਵਿਚੋਂ ਪਰਗਟ ਹੋਂਦੀ ਹੈ, ਵਾਹਿਗੁਰੂ ਦੇ ਚਰਨਾਂ ਦੀ ਧਾਪ ਉਨ੍ਹਾਂ ਦੀ ਆਤਮਾ ਵਿਚ ਧੜਕਦੀ ਹੈ।

ਜਿਸ ਨੇ ਝੋਲੀ ਹੀ ਨਹੀਂ ਅੱਡੀ ਉਸ ਨੂੰ ਖ਼ੈਰ ਕਿੱਥੇ ਪੈਣੀ ਹੈ ? ਜਿਸ ਨੇ ਕੰਨ ਹੀ

---

1. ਚਤੁਰਾਈ ਨ ਚਤੁਰਭੁਜੁ ਪਾਈਐ। —*ਗਉੜੀ ਕਬੀਰ (324/13)*

ਨਹੀਂ ਖੋਲ੍ਹੇ, ਉਸ ਨੂੰ ਕਨਸੋ ਕਿਵੇਂ ਆਉਣੀ ਹੈ ? ਜੋ ਜ਼ਿੰਦਗੀ ਪਾਸੋਂ 'ਲਹਿਣਾ' ਕਬੂਲੇ, ਮਾਲਕ ਉਸੇ ਨੂੰ ਦੇਣਾ ਮੰਨਦਾ ਹੈ।

ਮਨ ਦੇ ਗੁੰਬਦ ਵਿਚੋਂ ਸਖਣੇ ਸ਼ਬਦ ਗੂੰਜ ਕੇ ਸਾਨੂੰ ਹੀ ਵਾਪਸ ਸੁਣਾਈ ਦੇਂਦੇ ਹਨ। ਵਾਹਿਗੁਰੂ ਦਾ ਹੁੰਗਾਰਾ ਤਾਂ ਨਹੀਂ ਜਗਾਉਂਦੇ। ਅਸੀਂ ਸਮਝ ਬੈਠਦੇ ਹਾਂ, ਅਰਦਾਸ ਸੁਣੀ ਨਹੀਂ ਗਈ। ਬਦਕਿਸਮਤੀ ਇਹ ਹੈ ਕਿ ਅਰਦਾਸ ਕੀਤੀ ਹੀ ਨਹੀਂ ਗਈ।

## ੨. ਮਰਜ਼ੀ ਮੇਰੀ, ਸ਼ਕਤੀ ਤੇਰੀ

ਬੜੀ ਵਾਰ ਸਾਡੀ ਅਰਦਾਸ ਆਪਣੀ ਮਰਜ਼ੀ ਲਈ ਵਾਹਿਗੁਰੂ ਦੀ ਸ਼ਕਤੀ ਨੂੰ ਵਰਤਣ ਦੀ ਨੀਯਤ ਨਾਲ ਕੀਤੀ ਜਾਂਦੀ ਹੈ। ਚਾਹੁੰਦੇ ਅਸੀਂ ਇਹ ਹਾਂ ਕਿ ਮਰਜ਼ੀ ਸਾਡੀ ਹੋਵੇ ਤੇ ਸ਼ਕਤੀ ਵਾਹਿਗੁਰੂ ਦੀ; ਤੇ ਅਰਦਾਸ ਨੂੰ ਇਸ ਦੀ ਪ੍ਰਾਪਤੀ ਦਾ ਸਾਧਨ ਸਮਝਦੇ ਹਾਂ। ਏਹੋ ਹੀ ਨਹੀਂ, ਬਹੁਤੀ ਵਾਰ ਤਾਂ ਅਸੀਂ ਇਹ ਵੀ ਚਾਹੁੰਦੇ ਹਾਂ ਕਿ ਜੋ ਕੁਝ ਅਸੀਂ ਚਾਹੀਏ, ਤੁਰਤ ਫੁਰਤ ਹੀ ਹੋ ਜਾਵੇ। ਆਮ ਤੌਰ ਤੇ ਅਸੀਂ ਕਾਹਲੇ ਤੇ ਬੇਸਬਰੇ ਹੋ ਕੇ ਹੀ ਵਾਹਿਗੁਰੂ ਪਾਸ ਆਉਂਦੇ ਹਾਂ। ਕੋਈ ਵੱਡੀ ਲੋੜ ਵਾਪਰ ਗਈ ਹੋਵੇ, ਕੋਈ ਭੀੜਾ ਆਣ ਬਣੀ ਹੋਵੇ, ਕੋਈ ਸੰਕਟ ਪੈ ਗਿਆ ਹੋਵੇ, ਤਾਂ ਅਸੀਂ ਘਬਰਾ ਕੇ ਵਾਹਿਗੁਰੂ ਵਲ ਪਰਤਦੇ ਹਾਂ, ਉਸ ਅੱਗੇ ਤਰਲੇ ਜੋਦੜੀਆਂ ਕਰਦੇ ਹਾਂ ਤੇ ਆਸ ਇਹ ਕਰਦੇ ਹਾਂ ਕਿ ਉਹ ਤੁਰਤ ਵਿਚ ਪੈ ਕੇ ਸੰਕਟ ਟਾਲ ਦੇਵੇਗਾ। ਆਪਣੀ ਬੇਸਬਰੀ ਵਿਚ ਇਹ ਵੀ ਸਮਝ ਬੈਠਦੇ ਹਾਂ ਕਿ ਸਾਡੀ ਅਰਦਾਸ ਦਾ ਸੁਣਿਆ ਜਾਣਾ ਸਾਡਾ ਹੱਕ ਹੈ, ਤੇ ਇਸ ਨੂੰ ਤੁਰਤ ਸੁਣਨਾ ਵਾਹਿਗੁਰੂ ਦਾ ਫ਼ਰਜ਼। ਫਿਰ ਇਹ ਵੀ ਚਾਹੁੰਦੇ ਹਾਂ, ਰੱਬ ਕਰੇ ਵੀ ਉਂਞ ਹੀ ਜਿਵੇਂ ਅਸਾਂ ਉਸ ਨੂੰ ਆਖਿਆ ਹੈ। ਅਰਦਾਸ ਮੁੱਕੇ ਪਿਛੋਂ ਤੇ ਉਸ ਦਾ ਅਸਰ ਪਹਿਲਾਂ ਸ਼ੁਰੂ ਹੋ ਜਾਵੇ, ਇਹ ਵੀ ਦਿਲ ਅੰਦਰ ਧਾਰਦੇ ਹਾਂ। ਪਰ ਉਡੀਕਦਿਆਂ ਘੜੀਆਂ, ਪਹਿਰ, ਫਿਰ ਦਿਨ ਹਫ਼ਤੇ ਬੀਤਦੇ ਤੁਰੇ ਜਾਂਦੇ ਹਨ, ਪਰ ਹੁੰਦਾ ਕੁਝ ਵੀ ਨਹੀਂ। ਜਿਹੜੀ ਅਪਦਾ ਨੇ ਸਾਨੂੰ ਅਰਦਾਸ ਲਈ ਪ੍ਰੇਰਿਆ ਸੀ ਉਹ ਆਪਣੀ ਕੁਦਰਤੀ ਚਾਲ ਚਲੀ ਜਾਂਦੀ ਹੈ। ਕੋਈ ਦੈਵੀ ਸ਼ਕਤੀ ਬਹੁੜੀ ਕਰਦੀ ਨਹੀਂ ਜਾਪਦੀ। ਬੜੀ ਦਿਲ-ਸ਼ਿਕਨੀ ਹੋਂਦੀ ਹੈ। ਸ਼ਰਧਾ ਨੂੰ ਠੇਸ ਵੱਜਦੀ ਹੈ। 'ਸਾਡੀ ਅਰਦਾਸ ਦਾ ਤਾਂ ਵਾਹਿਗੁਰੂ ਵਲੋਂ ਕੋਈ ਉੱਤਰ ਨਹੀਂ ਆਇਆ। ਉੱਤਰ ਤਾਂ ਆਇਆ, ਪਰ ਅਸਾਂ ਸੁਣਿਆ ਨਹੀਂ। ਅਸੀਂ ਤਾਂ ਕੇਵਲ ਇਕੋ ਉੱਤਰ ਸੁਣਨਾ ਚਾਹੁੰਦੇ ਸਾਂ, ਜੋ ਅਸਾਂ ਆਪ ਵਾਹਿਗੁਰੂ ਨੂੰ ਸੁਝਾਇਆ ਸੀ। ਉਸੇ ਨੂੰ ਅਸੀਂ ਹੁਣ ਤਕ ਉਡੀਕਦੇ ਰਹੇ। ਹੋਰ ਕਿਸੇ ਉੱਤਰ ਨੂੰ ਅਸੀਂ ਪਛਾਣਦੇ ਹੀ ਨਹੀਂ। ਪਰ ਵਾਹਿਗੁਰੂ ਸਾਡੀ ਮਰਜ਼ੀ ਦਾ ਗ਼ੁਲਾਮ ਥੋੜੇ ਹੀ ਹੈ! ਸਾਡੀਆਂ ਅਰਦਾਸਾਂ ਦਾ ਉਸ ਨੇ ਕੀ ਉੱਤਰ ਦੇਣਾ ਹੈ, ਕਦੋਂ ਦੇਣਾ ਹੈ, ਕਿਵੇਂ ਦੇਣਾ ਹੈ, ਇਹ ਹੱਕ ਤਾਂ ਉਸ ਦੇ ਆਪਣੇ ਪਾਸ ਹੈ।

ਉਸ ਨੇ ਸਾਡੀ ਅਰਦਾਸ ਦਾ ਉੱਤਰ ਤਾਂ ਚਿਰੋਕਣਾ ਦੇ ਦਿੱਤਾ ਸੀ, ਜੇ ਅਸੀਂ ਪਛਾਣ ਸਕਦੇ ਤਾਂ। ਉਸ ਨੇ ਤੇ ਕਿਹਾ, "ਮੇਰੇ ਬੱਚੇ, ਤੈਨੂੰ ਅਰਦਾਸ ਦਾ ਹੱਕ ਹੁਕਮ ਦੀ ਉਲੰਘਣਾ ਲਈ ਨਹੀਂ, ਹੁਕਮ ਦੀ ਪਛਾਣ ਲਈ ਮਿਲਿਆ ਸੀ। ਤੂੰ ਇਸ ਦੀ ਕੁਵਰਤੋਂ ਕਿਉਂ ਕਰ ਰਿਹਾ ਹੈਂ ?" ਪਰ ਇਹ ਉੱਤਰ ਨ ਅਸਾਂ ਸੁਣਿਆ, ਨ ਇਸ ਨੂੰ ਸ੍ਵੀਕਾਰ ਕਰਨ ਲਈ ਤਿਆਰ ਹਾਂ। ਸਾਡੀਆਂ ਅਰਦਾਸਾਂ ਦੇ ਅਨੇਕਾਂ ਐਸੇ ਉੱਤਰ ਸਾਨੂੰ ਵਾਹਿਗੁਰੂ ਵਲੋਂ ਮਿਲਦੇ ਹਨ, ਪਰ ਅਸੀਂ ਉਹਨਾਂ ਨੂੰ ਪਛਾਣਦੇ ਨਹੀਂ। ਅਸੀਂ ਸੋਨਾ ਮੰਗਦੇ ਹਾਂ, ਵਾਹਿਗੁਰੂ ਹੀਰੇ ਭੇਜਦਾ

ਹੈ, ਪਰ ਅਸੀਂ ਕੱਚ ਸਮਝ ਕੇ ਸੁਟ ਪਾਂਦੇ ਹਾਂ। ਸਾਨੂੰ ਪਛਾਣ ਜੁ ਕੋਈ ਨਹੀਂ।

'ਲਾਭ' ਦਾ ਸਾਡਾ ਮਾਪ ਹੀ ਹੋਰ ਹੈ। ਅਸੀਂ ਪਦਾਰਥਕ ਫ਼ਾਇਦੇ, ਦੁਨੀਆਵੀ ਮਾਣ ਮਰਤਬੇ ਤੇ ਹੁਕਮ ਹਾਸਲ ਨੂੰ ਹੀ ਲਾਭ ਸਮਝਦੇ ਹਾਂ। ਅਰਦਾਸ ਰਾਹੀਂ ਵਾਹਿਗੁਰੂ ਦੀ ਸ਼ਕਤੀ ਨੂੰ ਵੀ ਇਸੇ 'ਫ਼ਾਇਦੇ' ਵਾਸਤੇ ਵਰਤਣਾ ਲੋਚਦੇ ਹਾਂ। ਪਰ ਵਾਹਿਗੁਰੂ ਮੁਸਕਾ ਰਿਹਾ ਹੁੰਦਾ ਹੈ, ਜਿਵੇਂ ਉਹ ਕਹਿ ਰਿਹਾ ਹੋਵੇ : "ਮੇਰੇ ਬੱਚੇ, ਕੀ ਗੱਲ ਹੈ ਜੋ ਤੂੰ ਨਿੱਤ ਮੱਥੇ ਟੇਕ ਟੇਕ, ਨੱਕ ਰਗੜ ਰਗੜ ਅਰਦਾਸਾਂ ਗੁਜ਼ਾਰਦਾ ਹੈਂ, 'ਪਿਤਾ ਮੈਨੂੰ ਧਨ ਦਿਓ', ? ਮੈਂ ਤੈਨੂੰ ਧਨ ਦਿੱਤਾ, ਤੂੰ ਸਮਝਿਆ ਕੋਈ ਵੱਡੀ ਵਸਤ ਮਿਲ ਗਈ। ਧਨ ਮਿਲਣ ਤੋਂ ਪਹਿਲਾਂ ਮੱਥੇ ਟੇਕਦਾ ਸੈਂ। ਧਨ ਮਿਲਣ ਉਪਰੰਤ ਆਕੜ ਗਇਓਂ। ਗ਼ਰੀਬਾਂ ਤੇ ਖਿਝਣ ਲਗ ਪਿਆ ਹੈਂ। ਜਾਣਦਾ ਹੈਂ, ਇਹ ਮੈਨੂੰ ਚੰਗਾ ਨਹੀਂ ਲਗਦਾ ?[1] ਧਨ ਨੇ ਤੈਨੂੰ ਘਟੀਆ ਕਰ ਦਿੱਤਾ ਹੈ। ਤੂੰ ਧਨ ਮੰਗਿਆ, ਮੈਂ ਦਿੱਤਾ; ਪਰ ਤੇਰਾ ਘਟੀਆਪਨ ਨੰਗਾ ਹੋ ਗਿਆ। ਤੂੰ ਕਿਉਂ ਨ ਮੈਥੋਂ ਕੋਈ ਉੱਤਮ ਵਸਤ ਮੰਗੀ ?"

ਜਿਨ੍ਹਾਂ ਨੂੰ ਮੰਗਣਾ ਆਉਂਦਾ ਹੈ, ਉਹ ਅਰਦਾਸ ਵਿਚ ਨਿਗੂਣੀਆਂ ਮੰਗਾਂ ਨਹੀਂ ਮੰਗਦੇ। ਹਰਾਤ ਦੇ ਮਸ਼ਹੂਰ ਸੂਫ਼ੀ ਕਵੀ ਅਨਸਾਰੀ ਨੇ ਮੰਗਣ ਲਗਿਆਂ ਕਿਹਾ : "ਐ ਮੇਰੇ ਰੱਬ! ਮੈਂ ਤੇਰੇ ਦਰੋਂ ਕੁਝ ਮੰਗਣ ਚੜ੍ਹਿਆ ਹਾਂ। —ਉਹ, ਜੋ ਕਦੇ ਸ਼ਹਿਨਸ਼ਾਹਾਂ ਨੇ ਵੀ ਰੱਲ ਕੇ ਤੇਰੇ ਪਾਸੋਂ ਕਦੇ ਨਹੀਂ ਮੰਗਿਆ। ਉਹ ਸਭ ਲੋੜਾਂ-ਮਾਰੇ ਹਨ ਤੇ ਤੈਥੋਂ ਲੋੜਾਂ ਦੀ ਪੂਰਤੀ ਮੰਗਣ ਆਉਂਦੇ ਹਨ। ਪਰ ਮੈਂ ਕੇਵਲ ਤੈਨੂੰ ਮੰਗਣ ਆਇਆ ਹਾਂ। ਖ਼ੈਰ ਪਾ ਦੇ!" ਗੁਰਮਤਿ ਵਿਚ ਵੀ ਇਹੋ ਮੰਗਣਾ ਸਿਖਾਇਆ ਗਿਆ ਹੈ :

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖੁ।**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ।**

*—ਰਾਮਕਲੀ ਵਾਰ ੫, ਮ: ੫ (958/1)*

ਅਰਦਾਸ ਵਿਚ ਇਹ ਸਿਖਰ ਦੀ ਮੰਗ ਹੈ।[2]

## ੩. ਅਰਦਾਸ ਵਿਚ ਘੋਲ

ਕਈ ਵਾਰ ਇਉਂ ਲਗਦਾ ਹੈ ਜਿਵੇਂ ਅਰਦਾਸ ਵਿਚ ਵਾਹਿਗੁਰੂ ਨਾਲ ਅਸੀਂ ਕੋਈ ਬਹਿਸ ਕਰ ਰਹੇ ਹੁੰਦੇ ਹਾਂ। ਲਫ਼ਜ਼ਾਂ ਦੀ ਪੱਧਰ ਤੇ ਨਹੀਂ, ਮਾਨਸਿਕ ਪੱਧਰ ਤੇ, ਜਿਵੇਂ ਕਿਤੇ ਸਾਡੀਆਂ ਇੱਛਾਵਾਂ ਦਾ ਵਾਹਿਗੁਰੂ ਦੇ ਹੁਕਮ ਨਾਲ ਘੋਲ ਹੋ ਰਿਹਾ ਹੋਵੇ। ਮੂੰਹੋਂ ਭਾਵੇਂ ਇਉਂ ਨ ਵੀ ਕਹੀਏ, ਅੰਦਰੋਂ ਕੁਝ ਇਸ ਤਰ੍ਹਾਂ ਮਹਿਸੂਸ ਕਰ ਰਹੇ ਹੁੰਦੇ ਹਾਂ, "ਰੱਬ ਜੀ! ਮੈਂ ਸੱਚੇ ਦਿਲੋਂ ਇਹ ਗੱਲ ਤੁਹਾਡੇ ਪਾਸੋਂ ਮੰਗੀ ਹੈ। ਹੈ ਤਾਂ ਮੁਸ਼ਕਲ, ਪਰ ਜੇਕਰ ਤੁਸੀਂ....(ਇਸ ਇਸ ਤਰ੍ਹਾਂ)....ਕਰੋ ਤਾਂ ਇਹ ਸੰਭਵ ਹੋ ਸਕਦੀ ਹੈ।" ਤੁਸੀਂ ਸ਼ਾਇਦ ਸੋਚੋ, 'ਇਸ ਤਰ੍ਹਾਂ ਦੀ ਅਰਦਾਸ ਕੌਣ ਕਰਦਾ ਹੈ ? ਇਹ ਤਾਂ ਨਿਰੀ ਅਤਿਕਥਨੀ ਹੈ!' ਪਰ ਇਕ ਉਦਾਹਰਣ ਇਸ ਨੂੰ ਸਪੱਸ਼ਟ ਕਰ ਦੇਵੇਗੀ। ਕੋਈ ਇਕ ਵਿਦਿਆਰਥੀ ਇਮਤਿਹਾਨ ਲਈ ਜਾਣ ਲਗਿਆਂ ਅਰਦਾਸ ਕਰ ਰਿਹਾ ਹੈ। ਮੂੰਹੋਂ ਤਾਂ ਕਹਿੰਦਾ ਹੈ, 'ਹੇ ਵਾਹਿਗੁਰੂ, ਮੈਨੂੰ ਪਾਸ ਕਰੀਂ।'

---

1. ਗਰੀਬਾਂ ਉਪਰਿ ਜਿ ਖਿੰਜੈ ਦਾੜੀ। ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ।
*—ਗਉੜੀ ਮ: ੫ (199/11)*
2. ਮਾਗਨਿ ਮਾਗ ਤ ਏਕਹਿ ਮਾਗ। ਨਾਨਕ ਜਾ ਤੇ ਪਰਹਿ ਪਰਾਗ। *—ਗਉੜੀ ਮ: ੫ (258/19)*

ਪਰ ਦਿਲ ਵਿਚੋਂ ਇਕ ਖ਼ਾਮੋਸ਼ ਆਵਾਜ਼ ਨਾਲ ਇਹ ਵੀ ਆਖ ਰਿਹਾ ਜਾਪਦਾ ਹੈ, "ਹੈ ਤਾਂ ਮੁਸ਼ਕਿਲ, ਪਰ ਜੇਕਰ ਉਹੋ ਚਾਰ ਸੁਆਲ ਪਰਚੇ ਵਿਚ ਪਏ ਹੋਏ ਕਢ ਦੇਵੇਂ ਜਿਹੜੇ ਮੈਂ ਅੱਜ ਤੜਕੇ ਦੁਹਰਾਏ ਹਨ, ਤਾਂ ਤੈਨੂੰ ਮੰਨ ਜਾਈਏ।" ਇਹ ਰੱਬ ਨਾਲ ਘੋਲ ਹੈ, ਸ਼ਰਧਾ ਨਾਲ ਟੱਕਰ ਹੈ, ਰਜ਼ਾ ਨਾਲ ਬੇਸਿਦਕੀ ਹੈ।

ਅਰਦਾਸ ਵਿਚ ਰੱਬ ਨਾਲ ਘੋਲ ਕਿਹਾ ? ਘੋਲ ਤਾਂ ਆਪਣੇ ਆਪ ਨਾਲ ਹੋਣਾ ਚਾਹੀਦਾ ਹੈ। ਉਹਨਾਂ ਬਿਰਤੀਆਂ ਨਾਲ ਹੋਣਾ ਚਾਹੀਦਾ ਹੈ ਜੋ ਸਾਨੂੰ ਅਰਦਾਸ ਵਲੋਂ ਅਵੇਸਲਿਆਂ ਕਰਦੀਆਂ ਹਨ। ਆਲਸ ਐਸੀ ਹੀ ਇਕ ਮਨੋਸਥਿਤੀ ਹੈ, ਜੋ ਅਰਦਾਸ ਵਲੋਂ ਸਾਨੂੰ ਬੇਮੁਖ ਕਰਦੀ ਰਹਿੰਦੀ ਹੈ। ਘੜੇ ਘੜਾਏ ਬਹਾਨੇ ਇਸ ਪਾਸ ਮੌਜੂਦ ਰਹਿੰਦੇ ਹਨ : 'ਇਸ ਵੇਲੇ ਮੈਨੂੰ ਵਿਹਲ ਨਹੀਂ', 'ਅੱਜ ਜ਼ਰਾ ਸਰੀਰ ਢਿੱਲਾ ਹੈ', 'ਇਸ ਵੇਲੇ ਮਨ ਨਹੀਂ ਜੁੜ ਰਿਹਾ' ਆਦਿ। ਐਸੀ ਰੁਚੀ ਸਾਨੂੰ ਅਰਦਾਸ ਵਿਚ ਲਗਣ ਨਹੀਂ ਦੇਂਦੀ। ਜੇਕਰ ਕਰਨ ਵੀ ਲਗੀਏ ਤਾਂ ਇਕ ਥਕੇਵਾਂ ਜਿਹਾ ਜਾਂ ਅਕੇਵਾਂ ਜਿਹਾ ਪ੍ਰਤੀਤ ਹੋਣ ਲਗ ਪੈਂਦਾ ਹੈ। ਜਲਦੀ ਜਲਦੀ ਅਰਦਾਸ ਮੁਕਾ ਕੇ ਵਿਹਲਿਆਂ ਹੋਣਾ ਲੋਚਦੇ ਹਾਂ। ਕਿਤਨੀ ਵਾਰ ਐਸੀ ਸ਼ਰਮਸਾਰੀ ਦਾ ਮੂੰਹ ਸਾਨੂੰ ਨਹੀਂ ਦੇਖਣਾ ਪਿਆ ? ਅਰਦਾਸ ਵਿਚ ਜੁਟਣਾ ਇਕ ਤਪੱਸਿਆ ਹੈ, ਜਿਸ ਲਈ ਹੱਠ ਤੇ ਦ੍ਰਿੜ੍ਹਤਾ ਦੀ ਲੋੜ ਹੁੰਦੀ ਹੈ। ਤਾਂ ਹੀ ਅਸੀਂ ਵੀ ਧੰਨੇ ਭਗਤ ਵਾਂਗ ਅਰਦਾਸ ਵਿਚ ਸਫਲ ਹੋ ਸਕਾਂਗੇ।

ਅਰਦਾਸ ਤਾਂ ਵਾਹਿਗੁਰੂ ਜੀ ਨਾਲ ਇਕਾਗਰ-ਚਿਤ ਵਾਰਤਾ ਹੈ। ਐਪਰ ਸਾਡੀਆਂ ਮਨੋਬਿਰਤੀਆਂ ਸਾਨੂੰ ਇਕਾਗਰ ਨਹੀਂ ਹੋਣ ਦੇਂਦੀਆਂ। ਇਹ ਤਾਂ ਕਦੇ ਘੋੜੇ ਵੇਚਣ ਨਿਕਲ ਜਾਂਦੀਆਂ ਹਨ, ਕਦੇ ਮੋਹ ਵਿਹਾਜਣ। ਅਰਦਾਸ ਵਿਚ ਜੇ ਇਹਨਾਂ ਬਿਰਤੀਆਂ ਨਾਲ ਘੋਲ ਨਹੀਂ ਕੀਤਾ ਤੇ ਚਿੱਤ ਇਕਾਗਰ ਨਹੀਂ ਹੋਇਆ, ਤਾਂ ਅਰਦਾਸ ਹੋਈ ਹੀ ਨਹੀਂ।

## ੪. ਕੁਕਰਮਾਂ ਤੇ ਪਰਦਾ ਪਾਉਣ ਲਈ ਅਰਦਾਸ

ਖ਼ੁਦਗ਼ਰਜ਼ੀ ਮਾਰੇ, ਆਪਣੇ ਕੁਕਰਮਾਂ ਤੇ ਪਰਦਾ ਪਾਉਣ ਲਈ ਵੀ ਅਸੀਂ ਅਰਦਾਸ ਕਰਨੋਂ ਸੰਕੋਚ ਨਹੀਂ ਕਰਦੇ। ਅਰਦਾਸਾਂ ਕਰਦੇ ਹਾਂ ਕਿ ਗੱਲ ਢਕੀ ਰਹੇ। ਜੇਕਰ ਫੜੇ ਜਾਈਏ ਤਾਂ ਕਾਨੂੰਨ ਦੇ ਹੱਥਾਂ ਤੋਂ ਛੁਟਕਾਰੇ ਲਈ ਅਰਦਾਸਾਂ ਕਰਦੇ ਹਾਂ। ਤਦ ਸ਼ੈਦ ਇਹ ਵੀ ਆਖਦੇ ਹਾਂ ਕਿ ਅਗੋਂ ਫਿਰ ਐਸਾ ਕੁਕਰਮ ਨਹੀਂ ਕਰਾਂਗੇ। ਪਰ ਦਿਲ ਕਹਿ ਰਿਹਾ ਹੁੰਦਾ ਹੈ, 'ਇਕ ਵਾਰੀ ਬੱਚ ਜਾਈਏ ਫਿਰ ਵੇਖੀ ਜਾਵੇਗੀ।' ਜੇ ਕਿਤੇ ਬਚਾਅ ਹੋ ਜਾਏ ਤਾਂ ਹੋਰ ਵੀ ਵੱਧ ਦਲੇਰੀ ਨਾਲ ਓਹੋ ਕੁਕਰਮ ਫੇਰ ਤੋਂ ਕਰਨ ਲਗ ਜਾਂਦੇ ਹਾਂ। ਸਾਡੀਆਂ ਅਰਦਾਸਾਂ ਸਨ, ਕਿ ਰੱਬ ਨਾਲ ਕਪਟ ਸੀ ? ਸਾਡੀ ਤਾਂ ਅਰਦਾਸ ਵਾਲੀ ਨੀਅਤ ਕਦੇ ਹੋਈ ਹੀ ਨਹੀਂ। ਅਸੀਂ ਤਾਂ ਰੱਬ ਨੂੰ ਚਾਰਨ ਦਾ ਜਤਨ ਕਰਦੇ ਰਹੇ ਹਾਂ।

ਕਹਿੰਦੇ ਹਨ, ਕਿਸੇ ਬੰਦੇ ਦਾ ਬਲਦ ਗੁਆਚ ਗਿਆ। ਉਹ ਠਾਕੁਰ-ਦੁਆਰੇ ਗਿਆ ਤੇ ਮੰਨਤ ਮੰਨ ਆਇਆ, "ਜੇ ਮੇਰਾ ਬਲਦ ਲਭ ਪਵੇ ਤਾਂ ਮੈਂ ਦਸ ਰੁਪਏ ਦਾ ਪ੍ਰਸ਼ਾਦ ਚੜ੍ਹਾਵਾਂਗਾ।" ਫਿਰ ਹਨੂਮਾਨ ਜੀ ਦੇ ਮੰਦਰ ਗਿਆ ਤੇ ਉਥੇ ਵੀ ਮੰਨਤ ਮੰਨ ਆਇਆ "ਹਨੂਮਾਨ ਜੀ, ਮੇਰਾ ਬਲਦ ਲਭਵਾ ਦਿਓ, ਮੈਂ ਪੰਜਾਹ ਰੁਪਏ ਦਾ ਪ੍ਰਸ਼ਾਦ ਚੜ੍ਹਾਵਾਂਗਾ।' ਪਰਤਦਿਆਂ, ਸ਼ੇਰਾਂ ਵਾਲੀ ਦੇ ਮੰਦਰ ਅਗੋਂ ਲੰਘਦਿਆਂ ਇਕ ਹੋਰ ਮੰਨਤ ਮੰਨ ਲਈ, "ਜਗਦੰਬੇ, ਜੇਕਰ ਮੇਰਾ ਬਲਦ ਲਭਵਾ ਦੇਵੇਂ ਤਾਂ ਸੌ ਰੁਪਏ ਦਾ ਪ੍ਰਸ਼ਾਦ ਤੇਰੇ ਚੜ੍ਹਾਵਾਂਗਾ।"

ਕੋਈ ਉਸਦੀਆਂ ਸਾਰੀਆਂ ਮੰਨਤਾਂ ਸੁਣ ਰਿਹਾ ਸੀ, ਉਸ ਨੇ ਪੁਛਿਆ, "ਇਤਨੇ ਦਾ ਤਾਂ ਬਲਦ ਨਹੀਂ ਹੋਣਾ ਜਿਤਨੇ ਦੀਆਂ ਤੂੰ ਮੰਨਤਾਂ ਮੰਨ ਲਈਆਂ ਹਨ।" ਕਹਿਣ ਲੱਗਾ, " ਏਰਾਂ ਬਲਦ ਦੇ ਸਿੰਙਾਂ ਨੂੰ ਹੱਥ ਪੈ ਲੈਣ ਦਿਓ, ਫਿਰ ਸਭ ਦੀਆਂ ਮੰਨਤਾਂ ਤਾਰ ਦਿਆਂਗਾ।" ਕਈ ਵਾਰ ਅਚੇਤ ਹੀ ਸਾਡੀਆਂ ਅਰਦਾਸਾਂ ਵੀ ਇਸ ਪੱਧਰ ਤੇ ਉਤਰ ਆਉਂਦੀਆਂ ਹਨ। 'ਅਰਦਾਸ' ਵਿਚ ਵੀ ਅਸੀਂ ਕਈ ਵਾਰ ਰੱਬ ਨਾਲ ਛਲ ਹੀ ਕਰ ਰਹੇ ਹੁੰਦੇ ਹਾਂ।

## ੫. ਹੋਰਨਾਂ ਦੀ ਹਾਨੀ ਲਈ 'ਅਰਦਾਸ'

ਜਦੋਂ ਸੁਆਰਥ ਤਕੜਾ ਤੇ ਸਦਾਚਾਰ ਨਿਰਬਲ ਹੋ ਜਾਵੇ ਓਦੋਂ ਕਈ ਲੋਕ ਹੋਰਨਾਂ ਦਾ ਨੁਕਸਾਨ ਮੰਗਣ ਲਈ ਵੀ 'ਅਰਦਾਸ' ਕਰਨੋਂ ਨਹੀਂ ਟਲਦੇ। ਕਹਿੰਦੇ ਹਨ, ਇਕ ਜੱਟ ਜਦੋਂ ਆਪਣੀ ਗਾਂ ਚੋਣ ਲਗਦਾ ਤਾਂ ਗੁਆਂਢੀ ਦਾ ਖੋਤਾ ਹੀਂਗ ਪੈਂਦਾ; ਗਾਂ ਛਹਿੜ ਜਾਂਦੀ ਤੇ ਦੁੱਧ ਨ ਦੇਂਦੀ। ਉਹ ਨਿੱਤ ਅਰਦਾਸਾਂ ਕਰਦਾ, "ਹੇ ਰੱਬਾ, ਮੇਰੇ ਗੁਆਂਢੀ ਦਾ ਖੋਤਾ ਮਰ ਜਾਏ।" ਦੇਵਨੇਤ ਕੁਝ ਦਿਨਾਂ ਨੂੰ ਉਸ ਦੀ ਆਪਣੀ ਗਾਂ ਹੀ ਮਰ ਗਈ। ਉਸ ਨੂੰ ਬੜਾ ਵੱਟ ਚੜ੍ਹਿਆ। ਕਹਿਣ ਲੱਗਾ, 'ਹੇ ਰੱਬਾ, ਇਤਨੇ ਜੁਗ ਬੀਤ ਗਏ ਤੈਨੂੰ ਦੁਨੀਆ ਤੇ ਰਾਜ ਕਰਦਿਆਂ, ਤੈਨੂੰ ਅਜੇ ਖੋਤੇ ਤੇ ਗਾਂ ਵਿਚਾਲੇ ਫ਼ਰਕ ਨਹੀਂ ਪਤਾ ਲੱਗਾ!' ਕਪਟ ਵਿਚ ਅਸੀਂ ਅਰਦਾਸ ਕਰਦੇ ਹਾਂ, ਤਾਂ ਆਪਣੇ ਕਪਟ ਵਲੋਂ ਸਚੇਤ ਵੀ ਨਹੀਂ ਹੁੰਦੇ। ਆਪਣੀ ਅਰਦਾਸ ਦੇ ਸੁਣੇ ਜਾਣ ਦਾ ਤਾਂ ਸਾਨੂੰ ਯਕੀਨ ਹੁੰਦਾ ਹੈ, ਸੁਣਨ ਵਾਲੇ ਦੀ ਸਮਰਥਾ ਬਾਰੇ ਹੀ ਸ਼ੱਕ ਹੁੰਦਾ ਹੈ।

## ੬. ਕਹਿਰ ਵਿਚ ਮਿਹਰ

ਜਿਵੇਂ, ਬਾਲਕ ਜੇਕਰ ਅੱਗ ਵਿਚ ਹੱਥ ਪਾਉਣ ਲੱਗੇ ਤਾਂ ਮਾਂ ਉਸ ਦਾ ਹੱਥ ਝਟਕ ਦੇਂਦੀ ਹੈ, ਉਸੇ ਤਰ੍ਹਾਂ ਜਦ ਗੁਮਰਾਹ ਮਨੁੱਖ ਪਾਪਾਂ ਦੀ ਅੱਗ ਵਿਚ ਹੱਥ ਪਾਉਣ ਲਗਦਾ ਹੈ, ਤਾਂ ਅਕਾਲ ਪੁਰਖ ਦਾ ਹੱਥ ਉਸ ਨੂੰ ਝਟਕ ਦੇਂਦਾ ਹੈ। ਇਸ ਝਟਕਣ ਨੂੰ ਅਸੀਂ ਕਹਿਰ ਆਖਦੇ ਹਾਂ, ਪਰ ਇਹ ਨਹੀਂ ਸਮਝਦੇ ਕਿ ਇਸ ਕਹਿਰ ਅੰਦਰ ਵੀ ਵਾਹਿਗੁਰੂ ਦੀ ਮਿਹਰ ਲੁਕੀ ਹੋਈ ਹੈ, ਉਸੇ ਤਰ੍ਹਾਂ ਜਿਵੇਂ ਬਾਲ ਦਾ ਹੱਥ ਝਟਕਣ ਵਿਚ ਮਾਂ ਦਾ ਪਿਆਰ ਲੁਕਿਆ ਹੁੰਦਾ ਹੈ। ਅਨਜਾਣ ਬਾਲਕ ਹੱਥ ਝਟਕੇ ਜਾਣ ਤੇ ਰੋਂਦਾ ਹੈ, ਤਾਂ ਮਾਂ ਉਸ ਨੂੰ ਗਲ ਨਾਲ ਲਾ ਲੈਂਦੀ ਹੈ। ਅਕਾਲ ਪੁਰਖ ਵੀ ਇਵੇਂ ਹੀ ਕਰਦਾ ਹੈ:

> ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ।
> ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ।
>
> *—ਸੋਰਠਿ ਮ: ੫ (624/16)*

ਪਰ, ਬਜਾਏ ਇਸ ਵਰਜਨਾ ਨੂੰ ਮਿਹਰ ਸਮਝ ਕੇ ਮਾਲਕ ਦਾ ਸ਼ੁਕਰ-ਗੁਜ਼ਾਰ ਹੋਣ ਦੇ, ਅਸੀਂ ਨਾਲਾਇਕ ਬਾਲਕ ਵਾਂਗ ਚੀਕ ਚਿਹਾੜਾ ਪਾ ਦੇਂਦੇ ਹਾਂ, ਤੇ ਕਈ ਵਾਰ ਰੱਬ ਨਾਲ ਰੋਸਾ ਹੀ ਪਾ ਬਹਿੰਦੇ ਹਾਂ।

ਅਜਿਹੇ ਵੇਲੇ ਵੀ ਅਰਦਾਸ ਹੀ ਸਾਨੂੰ ਨਾਸ਼ੁਕਰੇ ਹੋਣ ਤੋਂ ਬਚਾਅ ਸਕਦੀ ਹੈ। ਸਾਨੂੰ ਚਾਹੀਦਾ ਹੈ, ਅਰਦਾਸ ਦਾ ਪੱਲਾ ਅਸੀਂ ਘੁੱਟ ਕੇ ਫੜ ਛਡੀਏ। ਫਿਰ ਜੇ ਕਿਤੇ ਭਟਕ ਵੀ ਗਏ ਤਾਂ ਮੁੜ ਘਰ ਪਰਤ ਆਉਣ ਦੀ ਸੰਭਾਵਨਾ ਬਣੀ ਰਹੇਗੀ।

## ੬੨

# ਅਰਦਾਸ ਦੀਆਂ ਮੰਜ਼ਲਾਂ

**ਏਤ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ।** *—ਜਪੁ (7/7)*

ਅਰਦਾਸ ਆਪਣੇ ਆਪ ਵਿਚ ਵਾਹਿਗੁਰੂ-ਪ੍ਰਾਪਤੀ ਦਾ ਮੁਕੰਮਲ ਸਾਧਨ ਹੈ। ਅਰਦਾਸ ਦਾ ਅਸਲਾ ਭਾਵੇਂ ਸਾਡੀਆਂ ਤੋਟਾਂ ਤੋਂ ਉਠਦਾ ਹੈ, ਭਾਵੇਂ ਪਦਾਰਥਕ ਲੋੜਾਂ ਤੋਂ, ਜੇਕਰ ਇਸ ਮਾਰਗ ਤੇ ਤੁਰੇ ਰਹੀਏ ਤਾਂ ਸਾਨੂੰ ਇਹ ਲੋੜਾਂ ਥੋੜਾਂ ਤੋਂ ਮੁਕਤ ਕਰ ਬ੍ਰਹਮ-ਪ੍ਰਾਪਤੀ ਤੀਕ ਲੈ ਜਾਂਦੀ ਹੈ। ਸੁੱਖਾਂ ਲਈ ਬੇਨਤੀ ਤੋਂ ਵਿਗਾਸ ਕਰ ਪ੍ਰਭੂ ਮੇਲ ਦਾ ਉਮਾਹ ਬਣ ਨਿਬੜਦੀ ਹੈ। ਜਿਉਂ ਜਿਉਂ ਇਹ ਉਮਾਹ ਵੱਧਦਾ ਹੈ, ਤਿਉਂ ਤਿਉਂ ਮਿਲਣ ਲਈ ਵਾਹਿਗੁਰੂ ਆਪ ਅੱਗੇ ਵਧਦਾ ਹੈ। ਜਦੋਂ ਬਿਹਬਲਤਾ ਸਿਖਰ ਤੇ ਪਹੁੰਚ ਜਾਂਦੀ ਹੈ ਤਾਂ ਤੜਪਦੀ ਆਤਮਾ ਨੂੰ ਪ੍ਰਭੂ ਆਪਣੀ ਗਲਵਕਣ ਵਿਚ ਲੈ ਲੈਂਦਾ ਹੈ:

**ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ।**

*—ਜੈਤਸਰੀ ਮ: ੫ (704/2)*

ਆਤਮਕ ਉੱਨਤੀ ਦੇ ਕਿਸ ਪੜਾ ਉਤੇ ਕੋਈ ਖੜੋਤਾ ਹੈ, ਇਹ ਉਸ ਦੀਆਂ ਅਰਦਾਸਾਂ ਤੋਂ ਪ੍ਰਤੱਖ ਹੋਂਦਾ ਹੈ । ਜਿਤਨਾ ਵੱਧ ਵਾਹਿਗੁਰੂ ਤੋਂ ਫ਼ਾਸਲਾ ਹੈ, ਸਾਡੀਆਂ ਅਰਦਾਸਾਂ ਓਨੀਆਂ ਵੱਧ ਪਦਾਰਥਕ ਲੋੜਾਂ ਵਾਲੀਆਂ ਹਨ। ਜਿਉਂ ਜਿਉਂ ਵਿਥ ਘਟਦੀ ਜਾਂਦੀ ਹੈ, ਲੋੜਾਂ ਦੀ ਲਾਲਸਾ ਕਿਰੀ ਜਾਂਦੀ ਹੈ। ਅੰਤ ਨਿਰਿੱਛਕ ਹੋਇਆ ਮਨ ਇਕ ਅਵਿਰਲ ਅਰਦਾਸ ਬਣ ਨਿਬੜਦਾ ਹੈ।

ਹਰ ਜਗਿਆਸੂ ਦੀ ਅਰਦਾਸ ਕਈ ਪੜਾਵਾਂ ਥਾਣੀਂ ਵਿਗਾਸ ਕਰਦੀ ਹੈ। ਇਹ ਮੰਜ਼ਲਾਂ ਕੀ ਹਨ, ਉਹੀ ਜਾਣ ਸਕਦੇ ਹਨ ਜੋ ਆਪ ਇਹਨਾਂ ਥਾਣੀਂ ਲੰਘੇ ਹੋਣ। ਜਿਨ੍ਹਾਂ ਦੀਆਂ ਅਰਦਾਸਾਂ ਅਜੇ ਪਦਾਰਥਕ ਮੰਗਾਂ ਤੋਂ ਹੀ ਉਪਰ ਨਹੀਂ ਉਠੀਆਂ, ਉਹ ਅਗਲੇ ਸੁਆਦ ਬਾਰੇ ਕੀ ਆਖ ਸਕਦੇ ਹਨ ? ਇਹੋ ਕਾਰਨ ਹੈ ਕਿ ਇਸ ਲੇਖਕ ਨੂੰ ਅਰਦਾਸ ਦੀਆਂ ਮੰਜ਼ਲਾਂ ਬਾਰੇ ਲਿਖਦਿਆਂ ਝਿਝਕ ਤੇ ਘਬਰਾਹਟ ਪ੍ਰਤੀਤ ਹੁੰਦੀ ਸੀ। ਪਰ ਇਹਨਾਂ ਮੰਜ਼ਲਾਂ ਦੇ ਜ਼ਿਕਰ ਬਿਨਾਂ ਅਰਦਾਸ ਬਾਰੇ ਵਿਚਾਰ ਸੰਪੂਰਨ ਨਹੀਂ ਸਮਝੇ ਜਾ ਸਕਦੇ। ਇਸ ਲਈ ਜਿਨ੍ਹਾਂ ਮਹਾ-ਪੁਰਖਾਂ ਇਹ ਮੰਜ਼ਲਾਂ ਲੰਘ ਵੇਖੀਆਂ ਹਨ, ਉਹਨਾਂ ਪਾਸੋਂ ਉਹਨਾਂ ਦਾ ਤਜਰਬਾ ਪੁਛਿਆ ਹੈ। ਉਹਨਾਂ ਵਾਸਤੇ ਭੀ ਇਹ ਤਜਰਬਾ ਅਕਥਨੀ ਜਾਪਦਾ ਸੀ। ਸੁਣ ਸੁਣਾ ਕੇ ਇਹਨਾਂ ਬਾਰੇ ਪੂਰੀ ਰੌਸ਼ਨੀ ਕੋਈ ਕਿਵੇਂ ਪਾ ਸਕਦਾ ਹੈ ? ਪਰ, ਇਕ ਗੱਲੋਂ ਸਾਹਸ ਬੱਝਾ ਹੈ: ਜਿਹੜੇ

ਅਜੇ ਪਹਿਲੇ ਮੁਕਾਮਾਂ ਤੇ ਹੀ ਹਨ, ਉਹਨਾਂ ਲਈ ਅਗਲੇ ਪੰਧ ਦਾ ਸੰਕੇਤ ਵੀ ਮਦਦ ਕਰਦਾ ਹੈ; ਤੇ ਜੋ ਸਾਰੀਆਂ ਮੰਜ਼ਲਾਂ ਤੈ ਕਰ ਚੁਕੇ ਹਨ, ਉਹਨਾਂ ਨੂੰ ਕਿਸੇ ਜਾਣਕਾਰੀ ਦੀ ਲੋੜ ਕੋਈ ਨਹੀਂ। ਇਹੋ ਸੋਚ ਕੇ ਹੇਠ ਲਿਖੇ ਵਿਚਾਰ ਅੰਕਤ ਕਰਨ ਦਾ ਹੀਆ ਕੀਤਾ ਹੈ।

## ਪਹਿਲੀ ਮੰਜ਼ਲ

### ਦਰਖ਼ਾਸਤੀ ਅਰਦਾਸ

ਅਰਦਾਸ ਦੀ ਪ੍ਰਥਮ ਮੰਜ਼ਲ, ਬੇਨਤੀ ਜਾਂ ਦਰਖ਼ਾਸਤ ਦੀ ਅਰਦਾਸ ਹੈ, ਆਪਣੀਆਂ ਲੋੜਾਂ, ਥੁੜਾਂ ਦੀ ਪੂਰਤੀ ਲਈ ਪ੍ਰਾਰਥਨਾ। ਤੋਟ ਆਇਆ ਹਿਰਦਾ ਕੁਦਰਤੀ ਤੌਰ ਤੇ ਇਸੇ ਤਰ੍ਹਾਂ ਦੀ ਅਰਦਾਸ ਕਰਦਾ ਹੈ। ਇਸ ਤਰ੍ਹਾਂ ਦੀ ਅਰਦਾਸ ਵਿਚ ਵੀ ਇਕ ਸੁਹਾਉਣੇ ਪਿਆਰ ਦੀ ਡਲ੍ਹਕ ਹੁੰਦੀ ਹੈ। ਸਾਡੇ ਮਾਲਕ ਦੀ ਖ਼ੁਸ਼ੀ ਇਸੇ ਵਿਚ ਹੈ ਕਿ ਅਸੀਂ ਨਿਸੰਗ ਹੋ ਕੇ, ਪੂਰਨ ਭਰੋਸੇ ਨਾਲ ਉਸ ਦੀ ਦਰਵੱਟਣ ਤੇ ਆਈਏ ਤੇ ਉਸਨੂੰ ਆਪਣੀਆਂ ਸਮਸਤ ਲੋੜਾਂ ਦਸੀਏ—ਉਵੇਂ, ਜਿਵੇਂ ਅਸੀਂ ਚਾਹੁੰਦੇ ਹਾਂ ਕਿ ਸਾਡੇ ਬੱਚੇ ਸਾਨੂੰ ਆ ਕੇ ਆਪਣੀਆਂ ਸਭ ਲੋੜਾਂ ਦੱਸਣ। ਅਸੀਂ ਤਾਂ ਬਹੁਤ ਕੁਝ ਕਰ ਵੀ ਨਹੀਂ ਸਕਦੇ। ਵਾਹਿਗੁਰੂ ਤਾਂ ਸਭ ਕੁਝ ਕਰ ਸਕਦਾ ਹੈ। ਫੇਰ ਕਿਉਂ ਸੰਗੀਏ ? ਉਸ ਤੋਂ ਕਿਉਂ ਨਾ ਮੰਗੀਏ, ਜੋ ਸਭ ਕੁਝ ਦੇ ਸਕਦਾ ਹੈ ?[1] ਭਰੋਸਾ ਹੋਵੇ ਮਾਲਕ ਉਪਰ ਤੇ ਮੰਗੀਏ ਹੋਰ ਕਿਸੇ ਤੋਂ, ਕੀ ਇਹ ਸਾਡੇ ਲਈ ਨਿਲੱਜਤਾ ਦੀ ਗੱਲ ਨਹੀਂ ਹੋਵੇਗੀ ?[2] ਸਾਨੂੰ ਤਾਂ ਸਗੋਂ ਨਿਝੱਕ ਹੋ ਕੇ ਮਾਲਕ ਪਾਸੋਂ ਮੰਗਣਾ ਚਾਹੀਦਾ ਹੈ। ਹੋ ਸਕਦਾ ਹੈ ਇਉਂ ਖੁਲ੍ਹ ਕੇ ਮੰਗਦਿਆਂ ਅਸੀਂ ਗ਼ਲਤ ਮੰਗਾਂ ਵੀ ਮੰਗ ਲਈਏ। ਪਰ ਮਾਪਿਆਂ ਪਾਸੋਂ ਗ਼ਲਤ ਮੰਗਾਂ ਮੰਗਣ ਦਾ ਹੱਕ ਵੀ ਤਾਂ ਹਰ ਬਾਲਕ ਨੂੰ ਹੈ। ਬੇਸ਼ਕ, ਇਹ ਹੱਕ ਮਾਪਿਆਂ ਪਾਸ ਹੈ ਕਿ ਕਿਹੜੀ ਮੰਗ ਮੰਨਣੀ ਹੈ, ਕਿਹੜੀ ਨਹੀਂ। ਜੇ ਅਸੀਂ ਅਵਾਣਪੁਣੇ ਵਿਚ ਗ਼ਲਤ ਮੰਗਾਂ ਵੀ ਮੰਗ ਬੈਠੀਏ, ਤਾਂ ਮੰਗ ਭਾਵੇਂ ਪਰਵਾਨ ਨਾ ਹੋਵੇ, ਵਾਹਿਗੁਰੂ ਦੀ ਨੇੜਤਾ ਤਾਂ ਪ੍ਰਾਪਤ ਹੋਵੇਗੀ। ਫਿਰ ਇਹ ਲਾਭ ਕਿਉਂ ਗੁਆਈਏ ? ਮੰਗੀਏ! ਖੁਲ੍ਹ ਕੇ ਮੰਗੀਏ!! ਧੰਨੇ ਭਗਤ ਨੇ ਕਿਆ ਖੁਲ੍ਹ ਕੇ ਆਪਣੀਆਂ ਸਭ ਲੋੜਾਂ ਮਾਲਕ ਪਾਸੋਂ ਮੰਗੀਆਂ ਹਨ :

**ਗੋਪਾਲ ਤੇਰਾ ਆਰਤਾ।**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ।**
**ਦਾਲਿ ਸੀਧਾ ਮਾਗਉ ਘੀਉ। ਹਮਰਾ ਖੁਸੀ ਕਰੈ ਨਿਤ ਜੀਉ।**
**ਪਨ੍ਹੀਆ ਛਾਦਨੁ ਨੀਕਾ। ਅਨਾਜੁ ਮੰਗਉ ਸਤ ਸੀ ਕਾ।**
**ਗਊ ਭੈਸ ਮੰਗਉ ਲਾਵੇਰੀ। ਇਕ ਤਾਜਨਿ ਤੁਰੀ ਚੰਗੇਰੀ।**
**ਘਰ ਕੀ ਗੀਹਨਿ ਚੰਗੀ। ਜਨੁ ਧੰਨਾ ਲੇਵੈ ਮੰਗੀ।** *—ਧਨਾਸਰੀ ਧੰਨਾ (695/16)*

ਸਾਨੂੰ ਪਦਾਰਥਕ ਔਕੜਾਂ ਆਉਣ ਤਾਂ ਵੀ ਅਸਾਂ ਮਾਲਕ ਅੱਗੇ ਝੋਲੀ ਅੱਡਣੀ ਹੈ।

---

1. ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ।
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ।
*—ਧਨਾਸਰੀ ਮ: 4 (669/19)*

2. ਰੇ ਜੀਅ ਨਿਲਜ ਲਾਜ ਤੁਹਿ ਨਾਹੀ। ਹਰਿ ਤਜਿ ਕਤ ਕਾਹੂ ਕੇ ਜਾਂਹੀ ?
ਜਾ ਕਾ ਠਾਕੁਰੁ ਊਚਾ ਹੋਈ। ਸੋ ਜਨੁ ਪਰ ਘਰ ਜਾਤ ਨ ਸੋਹੀ। *—ਗਉੜੀ ਕਬੀਰ (330/15)*

ਮਾਨਸਿਕ ਸੰਕਟ ਆਉਣ ਤਾਂ ਵੀ ਉਸੇ ਦਾ ਲੜ ਪਕੜਨਾ ਹੈ। ਕੋਈ ਤੌਖਲਾ ਹੋਵੇ ਤਾਂ ਵੀ ਉਸੇ ਦੀ ਰਾਖੀ ਮੰਗਣੀ ਹੈ। ਸਾਡੇ ਪਰਿਵਾਰ ਨੂੰ ਕੋਈ ਖ਼ਤਰਾ ਹੋਵੇ ਤਾਂ ਵੀ ਉਸੇ ਮਾਲਕ ਦੀ ਸ਼ਰਨ ਤਕਣੀ ਹੈ। ਤਦੇ ਤਾਂ ਇਹ ਬੇਨਤੀ ਸਾਡੇ ਨਿਤਨੇਮ ਵਿਚ ਸ਼ਾਮਲ ਹੈ:

**ਹਮਰੀ ਕਰੋ ਹਾਥ ਦੈ ਰਛਾ। ਪੂਰਨ ਹੋਇ ਚਿਤ ਕੀ ਇਛਾ।**
**ਤਵ ਚਰਨਨ ਮਨ ਰਹੈ ਹਮਾਰਾ। ਅਪਨਾ ਜਾਨ ਕਰੋ ਪ੍ਰਤਿਪਾਰਾ।**
**ਹਮਰੇ ਦੁਸ਼ਟ ਸਭੈ ਤੁਮ ਘਾਵਹੁ। ਆਪੁ ਹਾਥ ਦੈ ਮੋਹਿ ਬਚਾਵਹੁ।**
**ਸੁਖੀ ਬਸੈ ਮੋਰੋ ਪਰਿਵਾਰਾ। ਸੇਵਕ ਸਿੱਖ ਸਭੈ ਕਰਤਾਰਾ।....**

*—ਬੇਨਤੀ ਚੌਪਈ ਪਾ: ੧੦, ੧-੨*

ਅਰਦਾਸ ਭਾਵੇਂ ਅਸੀਂ ਪਦਾਰਥਕ ਲੋੜਾਂ ਹਿਤ ਕਰੀਏ, ਤੇ ਭਾਵੇਂ ਮਾਨਸਿਕ ਸੁਰੱਖਿਆ ਹਿਤ, ਅਰਦਾਸ ਰਾਹੀਂ ਸਾਨੂੰ ਵਾਹਿਗੁਰੂ ਦੀ ਨੇੜਤਾ ਜ਼ਰੂਰ ਪ੍ਰਾਪਤ ਹੁੰਦੀ ਹੈ। ਸਾਨੂੰ ਜਾਪਣ ਲਗ ਪੈਂਦਾ ਹੈ ਕਿ 'ਪ੍ਰਭੁ ਨੇਰਹੂੰ ਤੇ ਨੇਰਾ' ਹੈ। ਫਿਰ ਉਸ ਦੀ ਨੇੜਤਾ ਵਿਚ ਸਾਡੀਆਂ ਖ਼ਾਹਿਸ਼ਾਂ ਮਾਂਦ ਪੈਣ ਲਗਦੀਆਂ ਹਨ; ਲੋੜਾਂ-ਥੁੜਾਂ ਝੂਠੀਆਂ ਜਾਪਣ ਲਗਦੀਆਂ ਹਨ, ਕੀਮਤਾਂ ਬਦਲ ਜਾਂਦੀਆਂ ਹਨ। ਸੁਖ ਦਾ ਸੰਕਲਪ ਹੋਰ ਹੋ ਜਾਂਦਾ ਹੈ। ਪਦਾਰਥਾਂ ਦੀ ਇੱਛਾ ਨਿਗੂਣੀ ਜਾਪਣ ਲਗਦੀ ਹੈ, ਤੇ ਮੰਗਾਂ ਦੀ ਤੁੱਛਤਾ ਦਾ ਇਹਸਾਸ ਜਾਗਦਾ ਹੈ।[1] ਤਦ ਸਾਡੀ ਅਰਦਾਸ ਸਹਜੇ ਹੀ ਪਦਾਰਥਕ ਪੱਧਰ ਤੋਂ ਉਪਰ ਉੱਠਣ ਲਗ ਜਾਂਦੀ ਹੈ, ਤੇ ਸਾਡੀ ਅਰਜ਼ੋਈ ਇਕ ਨਵਾਂ ਰੂਪ ਧਾਰ ਕੇ ਗੂੰਜਦੀ ਹੈ:

**ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ।**
**ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ।** *—ਗਉੜੀ ਮ: ੫, ਸਲੋਕੁ (261/6)*

ਹੁਣ ਜਗਿਆਸੂ ਦੀਆਂ ਅਰਦਾਸਾਂ ਪਦਾਰਥਕ ਸੁਖਾਂ ਲਈ ਨਹੀਂ, ਆਤਮਕ ਉੱਨਤੀ ਲਈ ਹੋਂਦੀਆਂ ਹਨ। ਹੁਣ ਉਹ ਪ੍ਰਤੀਤ ਕਰਦਾ ਹੈ ਕਿ ਜ਼ਿੰਦਗੀ ਵਿਚ ਵਾਹਿਗੁਰੂ ਦੀ ਹੋਂਦ ਦਾ ਅਭਿਆਸ ਇਕ ਉਚੇਰੀ ਅਰਦਾਸ ਹੈ। ਉਸ ਨੂੰ ਇਹ ਵੀ ਪ੍ਰਤੀਤ ਹੋਣ ਲਗਦਾ ਹੈ ਕਿ ਆਤਮ-ਉੱਨਤੀ ਦੇ ਰਾਹ ਵਿਚ ਉਸ ਦਾ ਆਪਣਾ ਮਨ ਹੀ ਵੱਡੀ ਰੁਕਾਵਟ ਹੈ। ਉਹ ਬੇਲਗਾਮ ਭੱਜਾ ਫਿਰਦਾ ਹੈ। ਉਸ ਦੀਆਂ ਰੁਚੀਆਂ ਉਸ ਨੂੰ ਨਚਾਈ ਫਿਰਦੀਆਂ ਹਨ। ਚੰਗੇ-ਮੰਦੇ ਭਾਵ ਉਸ ਨੂੰ ਟਿਕਣ ਨਹੀਂ ਦੇਂਦੇ। ਕਾਮ ਦੀਆਂ ਤਰੰਗਾਂ, ਕ੍ਰੋਧ ਦੀ ਅੱਗ, ਪਦਾਰਥਾਂ ਤੇ ਵਡਿਆਈਆਂ ਦੇ ਲਾਲਚ, ਆਪਣੇ ਘਰ, ਟੱਬਰ, ਸੰਬੰਧੀਆਂ, ਮਿਤ੍ਰਾਂ, ਦੇਸ ਆਦਿ ਨਾਲ ਕੂੜਾਵੇ ਮੋਹ ਦੇ ਬੰਧਨ, ਤੇ ਸਭ ਤੋਂ ਵੱਧ, ਆਪੇ ਦਾ ਮਦ, ਅਹੰਕਾਰ, ਉਸਦੀ ਜੀਵਨ-ਨਈਆ ਨੂੰ ਭਟਕਾਂਦੇ-ਪਟਕਾਂਦੇ ਫਿਰਦੇ ਹਨ। ਤਦ ਉਸ ਦੀ ਅਰਦਾਸ ਹੁੰਦੀ ਹੈ, 'ਪ੍ਰਭੂ, ਮੈਨੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਬਚਾ ਲਓ'[2]।

ਮਨੁੱਖ ਭਾਵੇਂ ਸਰੀਰਕ ਸੁਵਿਧਾ ਲਈ ਪ੍ਰਾਰਥਨਾ ਕਰੇ, ਭਾਵੇਂ ਮਾਨਸਿਕ ਸੁਖ ਲਈ ਤੇ ਭਾਵੇਂ ਆਤਮਕ ਉੱਨਤੀ ਲਈ, ਅਜੇ ਉਹ ਮੰਗਣ ਦੀ ਅਵਸਥਾ ਵਿਚ ਹੀ ਹੈ। ਜਿਉਂ ਜਿਉਂ ਉਸਦੀ ਅਰਦਾਸ ਦਾ ਵਿਗਾਸ ਹੁੰਦਾ ਹੈ, ਉਸ ਦੀਆਂ ਦਰਖ਼ਾਸਤਾਂ ਸੂਖਮ ਹੋਈ ਜਾਂਦੀਆਂ ਹਨ। ਉਸ ਦੀਆਂ ਲੋੜਾਂ ਵਿਚ ਵੀ ਪਰਿਵਰਤਨ ਆ ਜਾਂਦਾ ਹੈ ਤੇ ਉਹ ਉਚੇਰੀ ਅਵਸਥਾ ਵਿਚ ਵਿਚਰਨ ਲਗਦਾ ਹੈ।

---

1. ਕਿਆ ਮਾਗਉ ਕਿਛੁ ਥਿਰੁ ਨ ਰਹਾਈ। *—ਆਸਾ ਕਬੀਰ (481/7)*
2. ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ। *—ਗਉੜੀ ਮ: ੫ (206/1)*

# ਦੂਜੀ ਮੰਜ਼ਲ

## ਸ਼ੁਕਰਾਨੇ ਦੀ ਅਰਦਾਸ

ਦਾਤਾਂ ਮੰਗਣੀਆਂ ਸੌਖੀਆਂ ਹਨ, ਸ਼ੁਕਰਾਨਾ ਕਰਨਾ ਉਤਨਾ ਸੌਖਾ ਨਹੀਂ। ਦਾਤਾਂ ਲੈ ਕੇ ਸ਼ੁਕਰਾਨਾ ਤਾਂ ਸੁਭਾਵਕ ਹੋਣਾ ਚਾਹੀਦਾ ਹੈ, ਪਰ ਹੁੰਦਾ ਨਹੀਂ। ਜ਼ਿੰਦਗੀ ਵਿਚ ਵੀ ਅਸੀਂ ਵੇਖਦੇ ਹਾਂ ਕਿ ਬੱਚੇ ਨੂੰ ਆਪਣੀਆਂ ਲੋੜਾਂ ਦੱਸਣੀਆਂ ਤੇ ਮਾਪਿਆਂ ਪਾਸੋਂ ਮੰਗਣਾ ਤਾਂ ਸੁਭਾਵਕ ਹੀ ਆ ਜਾਂਦਾ ਹੈ, ਪਰ ਉਹਨਾਂ ਦਾ ਧੰਨਵਾਦ ਕਰਨਾ ਮਿਹਨਤ ਨਾਲ ਸਿਖਾਉਣਾ ਪੈਂਦਾ ਹੈ। ਵਾਹਿਗੁਰੂ ਜੀ ਪਾਸੋਂ ਦਾਤ ਮਿਲਦੀ ਹੈ ਤਾਂ ਅਸੀਂ ਏਹੋ ਸਮਝਦੇ ਹਾਂ ਕਿ ਦੇਣਾ ਉਸ ਦਾ ਫ਼ਰਜ਼ ਸੀ, ਜੋ ਉਸ ਨੇ ਦੇ ਦਿਤਾ; ਜਾਂ ਸਾਡਾ ਹੱਕ ਸੀ, ਸਾਨੂੰ ਮਿਲ ਗਿਆ। ਕਈ ਵਾਰੀ ਅਸੀਂ ਉਸ ਦਾਤ ਨੂੰ ਆਪਣੇ ਉੱਦਮ ਦਾ ਨਤੀਜਾ ਵੀ ਸਮਝ ਲੈਂਦੇ ਹਾਂ। ਇਹ ਨਹੀਂ ਸੋਚਦੇ ਕਿ ਉੱਦਮ ਕਰਨ ਜੋਗਾ ਕਿਸ ਨੇ ਕੀਤਾ ਹੈ।[1]

ਦਾਤਾਂ ਮੰਗਣ ਵੇਲੇ ਤਾਂ ਉਸ ਵਲ ਮੂੰਹ ਕਰਦੇ ਹਾਂ, ਮਿਲਣ ਉਪਰੰਤ ਜਿਵੇਂ ਪਿੱਠ ਭੁਆ ਬੈਠਦੇ ਹਾਂ। ਇਹ ਅਕਿਰਤਘਣਤਾ ਨਹੀਂ ਤਾਂ ਹੋਰ ਕੀ ਹੈ ?[2] ਅਕਿਰਤਘਣ ਨੂੰ 'ਧਰਤੀ ਦਾ ਭਾਰ' ਤੇ ਭੈੜੇ ਤੋਂ ਭੈੜਾ ਮਨੁੱਖ ਕਿਹਾ ਗਿਆ ਹੈ।[3] ਸ਼ੁਕਰਾਨਾ ਸਭਿਅਤਾ ਦਾ ਚਿੰਨ੍ਹ ਹੈ। ਅਕਿਰਤਘਣ ਅਸਭਯ ਹੁੰਦਾ ਹੈ।

ਸ਼ੁਕਰਾਨਾ ਅਰਦਾਸ ਦਾ ਬੜਾ ਜ਼ਰੂਰੀ ਅੰਗ ਹੈ, ਸਾਨੂੰ ਤਾਂ ਆਦੇਸ਼ ਹੈ :

**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ।**

*—ਆਸਾ ਵਾਰ ਮ: ੧ (474/18)*

ਪਰ ਅਸੀਂ ਬੜੀ ਵਾਰ ਇਉਂ ਸੋਚ ਲੈਂਦੇ ਹਾਂ ਕਿ ਰੱਬ ਤਾਂ ਬਹੁਤ ਵੱਡਾ ਹੈ; ਸਾਡੇ ਸ਼ੁਕਰਾਨੇ ਨਾਲ ਉਸ ਨੂੰ ਕੀ ਫ਼ਰਕ ਪੈਂਦਾ ਹੈ ? ਫ਼ਰਕ ਉਸ ਨੂੰ ਨਹੀਂ, ਸਾਨੂੰ ਪੈਂਦਾ ਹੈ। ਜੇ ਬੱਚਾ ਪਿਤਾ ਦਾ ਧੰਨਵਾਦ ਨਹੀਂ ਕਰਦਾ, ਪਿਤਾ ਨੂੰ ਤਾਂ ਕੋਈ ਫ਼ਰਕ ਨਹੀਂ ਪੈਂਦਾ। ਪਰ, ਜੋ ਬੱਚਾ ਧੰਨਵਾਦ ਕਰਦਾ ਹੈ, ਪਿਤਾ ਉਸ ਉਪਰ ਹੋਰ ਰੀਝਦਾ ਹੈ, ਹੋਰ ਤੁੱਠਦਾ ਹੈ। ਵਾਹਿਗੁਰੂ ਦਾ ਸ਼ੁਕਰ ਕਰਨਾ, ਉਸ ਦੇ ਨਾਮ ਦਾ ਜੱਸ ਗਾਣਾ ਹੈ। ਜਿਸ ਨੇ ਮੰਗਿਆਂ ਸਾਨੂੰ ਦਾਨ ਦਿਤਾ, ਜਿਸ ਨੇ ਅਣਮੰਗਿਆਂ ਸਾਡੀਆਂ ਲੋੜਾਂ ਪੂਰੀਆਂ ਕੀਤੀਆਂ, ਜਿਸ ਦੇ ਵਰੋਸਾਏ ਸਾਡੇ ਘਰ ਸੁਹਣੇ ਹਨ, ਸਾਰੇ ਸਰੀਰ ਸੁਗੰਧਤ ਹਨ, ਸਾਡੇ ਚਉਕਿਆਂ ਤੇ ਰੌਣਕ ਹੈ, ਸਾਡੇ ਦੁਆਰ ਤੇ ਖ਼ੁਸ਼ੀਆਂ ਹਨ, ਉਹ ਘੱਟੋ ਘੱਟ ਸਾਡੇ ਸ਼ੁਕਰਾਨੇ ਦਾ ਤਾਂ ਹੱਕਦਾਰ ਹੈ। ਸ਼ੁਕਰਾਨੇ ਦੀ ਇਸੇ ਭਾਵਨਾ ਵਿਚ ਡੁੱਬ ਕੇ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ 'ਜਿਹ ਪ੍ਰਸਾਦਿ' ਦਾ

---

1. ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ। *—ਸਲੋਕ ਮ: ੫ (1429/14)*
2. ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ। *—ਬਿਲਾਵਲੁ ਮ: ੫ (809/4)*
3. ਨਾ ਤਿਸ ਭਾਰੇ ਪਰਬਤਾਂ ਅਸਮਾਨ ਖਹੰਦੇ।
   ਨਾ ਤਿਸ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ।
   ਨਾ ਤਿਸ ਭਾਰੇ ਸਾਇਰਾਂ ਨਦ ਵਾਹ ਵਹੰਦੇ।
   ਨਾ ਤਿਸ ਭਾਰੇ ਤਰਵਰਾਂ ਫਲ ਸੁਫਲ ਫਲੰਦੇ।
   ਨਾ ਤਿਸ ਭਾਰੇ ਜੀਅ ਜੰਤ ਅਨਗਣਤ ਫਿਰੰਦੇ।
   ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ। *—ਭਾ: ਗੁਰਦਾਸ, ਵਾਰ-੩੫-੮*

ਰਟਨ ਕੀਤਾ।[1]

ਸ਼ੁਕਰਾਨਾ ਕਰੀਏ ਤਾਂ ਅਰਦਾਸ ਹੋਰ ਵੀ ਸੌਖੀ ਹੋ ਜਾਂਦੀ ਹੈ। ਫਿਰ ਅਸੀਂ ਵਧੇਰੇ ਹੌਸਲੇ ਤੇ ਵਡੇਰੀ ਖੁਲ੍ਹ ਨਾਲ ਬੇਨਤੀਆਂ ਕਰ ਸਕਦੇ ਹਾਂ।

ਵੈਸੇ ਤਾਂ ਰੱਬ ਦਾ ਸ਼ੁਕਰਾਨਾ ਕਰਨਾ, ਤਰਲਾ ਲੈਣ ਵਰਗੀ ਹੀ ਗੱਲ ਹੈ। ਕਿਤਨੀਆਂ ਕੁ ਦਾਤਾਂ ਦਾ ਅਸੀਂ ਧੰਨਵਾਦ ਕਰ ਸਕਦੇ ਹਾਂ ? ਸਾਡੇ ਮੰਗਣ ਤੋਂ ਅਨੇਕਾਂ ਗੁਣਾ ਵੱਧ ਸਾਨੂੰ ਪ੍ਰਾਪਤ ਹੁੰਦਾ ਹੈ। ਅਸੀਂ ਤਾਂ ਆਪਣੀਆਂ ਲੋੜਾਂ ਵੀ ਠੀਕ ਤਰ੍ਹਾਂ ਨਹੀਂ ਜਾਣਦੇ। ਹਰ ਲੋੜ ਵਾਸਤੇ ਸਾਡੇ ਅੰਦਰ ਅਰਦਾਸ ਕਰਨ ਦੀ ਪ੍ਰੇਰਨਾ ਵੀ ਨਹੀਂ। ਇਸ ਦੇ ਬਾਵਜੂਦ ਸਾਨੂੰ ਸਭ ਕੁਝ ਮਿਲਦਾ ਹੈ। ਮੰਗੇ ਤੋਂ ਵੀ ਵੱਧ ਅਣਮੰਗਿਆ। ਕਿਤਨਾ ਕੁ ਸ਼ੁਕਰਾਨਾ ਅਸੀਂ ਕਰ ਸਕਦੇ ਹਾਂ ? ਸ਼ੁਕਰਾਨਾ ਕਰਨ ਦਾ ਤਰਲਾ ਹੀ ਲੈ ਸਕਦੇ ਹਾਂ। ਪਰ ਜੇ ਅਸਾਂ ਤਰਲਾ ਲੈਣ ਜਿੰਨੀ ਕੋਸ਼ਿਸ਼ ਵੀ ਨਹੀਂ ਕੀਤੀ ਤਾਂ ਕੀ ਅਸੀਂ ਲੂਣ-ਹਰਾਮੀ ਨਹੀਂ ?[2]

ਜੇਕਰ ਆਪਣੇ ਨਾਸ਼ੁਕਰੇਪਣ ਦੀ ਸ਼ਰਮਿੰਦਗੀ ਜਾਗ ਪਵੇ, ਤਾਂ ਹੋਰਨਾਂ ਗੁਨਾਹਾਂ ਦਾ ਇਹਸਾਸ ਵੀ ਜਾਗਦਾ ਹੈ। ਫਿਰ ਜਦੋਂ ਮਨੁੱਖ ਸ਼ੁਕਰਾਨੇ ਵਿਚ ਜੁੜਦਾ ਹੈ ਤਾਂ ਇਹ ਅਨੁਭਵ ਹੋਰ ਵੀ ਤੀਬਰ ਹੋ ਜਾਂਦਾ ਹੈ। ਅੰਦਰਾ ਦ੍ਰਵਦਾ ਹੈ ਤੇ ਪਛਤਾਵੇ ਦੀ ਝੜੀ ਨੈਣਾਂ 'ਚੋਂ ਲਗਦੀ ਹੈ। ਤਦ ਉਹ ਵਾਹਿਗੁਰੂ ਦੀ ਸ਼ਰਨ ਪੈ ਕੇ ਸੱਚੇ ਦਿਲੋਂ ਆਪਣੀਆਂ ਭੁੱਲਾਂ ਨੂੰ ਬਖ਼ਸ਼ਾਉਣਾ ਲੋਚਦਾ ਹੈ। ਉਸ ਮਾਲਕ ਦੀ ਬਖ਼ਸ਼ਿਸ਼, ਤੇ ਅਗੋਂ ਸੁਮਾਰਗ ਤੇ ਚਲਣ ਦੀ ਪ੍ਰੇਰਨਾ, ਮੰਗਦਾ ਹੈ। ਤੇ ਸਦ ਬਖ਼ਸ਼ਿੰਦ, ਸਦ ਮਿਹਰਵਾਨ ਪ੍ਰਭੂ ਵੀ :

**ਪਿਛਲੇ ਅਉਗਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ।**

*—ਸੋਰਠਿ ਮ: ੫ (624/17)*

## ਤੀਸਰੀ ਮੰਜ਼ਲ

## ਗੁਣਾਨਵਾਦੀ ਅਰਦਾਸ

ਸ਼ੁਕਰਾਨਾ ਤੇ ਗੁਣਾਨਵਾਦ ਸੰਬੰਧਤ ਭਾਵਨਾਵਾਂ ਹਨ। ਦੋਹਾਂ ਵਿਚ ਵਾਹਿਗੁਰੂ ਦਾ ਜੱਸ ਤੇ ਉਸ ਦੇ ਨਾਮ ਦੀ ਸੋਭਾ ਹੈ। ਜਦੋਂ ਅਸੀਂ ਸ਼ੁਕਰਾਨਾ ਕਰਦੇ ਹਾਂ ਤਾਂ ਉਸ ਦੀਆਂ ਦਾਤਾਂ ਲਈ ਧੰਨਵਾਦੀ ਹੋ ਕੇ ਅਸੀਂ ਉਸ ਦੀ ਸਿਫ਼ਤ ਕਰਦੇ ਹਾਂ। ਜਦੋਂ ਉਸ ਦਾ ਜੱਸ ਜਾਂ ਗੁਣਾਨਵਾਦ ਗਾਉਂਦੇ ਹਾਂ ਤਾਂ ਅਸੀਂ ਉਸ ਦੀ ਹੋਂਦ ਦੀ ਸੋਭਾ ਕਰਦੇ ਹਾਂ। ਗੁਣਾਨਵਾਦ, ਸ਼ੁਕਰਾਨੇ ਨਾਲੋਂ ਉਚੇਰੀ ਅਵਸਥਾ ਹੈ। ਸ਼ੁਕਰਾਨੇ ਵੇਲੇ ਸਾਨੂੰ ਆਪਣੇ ਵਿਚਾਰ ਆਪਣੇ ਉਪਰ ਅਤੇ ਆਪਣੀਆਂ ਲੋੜਾਂ ਉਪਰ ਕੇਂਦ੍ਰਿਤ ਲਗਦੇ ਹਨ। ਪਰ ਗੁਣਾਨਵਾਦ ਕਰਦਿਆਂ ਇਹ

---

1. ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ। ਤਿਸੁ ਠਾਕੁਰ ਕਉ ਰਖੁ ਮਨ ਮਾਹਿ।
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ। ਤਿਸੁ ਕਉ ਸਿਮਰਤ ਪਰਮ ਗਤਿ ਪਾਵਹਿ।
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ। ਤਿਸਹਿ ਧਿਆਇ ਸਦਾ ਮਨ ਅੰਦਰਿ।
ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ। ਆਠ ਪਹਰ ਸਿਮਰਹੁ ਤਿਸੁ ਰਸਨਾ।
ਜਿਹ ਪ੍ਰਸਾਦਿ ਰੰਗ ਰਸ ਭੋਗ। ਨਾਨਕ ਸਦਾ ਧਿਆਈਐ ਧਿਆਵਨ ਜੋਗ।
*—ਗਉੜੀ ਮ: ੫ (269/14)*
2. ਮੈ ਕੀਤਾ ਨ ਜਾਤਾ ਹਰਾਮਖੋਰੁ। ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ?
*—ਸਿਰੀਰਾਗੁ ਮ: ੧ (24/17)*

ਵਾਹਿਗੁਰੂ-ਕੇਂਦ੍ਰਿਤ ਹੋ ਜਾਂਦੇ ਹਨ। ਜਿਸ ਨੇ ਉਸ ਮਾਲਕ ਦੀ ਸਿਫ਼ਤ-ਸਲਾਹ ਵਿਚ ਕਦੇ ਮਨ ਜੋੜਿਆ ਹੋਵੇ, ਉਹ ਜਾਣਦਾ ਹੈ ਕਿ ਅਸੀਂ ਕਿਤਨੇ ਅਸਮਰਥ ਹਾਂ। ਉਸ ਦੀ ਸਿਫ਼ਤ ਕਰਨ ਲਗਿਆਂ ਵੀ ਤਰਲਾ ਹੀ ਲੈ ਰਹੇ ਹੁੰਦੇ ਹਾਂ, ਕਿਉਂਕਿ :

> **ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂੰ ਸਾਹਿਬ ਗੁਣੀ ਨਿਧਾਨਾ।**
> **ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ।**

*—ਸੂਹੀ ਮ: ੪ (734/19)*

ਦਰ-ਅਸਲ ਜਿਵੇਂ ਸਮੁੰਦਰ ਵਿਚ ਪਈ ਨਦੀ ਸਮੁੰਦਰ ਦਾ ਥਹੁ ਨਹੀਂ ਲੈ ਸਕਦੀ ਉਵੇਂ ਹੀ ਵਾਹਿਗੁਰੂ ਦੀ ਸਿਫ਼ਤ ਕਰਨ ਵਾਲੇ ਵੀ ਉਸ ਦੇ ਗੁਣਾਂ ਦਾ ਹਾਥ ਨਹੀਂ ਪਾ ਸਕਦੇ।[1]

ਉਸ ਦੀ ਵਡਿਆਈ ਦੀ ਸਾਨੂੰ ਜਿਤਨੀ ਕੁ ਸਮਝ ਵੀ ਆਉਂਦੀ ਹੈ, ਉਸ ਦੀ ਮਿਹਰ ਤੇ ਉਸ ਦੀਆਂ ਦਾਤਾਂ ਥਾਣੀਂ ਹੀ ਆਉਂਦੀ ਹੈ। ਇਸੇ ਲਈ ਗੁਣਾਨਵਾਦ ਤੇ ਸ਼ੁਕਰਾਨੇ ਵਿਚ ਕੋਈ ਬਹੁਤਾ ਫ਼ਰਕ ਨਹੀਂ ਰਹਿੰਦਾ। ਸ਼ੁਕਰਾਨਾ ਕਰਦਿਆਂ ਜੱਸ ਹੁੰਦਾ ਹੈ, ਤੇ ਜੱਸ ਕਰਦਿਆਂ ਸ਼ੁਕਰਾਨਾ।

ਜਦੋਂ ਮਨ ਵਾਹਿਗੁਰੂ ਦੀ ਸਿਫ਼ਤ ਵਿਚ ਜੁੜਦਾ ਹੈ ਤਾਂ ਜੁੜੇ ਹੋਏ ਮਨ ਨੂੰ ਸਾਰੀ ਕਾਇਨਾਤ ਵਾਹਿਗੁਰੂ ਦੀ ਸਿਫ਼ਤ ਕਰਦੀ ਪ੍ਰਤੀਤ ਹੁੰਦੀ ਹੈ। 'ਸੋ ਦਰੁ' ਦਾ ਸ਼ਬਦ ਗਾਉਂਦਿਆਂ ਗੁਰੂ ਨਾਨਕ ਦੇਵ ਜੀ ਨੂੰ ਇਹੋ ਅਨੁਭਵ ਹੋਇਆ। ਇਸੇ ਅਨੁਭਵ ਸਦਕੇ ਧਰਤ, ਆਕਾਸ਼, ਚੰਦ, ਸੂਰਜ, ਤਾਰੇ, ਪਉਣ, ਪਾਣੀ, ਬਨਸਪਤ, ਸਭੇ ਵਾਹਿਗੁਰੂ ਜੀ ਦੀ ਆਰਤੀ ਉਤਾਰਦੇ ਜਾਪਦੇ ਹਨ।[2]

ਅਸੀਂ ਵਾਹਿਗੁਰੂ ਜੀ ਦੀ ਮਹਿਮਾ ਦੇ ਬੜੇ ਅਸਮਰਥ ਹਾਂ। ਵਾਹਿਗੁਰੂ ਨੂੰ 'ਵੱਡਿਓਂ ਵੱਡਾ' ਤਾਂ ਆਖਦੇ ਹਾਂ, ਪਰ ਉਸ ਦੀ ਵਡਿਆਈ ਦਾ ਅੰਦਾਜ਼ਾ ਤਾਂ ਨਹੀਂ ਲਾ ਸਕਦੇ। ਉਸ ਦੀ ਵਡਿਆਈ ਜੋਗਾ ਸਾਡੇ ਪਾਸ ਕਿਹੜਾ ਬੋਲ ਹੈ ? ਨਿਗੂਣੇ ਬੋਲਾਂ ਨਾਲ ਉਸ ਵਡੇ ਦੀ ਕੀ ਵਡਿਆਈ ਹੋ ਸਕਦੀ ਹੈ ?[3] ਅਸੀਂ ਤਾਂ ਕਿਸੇ 'ਸ਼ਹਿਨਸ਼ਾਹ' ਨੂੰ 'ਓਏ' ਬੁਲਾਣ ਜੇਡੀ ਵਡਿਆਈ ਕਰਨ ਦੇ ਵੀ ਸਮਰਥ ਨਹੀਂ।[4] ਜਦੋਂ ਆਪਣੀ ਇਸ ਅਸਮਰਥਾ ਦਾ ਇਹਸਾਸ ਮੌਲਦਾ ਹੈ ਤਾਂ ਸਾਡੀ ਨਿਰਬਲ ਮਿੱਟੀ ਸ਼ਰਮ ਨਾਲ ਤ੍ਰੇਲੀ ਤ੍ਰੇਲੀ ਹੋ ਜਾਂਦੀ ਹੈ। ਉਹ ਜੋਦੜੀ ਕਰਦੀ ਹੈ, "ਹੇ ਵਾਹਿਗੁਰੂ, ਮੈਥੋਂ ਆਪਣੀ ਸਿਫ਼ਤ ਆਪ ਕਰਵਾ, ਮੈਂ ਅਸਮਰਥ ਹਾਂ।"[5]

---

1. ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ।
   ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ। *—ਜਪੁ (5/5)*
2. ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।
   ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ।
   ਕੈਸੀ ਆਰਤੀ ਹੋਇ। ਭਵਖੰਡਨਾ ਤੇਰੀ ਆਰਤੀ। ਅਨਹਤਾ ਸਬਦ ਵਾਜੰਤ ਭੇਰੀ।
   *—ਧਨਾਸਰੀ ਮ: ੧ (13/1)*
3. ਵਡੇ ਕੀਆ ਵਡਿਆਈਆ ਕਿਛੁ ਕਹਿਣਾ ਕਹਣੁ ਨ ਜਾਇ।
   *—ਆਸਾ ਵਾਰ ਮ: ੧ (475/9)*
4. ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ? *—ਬਿਲਾਵਲੁ ਮ: ੧ (795/4)*
5. ਆਪਿ ਗਾਵਾਏ ਸੁ ਹਰਿ ਗੁਨ ਗਾਉ। *—ਗਉੜੀ ਮ: ੫ (270/19)*

ਜਦੋਂ ਆਪਣੀ ਨਦਰ ਕਰ ਕੇ ਵਾਹਿਗੁਰੂ ਆਪ ਕਿਸੇ ਨੂੰ ਆਪਣੀ ਸਿਫ਼ਤ ਵਿਚ ਲਾ ਲੈਂਦਾ ਹੈ ਤਾਂ ਉਸ ਦਾ ਦਿਲ ਸੰਗੀਤ ਬਣ ਨਿਬੜਦਾ ਹੈ। ਸਿਫ਼ਤੀਂ ਜੁੜੇ ਦਿਲ ਦੀ ਮਧੁਰ ਧਰਕਣ ਦਾ ਸੂਖਮ ਸੰਗੀਤ ਵਾਹਿਗੁਰੂ ਦਾ ਕੀਰਤਨ ਹੈ; ਤੇ ਸਿਫ਼ਤ ਵਿਚ ਜੁੜੀਆਂ ਰੂਹਾਂ ਦਾ ਮਿਲਾਪ ਸਾਧ-ਸੰਗਤ। ਜਦੋਂ ਕੀਰਤਨ ਤੇ ਸਾਧ ਸੰਗਤ ਇਕੱਠੇ ਹੋ ਜਾਣ ਤਾਂ ਇਸ ਤੋਂ ਵੱਡੀ ਬਖ਼ਸ਼ਿਸ਼ ਹੋਰ ਕੀ ਹੋ ਸਕਦੀ ਹੈ ?[1]

ਸਿਫ਼ਤ ਵਿਚ ਰੱਤੇ ਜੀਅੜੇ ਅੰਤ ਸਿਫ਼ਤੀ ਵਿਚ ਸਮਾ ਜਾਂਦੇ ਹਨ। ਗੁਣਾਨਵਾਦ ਗਾਉਣ ਵਾਲੇ ਗੁਣੀਗਹੀਰ ਦਾ ਅੰਗ ਬਣ ਨਿਬੜਦੇ ਹਨ।[2]

ਫਿਰ ਉਹ ਨਿਤ ਦੇ ਮੰਗਣ ਤੋਂ ਮੁਕਤ ਹੋ ਜਾਂਦੇ ਹਨ। ਹਰ ਤਰ੍ਹਾਂ ਦੀਆਂ ਲੋੜਾਂ ਤੋਂ ਉਪਰ ਉਠ ਜਾਂਦੇ ਹਨ। ਦੁਖ ਤੇ ਸੁਖ ਦਾ ਰਹੱਸ ਪਾ ਲੈਂਦੇ ਹਨ; ਫਿਰ ਦੁਖ ਵਿਚੋਂ ਸੁਖ, ਤੇ ਭੁਖ ਵਿਚੋਂ ਰੱਜ ਪ੍ਰਾਪਤ ਕਰਦੇ ਹਨ।[3] ਸਦਾ ਇਕ ਅਵਿਰਲ ਅਡੋਲ ਸ਼ਾਂਤੀ ਵਿਚ ਵਿਚਰਦੇ ਹਨ। ਏਹੋ ਸਹਜ ਅਵਸਥਾ ਹੈ।

## ਚੌਥੀ ਮੰਜ਼ਲ

### ਅਰਦਾਸ ਵਿਚ ਗੋਸਟ

ਸਹਜ ਸਮਾਣੀ ਆਤਮਾ ਪਰਮਾਤਮਾ ਦੀ ਪਿਆਰ-ਗੋਦ ਵਿਚ ਇਉਂ ਵਿਚਰਦੀ ਹੈ ਜਿਵੇਂ ਮਾਂ ਦੀ ਗੋਦੀ ਵਿਚ ਰੱਜਿਆ ਬਾਲਕ। ਤ੍ਰਿਪਤ ਬਾਲਕ ਆਨੰਦ ਵਿਚ ਗੁਟਕਦਾ ਹੈ। ਤ੍ਰਿਪਤੀ ਹੋਈ ਆਤਮਾ ਸਹਜ ਆਨੰਦ ਵਿਚ ਵਾਹਿਗੁਰੂ ਜੀ ਨਾਲ ਗੱਲਾਂ ਕਰਦੀ ਹੈ। ਇਹ ਆਤਮਾ ਦੀ ਪਰਮਾਤਮਾ ਨਾਲ ਗੋਸਟ ਹੈ। ਆਤਮਾ ਦੀ ਆਵਾਜ਼ ਅਰਦਾਸ ਹੈ ਤੇ ਪ੍ਰਭੂ ਦੀ ਭਾਖਿਆ 'ਭਾਉ ਅਪਾਰ'!

ਅਰਦਾਸ ਰਾਹੀਂ ਜਦ ਅਸੀਂ ਵਾਹਿਗੁਰੂ ਨਾਲ ਗੱਲਾਂ ਕਰਦੇ ਹਾਂ—ਬਾਲਕ ਦੇ ਗੁਟਕਣ ਵਾਂਗ—ਤਾਂ ਪ੍ਰਭੂ ਅਨੰਤ ਪਿਆਰ ਰਾਹੀਂ ਉਸ ਦਾ ਉੱਤਰ ਦੇਂਦਾ ਹੈ—ਮਾਂ ਦੀ ਮੁਸਕਾਣ ਵਾਂਗ। ਵਾਹਿਗੁਰੂ ਦੇ ਬੋਲ ਜਿੰਦੜੀ ਦੀ ਲੁਛਦੀ ਅਕਾਂਖਿਆ ਵਿਚ ਅਨਹਦ ਨਾਦ ਬਣ ਗੂੰਜਦੇ ਹਨ, ਤੇ ਉਸ ਦਾ ਪਿਆਰ ਜਿੰਦੜੀ ਦੇ ਅੰਗ ਅੰਗ ਵਿਚ ਸਮਾ ਜਾਂਦਾ ਹੈ।[4]

ਜਿਸ ਨੇ ਸਾਨੂੰ ਅਰਦਾਸ ਦਾ ਹੱਕ ਦਿਤਾ ਹੈ ਉਹ ਕਦੇ ਸਾਡੀਆਂ ਅਰਜ਼ੋਈਆਂ ਤੋਂ ਅਕਦਾ ਨਹੀਂ। ਉਸ ਨਾਲ ਗੱਲਾਂ ਕਰੀਏ ਤਾਂ ਹੋਰ ਰੀਝਦਾ ਹੈ। ਮਸਲਤ ਕਰੀਏ, ਤਾਂ ਹੋਰ ਵੀ ਤੁਠਦਾ ਹੈ। ਕਰੀਏ ਵੀ ਕਿਉਂ ਨ, ਉਹ ਕੇਵਲ ਸਾਡੇ ਦਿਲਾਂ ਦੀਆਂ ਜਾਣਦਾ ਹੀ ਨਹੀਂ, ਕਦੇ ਸਾਡਾ ਦਿਲ ਤੋੜਦਾ ਵੀ ਨਹੀਂ।[5]

ਮਸਲਤ ਤਾਂ ਉਸੇ ਦੀ ਲੈਣੀ ਲਾਹੇਵੰਦੀ ਹੁੰਦੀ ਹੈ ਜੋ ਆਪ ਵੀ ਕੁਝ ਕਰਨ ਜੋਗਾ

---

1. ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ। —*ਸੋਰਠਿ ਮ: ੫ (642/7)*
2. ....ਗੁਣ ਕਹਿ ਗੁਣੀ ਸਮਾਣੈ। —*ਸੋਰਠਿ ਮ: ੩ (601/11)*
3. ਜੇ ਭੁਖ ਦੇਹਿ ਤਾ ਇਤ ਹੀ ਰਾਜਾ ਦੂਖ ਵਿਚਿ ਸੂਖ ਮਨਾਈ। —*ਸੂਹੀ ਮ: ੪ (757/12)*
4. ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ। —*ਸਾਰਗ ਮ: ੫ (1210/10)*
5. ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ।
   ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ। —*ਰਾਮਕਲੀ ਵਾਰ ੫, ਸਲੋਕ ਮ: ੫ (958/17)*

ਹੋਵੇ ਤੇ ਸਹਾਇਤਾ ਕਰ ਸਕਦਾ ਹੋਵੇ। ਐਸਾ ਸਮਰਥ ਮਸਲਤੀ ਵਾਹਿਗੁਰੂ ਜੇਡਾ ਦੂਜਾ ਕਉਣ ਹੋ ਸਕਦਾ ਹੈ ?[1] ਪਿਆਰ-ਪੁੰਜ ਵਾਹਿਗੁਰੂ ਵੀ ਸਦਾ ਸਾਡੇ ਨਾਲ ਸਾਂਝ ਪਾਲਣ ਦਾ ਚਾਹਵਾਨ ਰਹਿੰਦਾ ਹੈ। ਇਸ ਲਈ ਅਰਦਾਸ ਦੇ ਸਾਧਕ ਆਪਣੀ ਹਰ ਸਲਾਹ ਮਸਲਤ ਵਾਹਿਗੁਰੂ ਜੀ ਨਾਲ ਕਰਦੇ ਹਨ, ਕਿਉਂਕਿ ਕੇਵਲ ਉਹੋ ਸਾਰ ਲੈ ਸਕਦਾ ਹੈ।[2]

ਉਹ ਤਾਂ ਸਾਡੀਆਂ ਨਿਕੀਆਂ ਨਿਕੀਆਂ ਘਾਲਣਾਂ ਵਿਚ ਵੀ ਸਾਡੇ ਅੰਗ ਸੰਗ ਹੋਣਾ ਲੋਚਦਾ ਹੈ। ਉਹ ਤਾਂ ਸਾਡੀ ਸਹਾਇਤਾ ਕਰਨ ਲਈ ਹਰਥੇ ਡੁਲ੍ਹਦਾ ਫਿਰਦਾ ਹੈ। ਉਹ ਤਾਂ ਸਾਡੇ ਧੰਧਿਆਂ ਵਿਚ ਵੀ ਸਾਨੂੰ ਇਕੱਲਿਆਂ ਨਹੀਂ ਛਡਣਾ ਚਾਹੁੰਦਾ:

**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ।**
**ਸੇਵਕ ਕਉ ਨਿਕਟੀ ਹੋਇ ਦਿਖਾਵੈ।** *—ਆਸਾ ਮ: ੫ (403/14)*

ਤੇ ਵਾਹਿਗੁਰੂ ਦੀ ਨੇੜਤਾ ਦਾ ਇਹ ਅਨੁਭਵ ਸਾਡੀ ਹੋਂਦ ਨੂੰ ਭਰਪੂਰ ਕਰ ਦੇਂਦਾ ਹੈ। ਇਹ ਅਨੁਭਵ ਵਡਿਓਂ ਵਡੇ ਸੁਖਾਂ ਤੋਂ ਵੀ ਵਡੇਰਾ ਹੈ। ਜਦੋਂ ਵਾਹਿਗੁਰੂ ਆਪਣੇ ਨਾਲ ਜਾਪਦਾ ਹੈ, ਤਾਂ ਮੁਥਾਜੀ ਕਿਸੇ ਦੀ ਨਹੀਂ ਰਹਿ ਜਾਂਦੀ।[3] ਇਕ ਭਰਪੂਰ ਤ੍ਰਿਪਤੀ, ਇਕ ਨਿਰਵਾਕ ਆਨੰਦ ਅੰਦਰ ਵਰਤਦਾ ਹੈ। ਇਕ ਵਿਆਪਕ ਅਪਣਾਪਨ ਅੰਦਰੋਂ ਮੌਲਦਾ ਹੈ। ਕਿਤੇ ਕੋਈ ਵੈਰ ਵਿਰੋਧ ਨਜ਼ਰ ਨਹੀਂ ਆਉਂਦਾ। ਮਿਤ੍ਰਤਾ ਹੀ ਮਿਤ੍ਰਤਾ ਹਰਥੇ ਪ੍ਰਤੀਤ ਹੁੰਦੀ ਹੈ—ਬਾਹਰ ਵੀ, ਅੰਦਰ ਵੀ।[4] ਜਿਸ ਦੇ ਦਿਲ ਵਿਚ ਸੱਜਨ ਦਾ ਵਾਸਾ ਹੋ ਜਾਂਦਾ ਹੈ, ਉਹ ਸਦਾ ਸੱਜਨਾਂ ਦੀ ਦੁਨੀਆ ਵਿਚ ਵਿਚਰਦਾ ਹੈ!

## ਪੰਜਵੀਂ ਮੰਜ਼ਲ

### ਅਬੋਲ ਅਰਦਾਸ

ਅਰਦਾਸ ਅਸਲੋਂ ਇਕ ਆਤਮਕ ਅਨੁਭਵ ਹੈ, ਜੋ ਸ਼ਬਦਾਂ ਦਾ ਮੁਥਾਜ ਨਹੀਂ। ਸ਼ਬਦਾਂ ਰਾਹੀਂ ਵੀ ਜਦ ਪ੍ਰਗਟ ਹੁੰਦਾ ਹੈ ਤਾਂ ਇਸ ਦਾ ਅਬੋਲ ਰੂਪ ਬੋਲਾਂ ਤੋਂ ਪਹਿਲਾਂ ਹੀ ਮੌਜੂਦ ਹੁੰਦਾ ਹੈ। ਜਦ ਬੋਲਾਂ ਦੀ ਗੂੰਜ ਵੀ ਸਮਾਪਤ ਹੋ ਜਾਂਦੀ ਹੈ, ਤਦ ਵੀ ਇਸ ਦੀ ਸੂਖਮ ਅਨੁਭੂਤੀ ਆਤਮਾ ਵਿਚ ਲਹਿਰ ਰਹੀ ਹੁੰਦੀ ਹੈ।

ਜਿਸ ਨੂੰ ਵੀ ਅਸੀਂ ਪਿਆਰੀਏ, ਉਸ ਨਾਲ ਗੱਲਾਂ ਕਰਨ ਤੇ ਜ਼ਰੂਰ ਜੀ ਕਰਦਾ ਹੈ; ਪਰ ਜਦ ਪਿਆਰ ਸਿਖਰ ਤੇ ਪਹੁੰਚਦਾ ਹੈ ਤਾਂ ਬੋਲ ਸਭ ਕਿਰ ਜਾਂਦੇ ਹਨ, ਤੇ ਇਕ ਦੂਜੇ ਦੀ ਹੋਂਦ ਦਾ ਅਨੁਭਵ ਪਿਆਰ-ਤਕਣੀਆਂ ਥਾਣੀਂ ਮਾਣਿਆ ਜਾਂਦਾ ਹੈ। ਇਸੇ ਤਰ੍ਹਾਂ ਜਦ ਪਰਮਾਤਮਾ ਨਾਲ ਸਾਡਾ ਪਿਆਰ ਸਿਖਰ ਤੇ ਪਹੁੰਚਦਾ ਹੈ ਤਾਂ ਅਰਦਾਸ ਦੇ ਬੋਲ ਕਿਰ ਜਾਂਦੇ ਹਨ, ਸਮੁੱਚੀ ਜ਼ਿੰਦਗੀ ਇਕ ਅਵਿਰਲ ਅਰਦਾਸ ਬਣ ਜਾਂਦੀ ਹੈ। ਜਦੋਂ ਮਹਿਕ

---

1. ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ। *—ਰਾਮਕਲੀ ਵਾਰ ੫, ਸਲੋਕ ਮ: ੫ (958/18)*
2. ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤ
ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ। *—ਵਡਹੰਸ ਵਾਰ ਮ: ੪ (592/5)*
3. ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ? *—ਮਾਰੂ ਵਾਰ ਮ: ੫ (1096/15)*
4. ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ। *--ਧਨਾਸਰੀ ਮ: ੫ (671/8)*

ਪ੍ਰਾਣਾਂ ਵਿਚ ਹੀ ਵਸ ਜਾਵੇ ਤਾਂ ਸੁੰਘਣ ਦੀ ਲੋੜ ਨਹੀਂ ਰਹਿੰਦੀ। ਜਦੋਂ ਜ਼ਿੰਦਗੀ ਵਿਚ ਅਰਦਾਸ ਸਿੰਜਰ ਜਾਵੇ ਤਾਂ ਬੋਲ ਫ਼ਾਲਤੂ ਹੋ ਜਾਂਦੇ ਹਨ। ਸਾਡੀ ਜ਼ਿੰਦਗੀ ਵਿਚ, ਰੀਝਾਂ ਵਿਚ, ਸਾਂਝਾਂ ਵਿਚ, ਕੋਈ ਅਨੁਭਵ ਐਸੇ ਵੀ ਤਾਂ ਹੁੰਦੇ ਹਨ ਜੋ ਸ਼ਬਦਾਂ ਤੋਂ ਡੂੰਘੇ ਤੇ ਬੋਲਾਂ ਤੋਂ ਸੂਖਮ ਹੁੰਦੇ ਹਨ। ਸੱਚ ਜਾਣੋ, ਐਸੇ ਅਨੁਭਵ ਵੇਲੇ ਬੋਲਣਾ ਬਿਲਕੁਲ ਥੋਥਾ ਜਾਪਦਾ ਹੈ।[1]

ਆਤਮਾ ਦੀਆਂ 'ਕੁਝ ਅਜਿਹੀਆਂ ਵੀ ਤੜਪਾਂ ਹਨ ਜੋ ਕਹੀਆਂ ਨਹੀਂ ਜਾ ਸਕਦੀਆਂ।'[2] ਜ਼ਰੂਰੀ ਤਾਂ ਨਹੀਂ ਕਿ ਜਦੋਂ ਵਾਹਿਗੁਰੂ ਦੀ ਹੋਂਦ ਦਾ ਇਹਸਾਸ ਜਾਗੇ ਉਸ ਨਾਲ ਗੱਲਾਂ ਹੀ ਕਰੀਏ। ਉਸ ਦੀ ਸੁਹਾਵੀ ਪਿਆਰ-ਹੋਂਦ ਦੀ ਖ਼ਾਮੋਸ਼ ਸ਼ਾਂਤੀ ਵਿਚ ਆਪਣੀ ਥਕੀ ਆਤਮਾ ਨੂੰ ਵਿਸਰਾਮ ਕਰਨ ਲਈ ਵੀ ਤਾਂ ਟਿਕਾਅ ਸਕਦੇ ਹਾਂ। ਜਦੋਂ ਅਸੀਂ ਥਕ-ਹਾਰ ਜਾਈਏ — ਦੁਨੀਆ ਤੋਂ, ਜ਼ਿੰਦਗੀ ਤੋਂ, ਸਭ ਕਾਸੇ ਤੋਂ — ਤਦ ਕਿਹੜੀ ਥਾਂ ਹੈ ਜਿਥੇ ਸਾਡੀ ਆਤਮਾ ਨੂੰ ਆਰਾਮ ਮਿਲੇ, ਸਿਵਾਏ ਵਾਹਿਗੁਰੂ ਦੀ ਪਿਆਰ-ਗੋਦ ਦੇ ? ਜਦੋਂ ਵੈਰਾਗੀ ਆਤਮਾ ਵਾਹਿਗੁਰੂ ਜੀ ਦੀ ਗੋਦੀ ਵਿਚ ਆਪਣਾ ਸਿਰ ਟਿਕਾਅ ਦੇਂਦੀ ਹੈ, ਉਸ ਨੂੰ ਬੋਲਣ ਦੀ ਲੋੜ ਨਹੀਂ ਹੁੰਦੀ। ਉਸ ਦੀ ਖ਼ਾਮੋਸ਼ੀ ਕਹਿ ਰਹੀ ਹੁੰਦੀ ਹੈ, "ਮੈਂ ਬੜਾ ਪੈਂਡਾ ਕਰ ਕੇ ਆਈ ਹਾਂ, ਥੱਕ ਕੇ ਚੂਰ ਹੋ ਗਈ ਹਾਂ।[3] ਕੀ ਤੇਰੀ ਪਿਆਰ-ਗੋਦ ਵਿਚ ਆਰਾਮ ਕਰ ਸਕਦੀ ਹਾਂ ? ਹੁਣ ਮੈਂ ਕਿਤੇ ਨਹੀਂ ਜਾਣਾ, ਬੱਸ ਆਰਾਮ ਹੀ ਕਰਨਾ ਹੈ।[4] ਹੁਣ ਮੈਨੂੰ ਆਪਣੇ ਨਾਲੋਂ ਇਕ ਪਲ ਵੀ ਨਾ ਵਿਛੋੜੀਂ ਮੇਰੇ ਪ੍ਰੀਤਮ।[5]

ਅਬੋਲ ਅਰਦਾਸ ਵਿਚ ਜੁੜੇ ਮਨਾਂ ਦਾ ਆਂਗਨ ਵਾਹਿਗੁਰੂ ਦੇ ਸੀਤਲ ਪ੍ਰਕਾਸ਼ ਨਾਲ ਭਰਿਆ ਹੁੰਦਾ ਹੈ। ਤਦ ਦੁਨੀਆ ਦੀ ਹਰ ਵਸਤੂ ਸੁਹਾਵਣੀ, ਹਰ ਮੌਸਮ ਖ਼ੂਬਸੂਰਤ ਲਗਦਾ ਹੈ।[6] ਸਾਰਾ ਸੰਸਾਰ ਅਕਹਿ ਸੁਹਜ ਨਾਲ ਭਰਿਆ ਜਾਪਦਾ ਹੈ। ਜ਼ਿੰਦਗੀ ਮਹਿਕਦੀ ਲਗਦੀ ਹੈ; ਹੋਂਦ ਸਰੂਰ ਨਾਲ ਗੜੁੱਚ!

ਕਈ ਵਾਰ ਅਚਣਚੇਤ ਵਾਹਿਗੁਰੂ ਦਾ ਪ੍ਰਕਾਸ਼ ਬਿਜਲੀ ਵਾਂਗੂੰ ਅੰਦਰੋਂ ਲਹਿਰ ਜਾਂਦਾ ਹੈ। ਇਸ ਅਵਸਥਾ ਦਾ ਵਿਸਮਾਦ ਵੀ ਸਾਨੂੰ ਅਬੋਲ ਕਰ ਜਾਂਦਾ ਹੈ। ਫਿਰ ਆਪੇ ਦੀ ਸੁਧ ਬੁਧ ਨਹੀਂ ਰਹਿੰਦੀ, ਦੁਖ ਤੇ ਭੁਖ ਕਿਥੇ ਰਹਿੰਦੇ ਹਨ ? ਜਦ ਦੁਖ ਭੁਖ ਸਭ ਮਿੱਟ ਜਾਣ ਤਾਂ ਮੰਗਣਾ ਕਿਸ ਨੂੰ ਚੇਤੇ ਆ ਸਕਦਾ ਹੈ ?

**ਪ੍ਰਭ ਦੇਖਿਦਿਆ ਦੁਖ ਭੁਖ ਗਈ**
**ਢਾਢੀ ਕਉ ਮੰਗਣੁ ਚਿਤਿ ਨ ਆਵੈ।** —*ਮਾਰੂ ਵਾਰ ਮ: ੫ (1097/12)*

ਜਦ ਮੰਗਣ ਮੁਕ ਜਾਏ, ਬੋਲ ਕਿਰ ਜਾਣ ਤਾਂ ਸਮੁੱਚੀ ਹੋਂਦ ਇਕ ਅਬੋਲ ਅਰਦਾਸ ਵਿਚ ਜੁੜੀ ਹੋਂਦੀ ਹੈ।

---

1. ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ। —*ਮਾਰੂ ਵਾਰ ੫, ਮ: ੫ (1100/7)*
2. Groanings which cannot be uttered. —*Romans VIII—26.*
3. ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ। —*ਸੂਹੀ ਮ: ੫ (763/3)*
4. ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ। —*ਮਾਝ ਮ: ੫ (133/7)*
5. ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ। —*ਮਾਰੂ ਵਾਰ ੫, ਡਖਣੇ ਮ: ੫ (1094/14)*
6. ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ। —*ਮਾਰੂ ਵਾਰ ੫, ਮ: ੫ (1095/4)*

## ਅੰਤਿਕਾ 1

# ਅਰਦਾਸ ਦਾ ਪਰਵਾਣਿਤ ਸਰੂਪ[1]

ਅਰਦਾਸ

ੴ ਵਾਹਿਗੁਰੂ ਜੀ ਕੀ ਫ਼ਤਹ।

ਸ੍ਰੀ ਭਗੌਤੀ ਜੀ ਸਹਾਇ।

ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦।

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ।
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ।
ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ।
ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ।
ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ।
ਸਭ ਥਾਈਂ ਹੋਇ ਸਹਾਇ।
ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ,
ਸਭ ਥਾਈਂ ਹੋਇ ਸਹਾਇ।
ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
ਪਾਠ ਦੀਦਾਰ ਦਾ ਧਿਆਨ ਧਰ ਕੇ **ਬੋਲੋ ਜੀ ਵਾਹਿਗੁਰੂ!**

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀ ਮੁਕਤਿਆਂ,
ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ,
ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ,
ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ,
ਖ਼ਾਲਸਾ ਜੀ, **ਬੋਲੋ ਜੀ ਵਾਹਿਗੁਰੂ!**

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ,

---

1. ਅਰਦਾਸ ਦਾ ਇਹ ਸਰੂਪ ਗੁਰੂ-ਪੰਥ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵਲੋਂ ਪਰਵਾਨ ਕੀਤਾ ਹੋਇਆ ਹੈ।

ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ,
ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ
ਸੇਵਾ ਲਈ ਕੁਰਬਾਨੀਆਂ ਕੀਤੀਆਂ, ਸਿੱਖੀ ਕੇਸਾਂ
ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ
ਧਿਆਨ ਧਰ ਕੇ ਖ਼ਾਲਸਾ ਜੀ, ਬੋਲੋ ਜੀ ਵਾਹਿਗੁਰੂ!

ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ
ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ,
ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ,
ਵਾਹਿਗੁਰੂ ਚਿਤ ਆਵੇ, ਚਿਤ ਆਵਨ ਕਾ ਸਦਕਾ
ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ,
ਤਹਾਂ ਤਹਾਂ ਰੱਛਿਆ ਰਿਆਇਤ, ਦੇਗ ਤੇਗ ਫ਼ਤਹ,
ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ
ਸਹਾਇ, ਖ਼ਾਲਸਾ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ!

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ,
ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ
ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ,
ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ,
ਬੋਲੋ ਜੀ ਵਾਹਿਗੁਰੂ!

ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਦਾ ਰਾਖਾ
ਆਪ ਵਾਹਿਗੁਰੂ! ਹੇ ਅਕਾਲ ਪੁਰਖ ਆਪਣੇ ਪੰਥ
ਦੇ ਸਦਾ ਸਹਾਈ ਦਾਤਾਰ ਜੀਓ! ਸ੍ਰੀ ਨਨਕਾਣਾ ਸਾਹਿਬ ਤੇ
ਹੋਰ ਗੁਰਦੁਆਰਿਆਂ, ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ
ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ
ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ,
ਨਿਓਟਿਆਂ ਦੀ ਓਟ, ਸਚੇ ਪਿਤਾ, ਵਾਹਿਗੁਰੂ ਜੀ,
ਆਪ ਦੇ ਹਜ਼ੂਰ........[1]........ਦੀ ਅਰਦਾਸ ਹੈ ਜੀ।
ਅੱਖਰ ਵਾਧਾ ਘਾਟਾ ਭੁਲ ਚੁਕ ਮਾਫ਼ ਕਰਨੀ।
ਸਰਬੱਤ ਦੇ ਕਾਰਜ ਰਾਸ ਕਰਨੇ।

ਸੇਈ ਪਿਆਰੇ ਮੇਲੋ, ਜਿਨ੍ਹਾਂ ਮਿਲਿਆਂ ਆਪ ਦਾ
ਨਾਮ ਚਿਤ ਆਵੇ।
ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।

1 ਇਥੇ ਉਸ ਬਾਣੀ ਦਾ ਨਾਮ ਲਿਆ ਜਾਂਦਾ ਹੈ ਜਿਸ ਦਾ ਪਾਠ ਕੀਤਾ ਗਿਆ ਹੈ, ਜਾਂ ਉਸ ਕਾਰਜ ਦਾ ਜ਼ਿਕਰ ਕੀਤਾ ਜਾਂਦਾ ਹੈ ਜਿਸ ਲਈ ਅਰਦਾਸ ਕੀਤੀ ਜਾ ਰਹੀ ਹੈ।

## ਅੰਤਿਕਾ 2

# *ਫ਼ਤਹ, ਜੈਕਾਰਾ, ਤੇ ਦੋਹਿਰੇ*

### ਫ਼ਤਹ

ਅਰਦਾਸ ਦਾ ਆਰੰਭ '੧ਓ ਵਾਹਿਗੁਰੂ ਜੀ ਕੀ ਫ਼ਤਹ' ਨਾਲ ਹੁੰਦਾ ਹੈ ਤੇ ਸਮਾਪਤੀ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਨਾਲ। ਫ਼ਤਹ ਨਾਲ ਆਰੰਭ ਤੇ ਅੰਤ ਹੋਣ ਵਾਲੀ ਅਰਦਾਸ ਖ਼ਾਲਸਾ ਜੀ ਦਾ ਫ਼ਤਹਨਾਮਾ ਹੈ। ਇਸ ਵਿਚ ਆਦਰਸ਼ਾਂ ਦੀ ਫ਼ਤਹ ਦਾ ਇਤਿਹਾਸ ਸਾਂਭਿਆ ਪਿਆ ਹੈ ਤੇ ਸਦੀਵੀ ਫ਼ਤਹ ਦੀ ਅਰਜ਼ੋਈ ਵੀ। ਇਸ ਨਾਤੇ ਅਰਦਾਸ ਇਕ ਸ਼ਕਤੀਵਰ ਫ਼ਤਹ ਦਾ ਜ਼ਫ਼ਰਨਾਮਾ ਹੈ।

ਇਹ ਫ਼ਤਹ ਕਿਸ ਦੀ ਹੈ ? ਇਹ ਫ਼ਤਹ '੧ਓ' ਦੀ ਹੈ, 'ਵਹਿਗੁਰੂ' ਦੀ ਹੈ 'ਵਾਹਿਗੁਰੂ ਦੇ ਖ਼ਾਲਸੇ' ਦੀ ਹੈ, ਕਿਉਂਕਿ 'ਖ਼ਾਲਸਾ' ਵਾਹਿਗੁਰੂ ਦਾ ਹੈ।

'੧ਓ' ਤੋਂ ਭਾਵ ਹੈ ਇਕ ਵਾਹਿਗੁਰੂ, ਇਹ ਸਾਰਾ ਬ੍ਰਹਮੰਡ ਜਿਸ ਦਾ ਪਸਾਰਾ ਹੈ। ਇਸ ਵਿਚਲੀ ਵਿਸ਼ਵ-ਏਕਤਾ ਦੀ ਫ਼ਤਹ ਹੀ ਅਰਦਾਸ ਦਾ ਆਦਰਸ਼ ਹੈ। ਹਰ ਤਰ੍ਹਾਂ ਦੇ ਵਿਰੋਧਾਂ ਤੇ ਵਿਤਕਰਿਆਂ ਤੋਂ ਉਪਰ ਉਠਣ ਦਾ ਨਿਮੰਤ੍ਰਣ ਹੈ ਇਸ ਵਿਚ, ਤੇ ਵਿਸ਼ਵ ਏਕੇ ਦੀ ਸੁੰਦਰਤਾ ਤੋਂ ਵਿਸਮਾਦ (ਵਾਹੁ) ਤਕ ਅਪੜਨ ਦਾ ਉਪਰਾਲਾ ਹੈ।

ਇਹ ਫ਼ਤਹ ਹਰ ਤਰ੍ਹਾਂ ਦੀ ਦ੍ਵੈਤ ਤੋਂ ਉਪਰ ਹੈ। ਗਿਆਨ ਇਸ ਦਾ ਸਾਧਨ ਹੈ, ਕਿਉਂਕਿ ਗਿਆਨ ਦੀ ਦ੍ਰਿਸ਼ਟੀ ਤੋਂ ਦ੍ਵੈਤ ਰਹਿ ਨਹੀਂ ਸਕਦੀ। ਸਭ ਵਖੇਵੇਂ ਮਿਟ ਜਾਂਦੇ ਹਨ। ਹਨੇਰਾ ਤੇ ਚਾਨਣਾ, ਤੱਤ ਤੇ ਅਤੱਤ ਸਭ ਨਮਸਕਾਰ ਦੇ ਅਧਿਕਾਰੀ ਜਾਪਦੇ ਹਨ।[1]

ਸੰਸਾਰ ਵਿਚ ਦ੍ਵੈਤ ਕਾਰਨ ਕਈ ਖ਼ੂਨ ਖ਼ਰਾਬੇ ਹੋਏ ਹਨ। ਦ੍ਵੈਤ ਹੀ ਕਲ੍ਹਾ ਦੀ ਜੜ੍ਹ ਹੈ। ਅਰਦਾਸ ਵਿਚਲੇ ਫ਼ਤਹਨਾਮੇ ਦਾ ਵਿਰਦ ਕਰਨ ਵਾਲਿਆਂ ਦਾ ਬਿਰਦ ਦ੍ਵੈਤ ਲਈ ਖ਼ੂਨ ਖ਼ਰਾਬਾ ਕਰਨਾ ਨਹੀਂ, ਏਕਤਾ ਲਈ ਆਪਣਾ ਖ਼ੂਨ ਡੋਲ੍ਹਣਾ ਹੈ। ਇਉਂ ਅਰਦਾਸ ਅਮਨ ਤੇ ਸ਼ਾਂਤੀ ਦੀ ਫ਼ਤਹ ਦਾ, ਆਦਰਸ਼ਾਂ ਦੀ ਫ਼ਤਹ ਦਾ, ਵਾਹਿਗੁਰੂ ਜੀ ਕੀ ਫ਼ਤਹ ਦਾ ਸੋਹਿਲਾ ਹੈ!

---

1. ਨਮੋ ਅੰਧਕਾਰੇ, ਨਮੋ ਤੇਜ ਤੇਜੇ। ਨਮੋ ਬ੍ਰਿੰਦ ਬ੍ਰਿੰਦੇ, ਨਮੋ ਬੀਜ ਬੀਜੇ।
   ਨਮੋ ਰਾਜਸੰ ਤਾਮਸੰ ਸਾਤ ਰੂਪੇ। ਨਮੋ ਪਰਮ ਤੱਤੰ, ਅਤੱਤੰ ਸਰੂਪੇ।

   —ਜਾਪੁ ੧੮੫-੮੬

## ਜੈਕਾਰਾ

"ਜੋ ਬੋਲੇ, ਸੋ ਨਿਹਾਲ; ਸਤਿ ਸ੍ਰੀ ਅਕਾਲ!"

ਬੋਲਣ ਤੋਂ ਇਕ ਭਾਵ ਤਾਂ ਹੈ 'ਸਚੁ ਸੁਣਾਇਸੀ ਸਚ ਕੀ ਬੇਲਾ'[1] ਵਾਲਾ ਬੋਲ। ਜੋ ਸੱਚ ਬੋਲਣ ਦੀ ਦਲੇਰੀ ਰਖਦਾ ਹੈ ਓਹੀ ਵੇਲੇ ਸਿਰ ਬੋਲਦਾ ਹੈ। ਜਿਸ ਦੇ ਅੰਦਰ ਇਸ ਤਰ੍ਹਾਂ ਬੋਲ ਸਕਣ ਦੀ ਸਮਰਥਾ ਹੈ, ਉਹ ਆਪ ਵੀ ਨਿਹਾਲ ਹੈ, ਹੋਰਾਂ ਨੂੰ ਵੀ ਨਿਹਾਲ ਕਰਦਾ ਹੈ। ਨਿਰਭੈਤਾ ਉਸ ਦੇ ਬੋਲਾਂ ਦੀ ਮੁਦ੍ਰਾ ਹੁੰਦੀ ਹੈ।

ਬੋਲਣ ਦਾ ਇਕ ਹੋਰ ਅਰਥ ਹੈ ਹੁੰਗਾਰਾ ਭਰਨਾ। ਜਦੋਂ ਕੋਈ ਹੁੰਗਾਰਾ ਨ ਭਰੇ, ਤਾਂ ਕਹੀਦਾ ਹੈ, "ਤੂੰ ਬੋਲਦਾ ਨਹੀਂ!" ਪਰ, ਜਦੋਂ ਵੀ ਕੋਈ ਅਪਦਾ ਵਿਚ ਪੁਕਾਰ ਕਰੇ, ਤਾਂ ਅੱਗੋਂ 'ਆਇਆ' ਕਹਿ ਕੇ ਹੁੰਗਾਰਾ ਭਰਨ ਵਾਲਾ ਜਾਣੋ ਕਿ ਬੋਲਿਆ ਹੈ। ਦਲੇਰੀ ਇਹਨਾਂ ਬੋਲਾਂ ਦੀ ਮੁਦ੍ਰਾ ਹੁੰਦੀ ਹੈ।

ਨਿਰਭੈਤਾ ਤੇ ਦਲੇਰੀ ਦੇ ਬੋਲਾਂ ਵਿਚ 'ਸਤਿ ਸ੍ਰੀ ਅਕਾਲ', ਵਾਹਿਗੁਰੂ ਆਪ ਵਸਦਾ ਹੈ। ਇਉਂ ਇਹ ਜੈਕਾਰਾ ਵਾਹਿਗੁਰੂ ਦੇ ਨਾਮ ਤੇ ਡੱਟ ਜਾਣ ਦਾ ਜੈਕਾਰਾ ਹੈ। ਇਹ ਇਸ ਗੱਲ ਦਾ ਸੂਚਕ ਹੈ ਕਿ ਖ਼ਾਲਸਾ ਸਦਾ ਹੱਕ ਦੀ ਜੰਗ ਕਰਦਾ ਹੈ, ਸੱਚ ਨਿਆਂ ਲਈ ਜੂਝਦਾ ਹੈ, ਤੇ ਕਿਸੇ ਨੂੰ 'ਨਿਹਾਲ' ਕਰਨ ਲਈ ਚੜ੍ਹਾਈ ਕਰਦਾ ਹੈ। "ਜਿਥੇ ਵੀ ਵਾਹਿਗੁਰੂ ਜੀ ਕੀ ਫ਼ਤਹ ਵਿਚ ਕੋਈ ਵਿਘਨ ਪੈ ਰਿਹਾ ਹੈ, ਖ਼ਾਲਸੇ ਨੇ ਉਥੇ ਪਹੁੰਚਣਾ ਹੈ, ਲਬੈਕ ਕਹਿਣਾ ਤੇ ਜੂਝਣਾ ਹੈ।"[2] ਇਹ ਜੈਕਾਰਾ ਖ਼ਾਲਸੇ ਦੀਆਂ ਨੈਤਿਕ ਜ਼ਿੰਮੇਦਾਰੀਆਂ ਦਾ ਸੂਚਕ ਹੈ। ਜਦੋਂ ਵੀ ਕਿਤੇ ਅਨਿਆਂ ਹੋਵੇਗਾ, ਧੱਕਾ ਹੋਵੇਗਾ, ਜ਼ੁਲਮ ਹੋਵੇਗਾ, ਤਾਂ ਖ਼ਾਲਸਾ ਬੋਲੇਗਾ ਤੇ 'ਸਤਿ ਸ੍ਰੀ ਅਕਾਲ' ਦੇ ਨਾਮ ਤੇ ਨਿਆਂ ਤੇ ਸੱਚਾਈ ਲਈ ਲੜ ਮਰੇਗਾ।

"ਇਹ 'ਜੈਕਾਰਾ' ਕੋਈ ਰਸਮੀ ਚੀਜ਼ ਨਹੀਂ, ਇਹ ਤੇ ਇਕ ਪ੍ਰਣ ਹੈ ਕਿ ਖ਼ਾਲਸਾ ਮਜ਼ਲੂਮ ਦੀ ਆਵਾਜ਼ ਸੁਣ ਕੇ ਬੋਲੇਗਾ ਅਤੇ ਜਾਨ ਦੀ ਬਾਜ਼ੀ ਲਾਏਗਾ, ਸ਼ਹੀਦ ਹੋਵੇਗਾ, 'ਵਾਹਿਗੁਰੂ ਜੀ ਕੀ ਫ਼ਤਹ' ਲਈ ਲੜੇਗਾ।"[3]

ਇਸ ਜੈਕਾਰੇ ਦਾ ਇਕ ਅਰਥ ਇਹ ਵੀ ਹੈ ਕਿ ਜੋ ਕੋਈ 'ਸਤਿ ਸ੍ਰੀ ਅਕਾਲ' ਬੋਲੇਗਾ, ਉਹ ਨਿਹਾਲ ਹੋਵੇਗਾ। 'ਸਤਿ ਸ੍ਰੀ ਅਕਾਲ' ਬੋਲਣ ਦਾ ਭਾਵ ਵਾਹਿਗੁਰੂ ਦਾ ਸਿਮਰਨ ਕਰਨਾ ਹੈ। ਧਰਮ ਲਈ ਜੂਝਣਾ ਸਿਮਰਨ ਵਾਲਿਆਂ ਦਾ ਹੀ ਕਰਤੱਵ ਹੈ। ਜਿਨ੍ਹਾਂ ਨੂੰ ਵਾਹਿਗੁਰੂ ਚੇਤੇ ਨਹੀਂ ਆਇਆ, ਧਰਮ ਲਈ ਕਿਵੇਂ ਲੜ ਸਕਦੇ ਹਨ? ਇਹ ਜੈਕਾਰਾ ਚੇਤਾਉਨੀ ਹੈ ਇਸ ਗੱਲ ਦੀ, ਕਿ ਜ਼ਿੰਦਗੀ ਦੇ ਘੋਲ ਵਿਚ ਫ਼ਤਹ ਕੇਵਲ ਨਾਮ ਆਸਰੇ ਹੀ ਹੁੰਦੀ ਹੈ, ਇਸੇ ਆਸਰੇ ਹੀ ਨਿਹਾਲ ਹੋਣ ਦੀ ਸੰਭਾਵਨਾ ਹੈ।

## ਗੁਰੂ ਮਾਨੀਓ ਗ੍ਰੰਥ

ਜੈਕਾਰੇ ਤੋਂ ਬਾਦ ਤਿੰਨ ਦੋਹਿਰੇ ਪੜ੍ਹਨ ਦੀ ਰੀਤ ਹੈ। ਇਹਨਾਂ ਵਿਚੋਂ ਪਹਿਲੇ ਦੋ,

---

1. ਤਿਲੰਗ ਮ: ੧ (723/3)
2. ਡਾ: ਤਾਰਨ ਸਿੰਘ : ***ਸਿਖ ਧਰਮ ਦੇ ਰਹੱਸ ਤੇ ਰਮਜ਼,*** ਪੰਨਾ ੩੧੨
3. ਉਹੀ : ਪੰਨਾ ੩੨੦

ਗਿਆਨੀ ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਵਿਚੋਂ ਹਨ, ਜੋ ਇਸ ਪ੍ਰਕਾਰ ਹਨ:

**ਆਗਿਆ ਭਈ ਅਕਾਲ ਕੀ ਤਭੀ ਚਲਾਇਓ ਪੰਥ।**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।**
**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।**
**ਜਾ ਕਾ ਹਿਰਦਾ ਸੁੱਧ ਹੈ ਖੋਜ ਸਬਦ ਮਹਿ ਲੇਹ।**

ਇਹਨਾਂ ਦੋਹਰਿਆਂ ਵਿਚ ਚਾਰ ਸਿੱਧਾਂਤ-ਮੂਲਕ ਗੱਲਾਂ ਹਨ। ਪਹਿਲੀ ਇਹ ਕਿ ਖ਼ਾਲਸਾ ਪੰਥ ਅਕਾਲ ਪੁਰਖ ਦੀ ਆਗਿਆ ਨਾਲ ਸਾਜਿਆ ਗਿਆ। ਇਸ ਗੱਲ ਦੀ ਪੁਸ਼ਟੀ ਆਪ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸ੍ਵੈਜੀਵਨੀ ਵਿਚ ਕੀਤੀ ਹੈ। ਜਦੋਂ ਉਹਨਾਂ ਅਕਾਲ ਪੁਰਖ ਨੂੰ ਕਿਹਾ:

**ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।**

*—ਬਚਿਤ੍ਰ ਨਾਟਕ ੬ : ੩੦-੨*

ਤਾਂ ਅਕਾਲ ਪੁਰਖ ਨੇ ਅੱਗੋਂ ਫ਼ੁਰਮਾਨ ਕੀਤਾ:

**ਮੈ ਅਪਨਾ ਸੁਤ ਤੋਹਿ ਨਿਵਾਜਾ।**
**ਪੰਥ ਪ੍ਰਚੁਰ ਕਰਬੇ ਕਹੁ ਸਾਜਾ।**

*—ਬਚਿਤ੍ਰ ਨਾਟਕ ੬ : ੨੯-੨*

ਦੂਸਰੀ ਗੱਲ, ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦੀ ਹੈ। 1708 ਈ: ਵਿੱਚ ਨਾਂਦੇੜ ਵਿਖੇ ਦਸਮ ਪਾਤਸ਼ਾਹ ਜੀ ਨੇ ਸ਼ਖ਼ਸੀ ਗੁਰਿਆਈ ਦੀ ਲੜੀ ਸਮਾਪਤ ਕਰ, ਗੁਰੂ ਗ੍ਰੰਥ ਤੇ ਗੁਰੂ ਪੰਥ ਦੀ ਜੋ ਸਾਂਝੀ ਗੁਰਿਆਈ ਸਥਾਪਿਤ ਕੀਤੀ, ਇਸ ਦੋਹਿਰੇ ਵਿਚ ਉਸ ਵੇਲੇ ਦਿਤੇ ਗਏ ਆਦੇਸ਼ ਦੀ ਚੇਤਾਉਨੀ ਹੈ।

ਤੀਜੀ ਗੱਲ, ਗੁਰੂ ਗ੍ਰੰਥ ਸਾਹਿਬ ਨੂੰ 'ਪ੍ਰਗਟ ਗੁਰਾਂ ਕੀ ਦੇਹ' ਸਮਝਣਾ ਹੈ। ਇਹ ਗੱਲ ਗੁਰਮਤਿ ਸਿੱਧਾਂਤ ਅਨੁਸਾਰ ਸਹੀ ਨਹੀਂ, ਸੰਦੇਹ-ਜਨਕ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰਾਂ ਦੀ ਜੋਤਿ ਹੈ, ਦੇਹ ਨਹੀਂ। ਗੁਰੂ ਦਾ ਸਰੀਰਕ ਦੀਦਾਰ ਤਾਂ ਖ਼ਾਲਸੇ ਵਿਚ ਹੈ। ਇਹ ਗੱਲ ਭਾ: ਪ੍ਰਹਿਲਾਦ ਸਿੰਘ ਜੀ ਦੇ ਰਹਿਤਨਾਮੇ ਵਿਚੋਂ ਵੀ ਸਪਸ਼ਟ ਹੋਂਦੀ ਹੈ:

**ਗੁਰੂ ਖ਼ਾਲਸਾ ਮਾਨੀਓ ਪ੍ਰਗਟ ਗੁਰਾਂ ਕੀ ਦੇਹਿ।**
**ਜੋ ਸਿਖ ਮੋ ਮਿਲਬੋ ਚਹੇ ਖੋਜ ਇਨਹੁ ਮੇ ਲੇਹੁ।**

ਜਾਪਦਾ ਹੈ, 'ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ' ਵਾਲਾ ਦੋਹਿਰਾ ਦੇਹਧਾਰੀ ਗੁਰੂ ਦੇ ਸਿੱਧਾਂਤ ਨੂੰ ਰੱਦਣ ਵਾਸਤੇ ਪ੍ਰਚਲਿਤ ਕੀਤਾ ਗਿਆ।

ਚੌਥੀ ਗੱਲ ਇਹ ਹੈ ਕਿ ਗੁਰ-ਸ਼ਬਦ ਦੀ ਖੋਜ ਰਾਹੀਂ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਦੀ ਹੈ। ਇਹ ਗੁਰਮਤਿ ਦੀ ਹੀ ਪ੍ਰਮਾਣਿਤ ਮਨੌਤ ਹੈ:

**ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ।**
**ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ।**

*—ਪ੍ਰਭਾਤੀ ਮ: ੩ (1346/12)*

ਸਿੱਖੀ ਵਿਚ ਪੂਜਾ ਇਕ ਅਕਾਲ ਦੀ ਹੈ, ਪਰਚਾ ਸ਼ਬਦ ਕਾ ਹੈ। ਸ਼ਬਦ ਆਸਰੇ ਹੀ ਅਕਾਲ ਨਾਲ ਪਰਿਚਯ ਹੁੰਦਾ ਹੈ। ਸ਼ਬਦ, ਇਸੇ ਲਈ, ਸਦੀਵੀ ਗੁਰੂ ਹੈ।[1]

## ਰਾਜ ਕਰੇਗਾ ਖ਼ਾਲਸਾ

**ਰਾਜ ਕਰੇਗਾ ਖ਼ਾਲਸਾ, ਆਕੀ ਰਹੇ ਨ ਕੋਇ।**
**ਖ਼੍ਵਾਰ ਹੋਏ ਸਭ ਮਿਲਹਿਗੇ, ਬਚੇ ਸ਼ਰਨ ਜੋ ਹੋਇ।**

*—ਤਨਖ਼ਾਹਨਾਮਾ ਭਾ: ਨੰਦ ਲਾਲ*

ਉਪਰੋਕਤ ਦੋਹਿਰਾ ਪਹਿਲੋਂ ਪਹਿਲ ਬੰਦਾ ਸਿੰਘ ਬਹਾਦਰ ਵੇਲੇ (1710-16) ਅਰਦਾਸ ਤੋਂ ਬਾਦ ਪੜ੍ਹਿਆ ਜਾਣਾ ਸ਼ੁਰੂ ਹੋਇਆ। ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ ਨੇ ਓਦੋਂ ਨਾ ਕੇਵਲ ਸਿੱਖਾਂ ਨੂੰ ਬਾਗ਼ੀ ਹੀ ਕਰਾਰ ਦਿੱਤਾ, ਸਗੋਂ ਉਹਨਾਂ ਦੇ ਕਤਲਾਮ ਦਾ ਹੁਕਮ ਵੀ ਜਾਰੀ ਕੀਤਾ।[2] ਇਹੋ ਹੁਕਮ ਪਿਛੋਂ ਫ਼ਰਖ਼ਸਈਅਰ ਨੇ ਵੀ ਜਾਰੀ ਕੀਤਾ।[3] ਇਸ ਹੁਕਮ ਅਨੁਸਾਰ ਸਿੱਖਾਂ ਦਾ ਬੀਜ-ਨਾਸ ਕਰਨ ਦਾ ਆਦੇਸ਼ ਦਿਤਾ ਗਿਆ ਸੀ। ਅਕਹਿ ਜ਼ੁਲਮ ਸਿੱਖਾਂ ਉੱਪਰ ਢਾਹੇ ਜਾਣੇ ਆਰੰਭ ਕੀਤੇ ਗਏ। ਪਰ ਗੁਰੂ ਦੇ ਸਿੱਖਾਂ ਦੇ ਹੌਸਲੇ ਕਦੇ ਪਸਤ ਨਹੀਂ ਹੋਏ। ਪਾਹੁਲਧਾਰੀਆਂ ਆਪਣੀ ਆਜ਼ਾਦੀ ਤੇ ਇੱਜ਼ਤ ਬਰਕਰਾਰ ਰਖੀ।

ਜਦੋਂ ਉਹ ਅਤਿ ਦੇ ਜ਼ੁਲਮਾਂ ਦਾ ਸਾਹਮਣਾ ਕਰ ਰਹੇ ਸਨ, ਤੇ ਮੌਤ ਹਰ ਥਾਂ ਉਹਨਾਂ ਦਾ ਪਰਛਾਵੇਂ ਵਾਂਗ ਪਿੱਛਾ ਕਰ ਰਹੀ ਸੀ, ਓਦੋਂ ਉਹ ਇਸ ਦੋਹਿਰੇ ਨੂੰ ਦੁਹਰਾ ਦੁਹਰਾ ਕੇ ਆਪਣੀ ਚੜ੍ਹਦੀ ਕਲਾ ਦਾ ਸਬੂਤ ਦੇ ਰਹੇ ਸਨ। ਉਹ ਜਾਣਦੇ ਸਨ ਕਿ ਜ਼ੁਲਮ ਤੇ ਜ਼ਾਲਮ ਸਦਾ ਨਹੀਂ ਰਹਿੰਦੇ। ਉਹ ਇਹ ਵੀ ਜਾਣਦੇ ਸਨ ਕਿ ਇਕ ਦਿਨ ਮਜ਼ਲੂਮ ਦੀ ਸਾਰ ਵੀ ਲਈ ਜਾਣੀ ਹੈ, ਤੇ ਸਾਰ ਲੈਣ ਵਾਲ ਵਾਹਿਗੁਰੂ ਉਪਰ ਪ੍ਰਪੱਕ ਭਰੋਸਾ ਰਖਦਿਆਂ, ਉਹ ਆਉਣ ਵਾਲੇ ਕਲਪਿਤ ਰਾਜ ਦੀ ਉਡੀਕ ਕਰ ਰਹੇ ਸਨ। ਉਹਨਾਂ ਦੀ ਇਹ ਉਡੀਕ ਨਿਸਫਲ ਨਾ ਗਈ। ਰਾਜ ਦੀ ਲਾਲਸਾ ਦੁਹਰਾਉਣ ਵਾਲਿਆਂ ਦਾ ਰਾਜ ਸਥਾਪਿਤ ਹੋ ਗਿਆ। ਇਸ ਨਾਤੇ ਉਪਰੋਕਤ ਦੋਹਿਰਾ ਅਸਹਿ ਤੇ ਅਕਹਿ ਜ਼ੁਲਮਾਂ ਦੀ ਹਨੇਰੀ ਵਿਚ ਵੀ ਸਿੱਖਾਂ ਦੀ ਚੜ੍ਹਦੀ ਕਲਾ ਦਾ ਲਖਾਇਕ ਹੈ, ਤੇ ਸਿੱਖਾਂ ਨੂੰ ਆਪਣੇ ਵਚਨਾਂ ਤੇ ਜ਼ਿੰਮੇਦਾਰੀਆਂ ਦੀ ਯਾਦ-ਦਿਹਾਨੀ ਕਰਾਉਂਦੇ ਰਹਿਣ ਦਾ ਸਾਧਨ ਬਣ ਗਿਆ ਹੈ।

---

1. ਮਹਾਤਮਾ ਬੁੱਧ ਵੀ ਜਦੋਂ ਮਹਾ ਪਰਿਨਿਰਵਾਣ ਨੂੰ ਪ੍ਰਾਪਤ ਹੋਣ ਲਗੇ ਤਾਂ ਆਨੰਦ ਨੂੰ ਕਹਿਣ ਲਗੇ, "ਇਹ ਨ ਸੋਚਣਾ ਕਿ ਹੁਣ ਸ਼ਬਦ ਸਮਾਪਤ ਹੋ ਗਿਆ ਹੈ, ਤੇ ਰਾਹ ਦੱਸਣ ਵਾਲਾ ਕੋਈ ਨਹੀਂ ਰਹਿ ਗਿਆ। ਮੇਰੇ ਜਾਣ ਤੋਂ ਮਗਰੋਂ ਮੇਰਾ ਦਸਿਆ ਹੋਇਆ ਧਰਮ ਤੁਹਾਡੀ ਅਗਵਾਈ ਕਰੇਗਾ।"
2. 'ਨਾਨਕ ਪ੍ਰਸਤਾਂ ਰਾ ਹਰ ਜਾ ਕਿ ਬਯਾਬੰਦ ਬਕਤਲ ਰਸਾਨੰਦ'। —*ਅਖ਼ਬਾਰ ਦਰਬਾਰੇ ਮੁਅੱਲਾ।*
3. *ਮੁਫ਼ਤਿਹੁਲ ਤਵਾਰੀਖ਼*, ਪੰਨਾ 39

# ਵਿਸ਼ੈ-ਸੂਚੀ

# ਨਾਮ-ਸੂਚੀ

☆ ਡਾ. ਨੇਕੀ ਲਿਖਤ *ਅਰਦਾਸ : ਦਰਸ਼ਨ, ਰੂਪ ਤੇ ਅਭਿਆਸ* ਇਕ ਸਦੀਵਕਾਲੀ ਪ੍ਰਮਾਣਕ ਕਿਰਤ ("an all-time classic") ਸਾਬਤ ਹੋਵੇਗੀ।

—ਪ੍ਰੋ. ਹਰਬੰਸ ਸਿੰਘ
ਐਡੀਟਰ, *ਐਨਸਾਈਕਲੋਪੀਡੀਆ ਆਫ਼ ਸਿਖਿਜ਼ਮ*

☆ ਇਸ ਪੁਸਤਕ ਵਿਚ ਲੇਖਕ ਨੇ ਅਰਦਾਸ ਦੀ ਮਿਕਨਾਤੀਸੀ ਭੈ-ਭੰਜਨੀ ਸ਼ਕਤੀ ਬਾਰੇ ਬੜੀ ਜ਼ਬਰਦਸਤ ਜਾਗ੍ਰਿਤ ਲਿਆਉਣ ਵਾਲਾ ਵਿਸਥਾਰ ਕੀਤਾ ਹੈ।

—ਡਾ. ਤ੍ਰਿਲੋਚਨ ਸਿੰਘ

☆ ਇਹ ਪੁਸਤਕ ਸਿੱਖ ਧਰਮ, ਸਿੱਖ ਫ਼ਲਸਫ਼ੇ, ਸਿੱਖ ਇਤਿਹਾਸ, ਸਿੱਖ ਵਲਵਲਿਆਂ ਅਤੇ ਜੀਵਨ ਮੁੱਲਾਂ ਨੂੰ ਪ੍ਰਤੱਖ ਕਰਨ ਵਾਲੀ ਪਾਠ-ਪੁਸਤਕ ਦਾ ਦਰਜਾ ਪ੍ਰਾਪਤ ਕਰਦੀ ਹੈ।

—*ਕੌਮੀ ਵੰਗਾਰ*

☆ ਕਈ ਦਹਾਕਿਆਂ ਬਾਦ ਐਸੀ ਪੁਸਤਕ ਵੇਖਣ ਵਿਚ ਆਈ ਹੈ।

—ਜਸਟਿਸ ਮਹਿੰਦਰ ਸਿੰਘ ਜੋਸ਼ੀ

☆ ਇਹ ਪੁਸਤਕ ਸਾਡੇ ਧਰਮ ਬਾਰੇ ਲਿਖਣ ਵਾਲੇ ਹਰ ਲੇਖਕ ਲਈ ਮਾਡਲ (model) ਸਾਬਤ ਹੋਵੇਗੀ।

—ਪ੍ਰਿੰਸੀਪਲ ਨਰਿੰਦਰ ਸਿੰਘ ਸੋਚ




ISBN 81-7205-142-5
9 788172 051426